R. L. No. 2551.

# ਸਤਿ ਜੁਗ
ਦਾ
## ਬਸੰਤ ਨੰਬਰ



ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਬਲਵੰਤ ਸਿੰਘ ਜੀ
Title Page Pri



੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ





## ਪੰਜਾਬੀ ਦਾ ਪ੍ਰਸਿਧ ਅਤੇ ਨਾਮਧਾਰੀ ਮਿਸ਼ਨ ਦਾ ਪ੍ਰਚਾਰਕ ਹਫਤਾ ਵਾਰ

# ਸਤਿਜੁਗ

ਚੰਦਾ ਸਾਲਾਨਾ ੪) ਛਿਮਾਹੀ ੩) ਤਿਮਾਹੀ ੨) ਦੇਸ਼ ਤੋਂ (ਵਿਦੇਸ਼ ਤੋਂ ੫) ਇਸ ਵਿਚ ਹਰ ਹਫਤੇ ਪੰਜਾਬੀ ਦੇ ਪ੍ਰਸਿਧ ਵਿਦਵਾਨਾ ਦੀਆਂ ਸੁੰਦਰ ਕਵਿਤਾਂ ਅਤੇ ਜਬਰਦਸਤ ਲੇਖ ਉੱਚ ਕੋਟੀ ਦੀਆਂ ਕਹਾਣੀਆਂ "ਕੂਕਾ ਬਾਗਵਤ" ਦੇ ਖੋਜ ਭਰੇ ਤੇ ਸਚੇ ਸਚੇ ਹਾਲ ਪ੍ਰਕਾਸ਼ਤ ਹੁੰਦੇ ਹਨ, ਇਸ ਲਈ ਆਪ ਅਜ ਹੀ ਸਾਲਾਨਾ ਚੰਦਾ ਮਨੀਆਰਡਰ ਦੁਆਰਾ ਭੇਜਕੇ ਇਸ ਦੇ ਗ੍ਰਾਹਕ ਬਣ ਜਾਓ ਅਤੇ ਆਪਣੇ ਸਜਨਾਂ ਮਿਤ੍ਰਾਂ ਨੂੰ ਬਣਾਕੇ ਦੇਸ਼ ਅਤੇ ਕੌਮੀ ਸੇਵਾ ਦੇ ਭਾਗੀ ਬਣੋਂ ਇਕ ਵੈਸਾਖ ਤਕ ਗ੍ਰਾਹਕ ਬਨਣ ਵਾਲੇ ਸਜਨਾ ਨੂ ਬਸੰਤ ਨੰਬਰ ਮਿਲ ਸਕੇਗਾ ਏਹ ਰਿਐਤ ਵੈਸਾਖੀ ਹੈ।

ਇਕੱਲੇ ਦੀ ਭੇਟਾ ੨) ਹੈ

**"ਸਤਿਜੁਗ" ਸ੍ਰੀ ਭੈਣੀ ਸਾਹਿਬ**
**ਜ਼ਿਲਾ--ਲੁਦੇਹਾਨਾ**

# ਲੇਖ ਮਾਲਾ



## ਬਸੰਤ ਸੁਆਗਤ

ਪੰਜਾਬੀ ਦੇ ਪਸਿੱਧ ਕਵੀਆਂ ਵਲੋਂ ਚੀਨੀ ਵਾਲੇ ਪ੍ਰੀਤਮ ਦੇ ਗੀਤਾਂ ਦੀ
ਦੇ ਸੁਗੰਧਿ ਭਿਨੇ ਝੋਲੇ

ਸਤ ਜੁਗ ੨੨ ਮਾਘ   ਸ੍ਰੀ ਸਤ ਗੁਰੂ ਰਾਮ ਸਿੰਘ ਜੀ ਸੂਬਿਆਂ ਸਹਿਤ ਅਤੇ ਕੋਟਲੇ ਵਿਚ ਹੋਏ ਸ਼ਹੀਦ ॥   ਸ੍ਰੀ ਭੈਣੀ ਸਾਹਿਬ ੧੯੯੬



ਸੀਸ ਦੀਯੇ ਅਤਸੀਨਕਰੀ ਜਿਨ ਸਿੱਖਨਤਾਹ ਕਿ ਮੈ ਬਲਿਹਾਰੀ "ਗੋ" ਹਿਤ ਗੋ ਇਤਨੀ ਸਹਿਕੇ ਜਿਨ ਬੁਚੱੜ ਮਾਰਕਿਧੈਨਉਬਾਰੀ
ਸਿੱਖ ਵਾ"ਗਰ ਕੇਹਰ ਰਾਮ"ਸੁਧਿਆਨ ਮਿਰਿੰਦ ਕਰੋਰਜੁਹਾਰੀ । ਗੋਇ ਗਰੀਬਨ ਪਾਲਨ ਕੇਹਿਤ "ਰਾਮ ਮ੍ਰਿਗਿੰਦ"ਆਏਤਨਧਾਰੀ

... AND PRINTED BY E. W. & Co. LAHORE

## ਸਮੱਸਜਾ ਪੂਰਤੀ:—



## ਸਮੱਸਜਾ ਪੂਰਤੀ:—



ਸਮਸਜਾ ਪੂਰਤੀ

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





ਕਲਿਜੁਗ ਮੈ ਸਤਿਜੁਗ ਵਰਤਾਊਂ
ਤਬਹੀ ਬਾਰ੍ਹਵਾਂ ਬਪ ਕਹਾਊਂ

ਜਾਹੀ ਕਲ ਮੈ ਤ ਉਪਜੈ ਤਾਹੀ ਕਲ ਕੈ ਨਾਮ
ਪਾਂਚ ਦੁਆਦਸ ਚਾਰਿਤ ਕੇ ਮੇਰੀ ਹੈ ਪ੍ਰਨਾਮ

# ਸਤਿਜੁਗ

ਦਾ

## ਬਸੰਤ ਨੰਬਰ

ਕਲਜੁਗ ਤੇ ਸਤਿਜੁਗ ਕਰ ਡਾਰੋਂ
ਤਬਹੀ ਬਾਰ੍ਹਵਾਂ ਬਪ ਧਾਰੋਂ

ਰਾਮ ਸਿੰਘ ਮੇਰੋ ਹੋਇ ਨਾਮਾ
ਝਾੜੀ ਸੁਤ ਭੈਣੀ ਕੋ ਧਾਮਾ

[ ਅੰਕ ਨੰ: ੨੮ ] ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੧੪ "੨੨ ਮਾਘ ੧੯੯੬ ਜਿ:ਨੰ: ੪ ]

## ਸਤਿਗੁਰੂ ਰਾਮ ਸਿੰਘ ਲੀਓ ਅਵਤਾਰ ਆ

ਗਾਰਤ ਹੋ ਭਾਰਤ ਪੁਕਾਰੀ ਜਾਇ ਆਰਤ ਹੋ
ਦੀਨਾਂ ਨਾਥ ਸਾਂਈ ਲੈ ਅਨਾਥਾਂ ਕੇਰੀ ਸਾਰ ਆ !
ਵਧੇ ਹੋਏ ਜ਼ੁਲਮ ਪਾਪ ਹੋ ਰਹੇ ਨੇ ਬੇ ਸੁਮਾਰ
ਦੁਸ਼ਟ ਸੰਘਾਰ ਅਰ ਸੰਤਨ ਉਬਾਰ ਆ !
ਗਊ ਤੇ ਗ੍ਰੀਬ ਡਾਢੇ ਰੋਂਦੇ ਕੁਰਲਾਂਵਦੇ ਨੀ
ਧੌਲ ਧਰਮ ਦੁਖੀ ਚੁਕ ਸਕਦਾ ਨੀ ਭਾਰ ਆ !
ਧਰਾ ਦੀ ਪੁਕਾਰ ਕਰਤਾਰ ਸੁਣ ਦਯਾ ਕਰ
ਸਤਿਗੁਰੂ ਰਾਮ ਸਿੰਘ ਲੀਓ ਅਵਤਾਰ ਆ !

"ਚਕ੍ਰਵਰਤੀ"

# ਇਕ ਇਨਕਲਾਬ ਆਯਾ

ਵਲੋਂ ਸ੍ਰੀ ਮਾਨ ਸੂ: ਅਵਤਾਰ ਸਿੰਘ ਜੀ"ਅਜ਼ਾਦ"ਅੰਮ੍ਰਿਤਸਰ

ਮਹਿਕੀ ਬਸੰਤ ਮਹਿਕੀ ਕੋਇਲ ਨੇ ਕੂਕ ਲਾਈ।
ਰੁੱਖਾਂ ਪੁਸ਼ਾਕ ਬਦਲੀ ਧਰਤੀ ਸਗਲ ਸੁਹਾਈ।
ਫੁੱਲਾਂ ਨਿਖਾਰ ਜੋਬਨ ਅਪਣਾ ਹੁਸਨ ਦਿਖਾਇਆ।
ਕਲੀਆਂ ਨੇ ਘੁੰਡ ਚੁੱਕੇ ਸੂਰਜ ਨੇ ਝਾਤ ਪਾਈ।
ਸਾਰਾ ਜਮਾਨਾਂ ਬਣਿਆ ਮੂਰਤ ਸੁਆਗਤਾਂ ਦੀ।
ਐਨਾਂ ਕਿਨ੍ਹੈ ਜਗਤ ਤੇ ਹਾਲਾਂ ਨਾ ਖਬਰ ਕਾਈ।
ਪਰ ਚਿੰਨ੍ਹ ਸਾਫ ਪਰਗਟ ਹਰਿਕ ਨੂੰ ਪਏ ਲਖਾਂਦੇ।
ਉਹ ਆਪ ਆ ਰਿਹਾ ਏ ਜਿਸਨੇ ਧਰਾ ਸਜਾਈ।
ਅੱਖਾਂ ਤਮਾਂਮ ਲੋਕੀ ਉਸ ਰਾਹ ਗੱਡੀਆਂ ਚਾ।
ਲੱਗੀਆਂ ਉਡੀਕਾਂ ਹੋਵਨ ਆਵੇ ਧੁਰਾਂ ਦਾ ਸਾਈਂ।
ਅਹੁ ਆਗਿਆ ਪ੍ਰੀਤਮ ਅਹੁ ਸ਼ਾਹ ਸਵਾਰ ਆਯਾ।
ਲੋਕਾਂ ਤਿਹਾਂ ਦੇ ਅੰਦਰ ਖੁਸ਼ੀਆਂ ਦੀ ਧੂੜ ਛਾਈ।
ਸਿਖੀ ਨੂੰ ਧੀਰ ਆਈ ਸੰਭਲ ਗਿਆ ਧਰਮ ਵੀ।
ਖੁਦ ਮਿਹਰ ਦਾਤਾ ਆਯਾ ਕਾਇਆਂ ਪਲਟ ਦਿਖਾਈ।
ਇਕ ਇਨਕਲਾਬ ਹੋਯਾ ਹੈਰਾਨ ਲੋਕ ਹੋਏ।
ਇਕ ਸਾਰ ਸਭ ਨੂੰ ਕੀਤਾ ਪੰਧੀ ਨਵੀ ਚਲਾਈ।
ਇਹ ਕੌਣ ਜਿਸਦੇ ਆਵਣ ਨੇ ਜੁਗਹੀ ਬਦਲਿਆ।
ਹਾਂ ਰਾਮ ਸਿੰਘ ਸਤਿਗੁਰ ਜਾਣੇ ਜਿਨ੍ਹੂ ਲੁਕਾਈ।

# ਪਟਰਾਨੀ "ਬਸੰਤ"

(ਵਲੋਂ ਸ੍ਰੀ ਮਾਨ ਕਵੀਰਾਜ ਸ੍ਰਦਾਰ ਬਲਵੰਤ ਸਿੰਘ ਜੀ "ਗਜਰਾਜ" ਪਟਿਆਲਾ)

ਹਵਾ ਕੇ ਹਿੰਡੋਲੇ ਕਰ ਝੂਲੇ ਬਿਨ ਝੂਲ ਰਹੇ'
ਫੂਲ ਰਹੀ ਫੂਲਨ ਪੈ ਹਾਰ ਔ ਸ਼ਿੰਗਾਰ ਕਰ।
ਪੀਲੀ ਪੀਲੀ ਪਹਿਨਕੇ ਪੁਸ਼ਾਕ ਬਨ ਬਾਸ ਸਭ,
ਮਸਤ ਮਤ ਵਾਲੇ ਹੈਂ ਬਸੰਤ ਕੀ ਬਹਾਰ ਪਰ।
ਝੂਮ ਰਹੀ ਲਗਤੇਂ ਸੁਗੰਧਿ ਕੇ ਭੰਡਾਰੇ ਖੋਲ,
ਧੂਮ ਧਾਮ ਮਿਚੀ ਯਾਂਕੀ ਸਾਰੇ ਸੰਸਾਰ ਪਰ।
ਆਇਰਿ ਹੈ 'ਬਸੰਤ' ਪੈਨਾ ਭਾਇਓ ਹੈ ਬਸੰਤ ਕਬੀ,
'ਗਜ ਰਾਜ' ਕੰਤ ਗਏ ਜਬਸੇ ਵਸਾਰ ਕਰ।

––ੳੳ–ੳ–ੳੳ––

ਸੀਤ ਹੂ ਤੇ ਸੀਤਲ ਪਧਾਰ ਚਲੀ ਸੀਤ ਰੁਤ,
ਅੰਚਲ ਉਤਾਰ ਚਲੀ ਆਗਮ ਬਸੰਤ ਕੇ।
ਲਾਕੇ ਦ੍ਰਬਾਰ ਬਾਗ ਵਾੜੀ ਸਭ ਫੂਲ ਰਹੇ,
ਰੰਗ ਰਾਗ ਹਰਥਾਂ ਚਹਾਨੇ ਜੀਵ ਜੰਤ ਕੇ।
ਜੋਬਨ ਝੁਲਾਰੇ ਔਰ ਪਵਨ ਹੁਲਾਰੇ ਦੇਤ,
ਜੰਗਲ ਮੇ ਮੰਗਲ ਹੈਂ ਅਗਮ ਅਨੰਤ ਕੇ।
ਫੂਲ ਪਤੇ ਆਏ ਪਰ ਪੀਆ ਕੇ ਨ ਪਤੇ ਆਏ,
''ਗਜ ਰਾਜ'' ਮਾਹਾਰਾਜ ਰਾਮ ਸਿੰਘ ਕੰਤ ਕੇ।

––ੳੳ–ੳ–ੳੳ––

ਰਾਣੀ, ਮਹਾਰਾਣੀ ਪਟਰਾਨੀ ਐ ਬਸੰਤ ਰੁਤਿ'
ਕੰਤ ਬਿਨ ਤੇਰੋ ਰੂਪ ਰੰਗ ਸਭ ਜ਼ਰਦ ਹੈ।
ਲੇਤ ਹਟਕੋਲੇ ਖੜੀ ਹਰੇ ਭਰੇ ਜੰਗਲੋਂ ਮੇਂ,
ਪੀਲੇਪੀਲੇ ਫੂਲਨ ਮੇਂ ਪੀਆ ਕਾ ਦਰਦ ਹੈ।
ਖਿਜ਼ਾ ਕੀ ਖੁਵਾਰੀ ਸਦਾ ਜਾਂ ਕੇ ਪੀਆ ਪ੍ਰਦੇਸ,
ਬਸੰਤ ਕੀ ਬਹਾਰ ਤੋਂ ਕਟਾਰੀ ਸੀ ਕਰਦ ਹੈ।
ਬਿਰਹਾਂ ਕੀ ਮਾਰ ਕਾ ਸ਼ਿੰਗਾਰ ਫੀਕੋ 'ਗਜ ਰਾਜ'
ਪੱਤੇ ਪੱਤੇ ਡਾਲੀ ਪੇ ਉਦਾਸੀ ਕੀ ਗਰਦ ਹੈ।

# ਬਸੰਤ ਆਗਮਨ

[ ਵਲੋਂ ਵਿਦਜਾ ਭੂਸ਼ਨ ਸ੍ਰ: ਕਾਹਨ ਸਿੰਘ ਜੀ ਨਾਭਾ ]

ਤਰੁਵਰ ਨਰ ਜਗ ਸ਼ਿਸ਼ਰ ਅਵਿਦਜਾ ਕਰ
ਖੋਇ ਬੈਠੇ ਰਸ ਪਤ ਸੰਪਤਿ ਸਮਾਜ ਹੈ
ਸ਼ੋਭਾ ਕੋ ਨ ਲੇਸ਼ ਵੇਸ਼ ਨਗਨ ਔ ਰੂਖੇ ਅਤਿ
ਕੇਕੀ ਕੋਕਿਲਾਨ ਕੀ ਨ ਹੋਵਤ ਆਵਾਜ ਹੈ
ਪਬਿਕਨ ਤੇਂ ਰਹਿਤ ਜੋ ਸਦਾ ਪਰਿਵਾਰਿਤ ਥੇ
ਆਵਤ ਨ ਕੋਊ ਤਿਨ ਪਾਸ ਦਲ ਆਜ ਹੈ
ਕਰਨ ਪ੍ਰਫੁੱਲ ਤਿਨੈ ਨਾਮ ਜਲ ਸੇਂਚਨ ਕੈ
ਆਯੋ ਬਾਬਾ ਰਾਮ ਸਿੰਘ ਹੋਇ ਰਿਤੁਰਾਜ ਹੈ

## ਭਾਰਤ ਨਿਮਾਣੀ ਵਲੋਂ ਆਪ ਨੂ ਵਧਾਈ ਏ।

ਵਲੋਂ " ਚਕ੍ਰਵਰਤੀ ਜੀ "

ਆਯਾਏ ਬਸੰਤ ਕੰਤ ਆਏ ਘਰ ਆਜ ਮੇਰੇ
ਤਾਂਹੀ ਮੈਨੂ ਖੁਸ਼ੀ ਹੋਈ ਦੂਣ ਤੇ ਸਵਾਈ ਏ।
ਲੀਆ ਅਵਤਾਰ ਕਰਤਾਰ ਆਪ ਜਗ ਵਿਚ
ਸ੍ਰੀ 'ਰਾਮਦਾਸਪੁਰ' ਜੋਤ ਪ੍ਰਗਟਾਈ ਏ।
ਪੰਚ ਪ੍ਰਵਾਨ ਪ੍ਰਧਾਨ ਹੋਈ ਮਾਨ ਪਾਯਾ
'ਪੰਚਮੀ" ਪਯਾਰੀ ਤਾਹੀਏਂ ਖੁਸ਼ੀ ਖੁਸ਼ੀ ਆਈਏ।
ਆਏ 'ਰਿਤੂਰਾਜ' ਗੁਰੂ 'ਰਾਮ ਮ੍ਰਗੇਸ਼' ਆਜ
ਭਾਰਤ ਨਿਮਾਣੀ ਵਲੋਂ ਆਪ ਨੂ ਵਧਾਈ ਏ।

# ਸੰਪਾਦਕੀ ਲੇਖ ਅਤੇ ਵਿਚਾਰ

## ਮੁਢਲੀ ਬੇਨਤੀ

ਏਹ ਗਲ ਨਿਰ ਬਿਵਾਦ ਹੈ ਕਿ ਸਤਿਜੁਗ ਦਾ ਪ੍ਰਬੰਧ ਜਿਸ ਦਿਨ ਦਾ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਨੇ ਛਡਿਆ ਹੈ ਮੁੜ ਸਤਿਜੁਗ ਆਪਣੀ ਪਹਿਲੀ ਸ਼ਾਨ ਤੇ ਨਹੀ ਆਯਾ। ਸਤਿਜੁਗ ਨੇ ਅਜ ਤੀਕ ਜੋ ਸੇਵਾ ਦੇਸ਼ ਤੇ ਕੋਮ ਦੀ ਕੀਤੀਏ ਓਹ ਕਿਸੇ ਤੋਂ ਗੁੱਝੀ ਛਿੰਨੀ ਨਹੀ! ਪਰ ਕੁਝ ਦਿਨ ਤੋਂ ਸਤਿਜੁਗ ਦਾ ਪ੍ਰਬੰਧ ਠੀਕ ਨਾ ਹੋਨ ਕਰਕੇ ਇਸਦੀ ਹਾਲਿਤ ਡਾਵੀ ਡਾਵਾਂ ਦਸ਼ਾ ਵਿਚ ਹੋ ਰਹੀ ਸੀ।

ਸਤਿਗੁਰੂ ਸਚੇ ਪਾਤਸ਼ਾਹ ਦੀ ਅਪਾਰ ਕਿਰਪਾ ਹੈ,ਹੁਣ ਜਿਸ ਦਿਨ ਦਾ ਸਤਿਜੁਗ ਸ੍ਰੀ ਭੈਣੀ ਸਾਹਬ ਵਿਖੇ ਆਯਾ ਹੈ ਇਸ ਜੀ ਸ਼ਾਨ ਪਹਿਲਾਂ ਤੋ ਵੀ ਕੁਝ ਵਧੇਰੇ ਹੀ ਹੋ ਗਈ ਹੈ। ਜਿਸਦਾ ਪਰਤੱਖ ਪ੍ਰਮਾਣ ਸਤਿਜੁਗ ਦਾ ਏਹ ਸ਼ਾਨਦਾਰ ਨੰਬ੍ਰ ਪਾਠਕਾਂ ਦੇ ਸੋਹੇਂ ਹੈ। ਅਸੀਂ ਆਪਣੇ ਆਪ ਏਹ ਲੰਮੀਆ ੨ ਡੀਗਾਂ ਨਹੀ ਮਾਰਨੀਆਂ ਚਾਹਦੇ ਕਿ ਸਤਿਜੁਗ ਦਾ ਏਹ ਨੰਬਰ ਕੇਹੋ ਜੇਹਾ ਨਿਕਲਿਆ ਹੈ,ਨਾਹੀ ਸਾਨੂ ਏਹ ਆਖਣ ਦਾ ਅਧਿਕਾਰ ਹੀ ਹੈ ਏਹ ਗਲ ਅਸੀ ਇਸਦੇ ਪਾਠਕਾ ਦੀ ਵਿਚਾਰ ਤੇ ਹੀ ਛਡਦੇ ਹਾਂ ਪਰ ਏਹ ਕਹੇ ਬਿਨਾਂ ਅਸੀਂ ਨਹੀ ਰਹਿ ਸਕਦੇ ਕਿ ਸਤਿਜੁਗ ਦਾ ਅਜੇਹਾ ਸ਼ਾਨਦਾਰ ਨੰਬਰ ਕਦੀ ਨਹੀ ਨਿਕਲਿਆ ਇਸਤੋਂ ਬਿਨਾਂ ਇਸਦੇ ਸਮਕਾਲੀ, ਅਖਬਾਰਾਂ ਨੂ ਵੀ ਏਹ ਮਾਨ ਪ੍ਰਾਪਤ ਨਹੀ ਹੋ ਸਕਿਆ। ਸਭਤੋਂ ਵਡੀ ਗਲ ਜਿਸਨੇ ਇਸ ਅਖਬਾਰ ਦਾ ਨਾਂਉ ਅਮਰ ਕਰਨਾਂ ਹੈ ਓਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਚਰਿਤ੍ਰ ਪ੍ਰਕਾਸ਼ਤ ਕਰਨਾ ਹੈ ਏਹ ਸੇਹਰਾ ਵੀ ਸਤਿਜੁਗ ਬਿਨਾ ਅਜ ਤੀਕ ਕਿਸੇ ਦੇ ਸਿਰ ਵੀ ਨਹੀ ਬਝਾ।

ਇਸਤੋਂ ਬਿਨਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਿਤ੍ਰ ਜੋ ਅਸਾਂ ਬਹੁਤ ਸਾਰਾ ਖਰਚ ਕਰਕੇ ਸਹੀ ਤਿਆਰ ਕਰਾਏ ਹਨ, ਇਸ ਨੰਬਰ ਦੀ ਸੋਭਾ ਨੂ ਚਾਰ ਚੰਨ ਲਾ ਰਹੇ ਹਨ।

## ਸਾਡੀ ਬੇ ਵਸੀ

ਸਾਨੂ ਇਸ ਗਲ ਦਾ ਢੇਰ ਦੁਖ ਹੈ ਕਿ ਅਸੀ ਬਾ ਵਜੂਦ ਦਿਨ ਰਾਤ ਦੀ ਅਥਕ ਮੇਹਨਤ ਕਰਕੇ ਵੀ ਇਸ ਨੂ ਵਕਤ ਸਿਰ ਪ੍ਰਕਾਸਤ ਨਾ ਕਰ ਸਕੇ। ਕਾਰਨ ਏਹ ਸੀ ਕਿ ਏਹ ਕੰਮ ਸ਼ੈਹਰਾਂ ਦੇ ਕਰਨ ਦੇ ਹਨ ਅਸੀਂ ਇਸ ਨੂ ਇਕ ਪਿੰਡ ਵਿਚ ਅਰੰਭ ਕਰ ਬੈਠੇ ਪਿੰਡ ਵੀ ਓਹ ਜਿਸ ਦੇ ੧੫ ਮੀਲ ਨੇੜੇ ਤੇੜੇ ਕੋਈ ਸ਼ਹਿਰ ਨਹੀ। ਇਸ ਲਈ ਛਟੀ ਤੋਂ ਛੋਟੀ ਚੀਜ ਬਦਲੇ ਵੀ ਸਾਨੂ ਸ਼ਹਿਰ ਨੂ ਭਜਣਾ

ਪੈਂਦਾ ਅਤੇ ਤਸਵੀਰਾਂ ਤੇ ਲਹੌਰ ਤੋਂ ਬਿਨਾ ਕਿਤੇ ਬਣ ਹੀ ਨਹੀ ਸਕਦੀਆਂ। ਇਸ ਦੇਰੀ ਵਲੋਂ ਜੋ ਮਜਬੂਰਨ ਹੋ ਗਈ ਏ, ਅਸੀਂ ਬਹੁਤ ਸ਼ਰਮਸਾਰ ਹਾਂ, ਜੇ ਸਾਡਾ ਵਸ ਚਲਦਾ ਤਾਂ ਬਸੰਤ ਨੰਬ੍ਰ ਦੀ ਉਡੀਕ ਵਿਚ ਲਗੀਆਂ ਅਖਾਂ ਨੂ ਸ਼ਾਤ ਪ੍ਰਦਾਨ ਕਰਨ ਲਈ ਵਧ ਤੋਂ ਵਧ ਕਰਦੇ ਪਰ ਇਸਦਾ ਹੋਰ ਕੋਈ ਅਲਾਜ ਹੀ ਨਹੀ ਸੀ ਅਸੀ ਆਸ ਕਰਦੇ ਹਾਂ ਜੋ ਸਾਡੇ ਕ੍ਰਿਪਾਲੂ ਬਾਚਿਕ ਇਸ ਨੰਬਰ ਦੇ ਅਦੁਤੀ ਕੰਮ ਦਾ ਮੁਕਾਬਲਾ ਕਰਕੇ ਇਸ ਦੇਰੀ ਵਲੋਂ ਖਿਮਾਂ ਕਰਨਗੇ।

# ਧੰਨਵਾਦ

ਜਿੰਨਾ ਸਜਨਾਂ ਨੇ ਇਸ ਨੰਬਰ ਨੂ ਇਸ ਕਾਮਯਾਬੀ ਨਾਲ ਪ੍ਰਕਾਸਤ ਕਰਨ ਵਿਚ ਸਹੈਤਾ ਕੀਤੀ ਏ ਅਸੀ ਓਨਾਂ ਦਾ ਧੰਨਵਾਦ ਕੀਤ ਬਿਨਾ ਕਦੀ ਵੀ ਨਹੀਂ ਰਹਿ ਸਕਦ। ਸ੍ਰੀ ਮਾਨ ਸ: ਗੁਰੁਬਖਸ਼ ਸਿੰਘ ਜੀ ਪ੍ਰੀਤਮ, ਅਤੇ ਸਰਦਾਰ ਸੁਹੇਲ ਸਿੰਘ ਜੀ 'ਧੀਰ' ਸਰਦਾਰ ਨਰੈਣ ਸਿੰਘ ਜੀ ਕਰਤਾਰ ਸਿੰਘ ਜੀ ਲਹੌਰ, ਸ੍ਰੀ ਮਾਨ ਸੂਬਾ ਹਰੀ ਸਿੰਘ ਜੀ, ਸਰਦਾਰ ਦਾਨ ਸਿੰਘ ਜੀ "ਤਾਂਘੀ" 'ਬੈਂਕੋਕ' ਭਾਈ ਵਰਯਾਮ ਸਿੰਘ ਜੀਚਿਤ੍ਰਕਾਰ ਗੁਜਰਾਂ ਵਾਲਾ ਤੋਂ ਬਿਨਾ ਸਾਡੇ ਕ੍ਰਿਪਾਲੂ ਮਿਤ੍ਰ ਲੇਖਕ ਅਤੇ ਕਵੀ ਜੋ ਸਾਡੇ ਨਾਲ ਹਮਦਰਦੀ ਕਰਕੇ ਆਪਣੇ ਕੀਮਤੀ ਲੇਖ ਨਾ ਭੇਜਦੇ ਤਾਂ ਆਸ ਨਹੀ ਸੀ ਜੋ ਅਸੀ ਆਪਣੇ ਉਦੇਸ਼ ਦੀ ਸਫਲਤਾ ਪ੍ਰਾਪਤ ਕਰ ਸਕਦੇ। ਸ੍ਰੀ ਮਾਨ ਗਯਾਨੀ ਹੀਰਾ ਸਿੰਘ ਜੀ 'ਦਰਦ' ਸਰਦਾਰ ਰਨਜੀਤ ਸਿੰਘ ਜੀ 'ਤਾਜਵਰ' ਸ੍ਰੀ ਮਾਨ ਭਾਈ ਕਰਤਾਰ ਸਿੰਘ ਗਯਾਨੀ ਕਲਾਸ ਵਾਲੀਏ। ਸਰਦਾਰ ਸਰਦਾਰਾ ਸਿੰਘ ਜੀ ਯੂਥਪ, ਸਰਦਾਰ ਅਵਤਾਰ ਸਿੰਘ ਜੀ ਅਜ਼ਾਦ, ਸਰਦਾਰ ਜੀਵਨ ਸਿੰਘ ਜੀ ਪੁਸਤਕਾਂ ਵਾਲੇ, ਸਰਦਾਰ ਸੁੰਦ੍ਰ ਸਿੰਘ ਜੀ ਨਰੂਲਾ, ਨੇ ਜੋ ਮਦਦ ਸਾਡੀ ਕੀਤੀਏ ਉਸਦੇ ਅਸੀ ਸਚੇ ਦਿਲੋਂ ਧੰਨ ਵਾਦੀ ਹਾਂ।

ਏਨਾ ਤੋਂ ਬਿਨਾਂ ਅਸੀ ਆਪਣੇ ਪ੍ਰੈਸ ਸਟਾਫ ਸ੍ਰੀ ਮਾਨ ਭਾਈ ਪ੍ਰੀਤਮ ਸਿੰਘ ਜੀ ਮਸੀਨ ਮੈਨ ਭਾਈ ਹਜਾਰਾ ਸਿੰਘ ਜੀ, ਉਧਮ ਸਿੰਘ ਜੀ ਦਰੋਗਾ ਅਤੇ ਪੰਡਤ ਵੀਰ ਸਿੰਘ ਜੀ ਫ਼ੋਰਮੈਨ, ਅਤੇ ਭਾਈ ਪ੍ਰੇਮ ਸਿੰਘ ਜੀ ਅਤੇ ਭਾਈ ਪੂਰਨ ਸਿੰਘ ਜੀ ਆਦਿ ੪ ਨਾਮਧਾਰੀ ਵਿਦਯਾਲੇ ਦੇ ਵਿਦਯਾਰਥੀਆਂ ਅਤੇ ਸੰਤ ਭਜਨ ਸਿੰਘ ਜੀ ਦੇ ਡਾਢੇ ਧੰਨ ਵਾਦੀ ਹਾਂ ਜਿੰਨਾਂ ਦੀਅਥੱਕ ਮੇਹਨਤ ਨਾਲ ਅਸੀ ਕਾਮਯਾਬ ਹੋ ਸਕੇ ਹਾਂ। ਜੋ ਪ੍ਰੇਮ ਉਤਸਾਹ ਬਸੰਤ ਨੰਬ੍ਰ ਲਈ ਸੰਗਤ ਬੈਂਕੋਕ (ਸਿਆਮ) ਅਤੇ ਸ੍ਰੀ ਮਾਨ ਸੂਬਾ ਲਾਲ ਸਿੰਘ ਜੀ ਨੈਰੋਬੀ (ਅਫਰੀਕਾ) ਅਤੇ ਸ੍ਰੀ ਮਾਨ ਸੂ: ਨਿਰੈਣ ਸਿੰਘ ਜੀ ਲਖਨਊ ਵਾਲਿਆਂ ਪ੍ਰਗਟ ਕੀਤਾ ਉਸਦਾ ਧੰਨਵਾਦ ਕੀਤੇ ਬਿਨਾ ਵੀ ਰਹਿ ਨਹੀ ਸਕਦੇ।

# ਬਸੰਤ ਨੰਬਰ ਦੇ ਲੇਖ

ਬਸੰਤ ਨੰਬਰ ਵਿਚ ਪ੍ਰਕਾਸ਼ਤ ਹੋਏ ਲੇਖਾਂ ਅਤੇ ਕਵਿਤਾਵਾਂ ਦੇ ਹਕ ਹਕੂਕ ਸਾਡੇ ਆਪਣੇ ਹਨ ਇਸ ਲਈ ਏਨਾ ਨੂ ਕੋਈ ਸਜਨ ਸਾਡੀ ਅਗਯਾ ਤੋਂ ਬਿਨਾ ਵਧ ਘਟ ਕਰਕੇ ਪੁਸਤਕ ਰੂਪ ਵਿਚ ਛਾਪਣ ਦਾ ਯਤਨ ਨਾ ਕਰੇ ਕਿਉਂਕਿ ਏਨਾ ਵਿਚੋਂ ਕਈ ਲੇਖਾਂ ਨੂ ਅਸੀ। ਆਪ ਪ੍ਰਕਾਸ਼ਤ ਕਰਨ ਦਾ ਵਿਚਾਰ ਕਰਰਹੇ ਹਾਂ।



# ਗੁਰ ਅਵਤਾਰ



**

( ਵਲੋਂ—ਸ੍ਰੀ ਮਾਨ ਇੰਦਰ ਸਿੰਘ ਜੀ "ਚਕ੍ਰਵਰਤੀ" )

ਭਾਰਤ ਭੂਮੀ ਨੂੰ ਇਸ ਗੱਲ ਦਾ ਡਾਢਾ ਮਾਣ ਹੈ ਕਿ ਇਸ ਉਤੇ ਆਰੰਭ ਤੋਂ ਹੀ ਵਡੇ ਵਡੇ ਮਹਾਂ ਪੁਰਸ਼, ਰਿਸ਼ੀ, ਮੁਨੀ, ਪੀਰ, ਪੈਗੰਬਰ, ਸਾਧੂ, ਮਹਾਤਮਾ ਸਮੇਂ ਸਮੇਂ ਅਵਤਾਰ ਧਾਰ, ਧਰਮ ਪ੍ਰਚਾਰ ਅਤੇ ਅਧਰਮ ਪ੍ਰਹਾਰ ਕਰਦੇ ਆਏ ਹਨ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਸੂਲ ਨੂੰ ਪ੍ਰਵਾਨ ਕਰਦਿਆਂ ਹੋਯਾਂ, ਆਪਣੇ ਸ੍ਰੀ ਮੁਖ ਤੋਂ ਇੰਞ ਉਚਾਰਨ ਕੀਤਾ ਏ:—

"ਜਬ ਜਬ ਹੋਤ ਅਰਿਸ੍ਟ ਅਪਾਰਾ।
ਤਬ ਤਬ ਦੇਹ ਧਰਤ ਅਵਿਤਾਰਾ।
ਧਰਮ ਚਲਾਵਨ ਸੰਤ ਉਬਾਰਨ।
ਦੁਸ਼ਟ ਸਬਨ ਕੋ ਮੂਲ ਉਖਾਰਨ।"

ਭੱਟਾਂ ਨੇ ਵੀ ਆਪਣੇ ਸ੍ਵੈਯਾਂ ਅੰਦਰ, ਅਵਿਤਾਰ ਵਾਦ ਦੇ ਇਸ ਸਿਧਾਂਤ ਦੀ ਪ੍ਰੋੜ੍ਹਤਾ ਕਰਦਿਆਂ ਹੋਯਾਂ ਲਿਖਯਾ ਹੈ:—

"ਸਤਿਜੁਗ ਤੈਂ ਮਾਣਿਓ ਛਲਿਓ
ਬਲ ਬਾਵਨ ਭਾਇਓ। ਤ੍ਰੇਤੈ ਤੈਂ
ਮਾਣਿਓ ਰਾਮ ਰਘੁਵੰਸ ਕਹਾਇਓ।
ਦੁਆਪੁਰ ਕ੍ਰਿਸਨ ਮੁਰਾਰ ਕੰਸ ਕ੍ਰਿਤਾਰਥ ਕੀਓ। ਉਗ੍ਰਸੈਨ ਕਉ ਰਾਜ ਅਭੈ
ਭਗਤਹ ਜਨ ਦੀਓ। ਕਲਜੁਗ
ਪ੍ਰਮਾਣ ਨਾਨਕ ਗੁਰੁ ਅੰਗਦ ਅਮਰ
ਕਹਾਇਓ। ਸ੍ਰੀ ਗੁਰੂ ਰਾਜ ਅਬਚਲ
ਅਟੱਲ ਆਦਿ ਪੁਰਖ ਫੁਰਮਾਇਓ।"

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਇਸ ਗੱਲ ਉਤੇ ਗੁਰੂ ਜੀ ਵੀ ਆਪਣੇ ਵਿਚਾਰ ਥਾਂ, ਥਾਂ ਪ੍ਰਗਟ ਕਰਦੇ ਆਏ ਹਨ:—

"ਹਰਿ ਜੁਗ ਜੁਗ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ।"
"ਹਰਿ ਜੁਗਹ ਜੁਗੋ ਜੁਗ ਜੁਗਹ
ਜੁਗੋਂ ਸਦਿ ਪੀੜ੍ਹੀ ਗੁਰੂ ਚਲੰਦੀ।"

ਦੁਆਪੁਰ ਯੁਗ ਦੇ ਗੁਰੂ, ਮਹਾਂ ਵਿਦਵਾਨ, ਕਰਮ ਯੋਗ ਦੇ ਪ੍ਰਚਾਰਕ, ਸਤਿਵਾਦੀ ਭਗਵਾਨ ਅਨੰਦ ਕੰਦ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਨੇ ਸਭ ਥੀਂ ਪਹਿਲਾਂ ਗੀਤਾ ਵਿੱਚ ਇਸ ਅਸੂਲ ਦੀ ਕਾਇਮੀ ਕਰਦਿਆਂ ਹੋਯਾਂ, ਕਰੂਖੇਤ੍ਰ ਦੇ ਮੈਦਾਨ ਵਿੱਚ ਅਰਜਨ ਨੂੰ ਆਖਿਆ ਸੀ:—

"ਯਦਾ ਯਦਾ ਧ੍ਰਮਸਯ ਗਿਲਾਨਿਰ
ਭਵਤਿ ਭਾਰਤ। ਅਭ੍ਯੁਤਥਾਨਮ,
ਧ੍ਰਮਸਯ ਤਦਾ ਤ੍ਮਾਨੰ ਸਰਜਾ-
ਮੀਜਮ। ਪ੍ਰੀਤ੍ਰਾਣਾਇ ਸਾਧੂ ਨਾ
ਵਿਨਾਸ਼ਾਇਚ ਦੁਸ਼ਕ੍ਰਿਤਾਮ। ਧ੍ਰਮ
ਸੰਸਥਾਪ ਨਾਰਥਾਯ ਸੰਭਿਵਾਮੀ ਯੁਗੇ
ਯੁਗੇ।"

ਹੇ ਬੀਰ ਅਰਜਨ:—

"ਗਿਲਾਨੀ ਧ੍ਰਮ ਕੀ ਹੋਤੀ ਹੈ ਜਬ
ਅਵਤਾਰ ਹੋਤਾ ਹੈ। ਗੁਨਾਹੋਂ ਕਾ
ਜਮਾਨਾ ਪਾਪਮਯ ਸੰਸਾਰ ਹੋਤਾ ਹੈ।
ਤੋ ਠੋਕਰ ਸੇ ਮਹਾਂ ਪੁਰਸ਼ੋਂ ਕੀ ਬੇੜਾ
ਪਾਰ ਹੋਤਾ ਹੈ। ਅਯਾਂ ਉਸ ਵਕਤ
ਕੋਈ ਹਸਤੀ ਏ ਪੁਰ ਨੂਰ ਹੋਤੀ ਹੈ।
ਤੋ ਪਾਪੋਂ ਕੀ ਸ਼ਿਆਹੀ ਨੂਰ ਸੇ
ਕਾਫ਼ੂਰ ਹੋਤੀ ਹੈ॥"

ਗੋ ਸੁਆਮੀ ਸ੍ਰੀ ਤੁਲਸੀ ਦਾਸ ਜੀ ਨੇ ਵੀ ਇਸੇ ਭਾਵ ਨੂੰ ਅਪਨਾਂਦਿਆਂ ਹੋਇਆਂ

ਹੋਯਾਂ ਰਾਮਾਯਣ ਵਿਚ ਲਿਖਯਾ ਹੈ।—

"ਜਬ ਜਬ ਹੋਤ ਧਰਮ ਕੀ ਹਾਨੀ।
ਬਾਢਹ ਅਸੁਰ ਅਧਮ ਅਭਿਮਾਨੀ।
ਤਬ ਤਬ ਪ੍ਰਭੁ ਧਰ ਮਨੁਜ ਸਰੀਰ।
ਹਰਹਿ ਕ੍ਰਿਪਾ ਨਿਧ ਸਜਨ ਪੀਰਾ।"

## ਭਾਰਤ ਦੀ ਦਸ਼ਾਂ

ਅਜ ਤੋਂ ਕੋਈ ੫੦੦ ਸੌ ਸਾਲ ਪਹਿਲਾਂ ਇਸ ਰਿਸ਼ੀ ਭੂਮੀ ਭਾਰਤ ਭੂਮੀ ਵੀਰ ਜਨਨੀ ਵਸੁੰਧਰਾ ਦੀ ਡਾਢੀ ਦੁਰਗਤੀ ਹੋਰਹੀ ਸੀ। ਯਵਨ ਰਾਜਜ ਜੋਰਾਂ ਤੇ ਸੀ। ਹਿੰਦੂ ਡਾਢੇ ਸਤਾਏ ਜਾਂਦੇ ਸਨ, ਥਾਂ ਥਾਂ ਦੁਖਾਏ ਜਾਂਦੇ ਸਨ ਹਿੰਦੂਆਂ ਦੀਆਂ ਬਹੂ ਬੇਟੀਆਂ ਯਵਨ ਲੋਕ ਦਿਨ ਦੀਵੀਂ ਖੋਹ ਲੈ ਜਾਂਦੇ ਸਨ। ਕੋਈ ਬਹੁੜੀ ਨਹੀ ਸੀ ਕਦਾ। ਧੀਰਜ ਨਹੀ ਸੀ ਬਨ੍ਹਾਦਾ। ਇਨਸਾਫ ਦੀ ਵਾਗ ਓਨ੍ਹਾ ਲੋਕਾਂ (ਕਾਜ਼ੀਆਂ) ਦੇ ਹਥ ਹੁੰਦੀ ਜੋ ਮਜ਼੍ਹਬੀ ਤਅੱਸਬ ਦੀ ਗੈਹਰੀ ਰੰਗਣ ਵਿਚ ਰੰਗੀਚੇ ਹੋਏ ਇਨਸਾਫ ਦੇ ਨੇੜੇ ਢੁਕਣ ਦਾ ਨਾਂਉ ਤਕ ਨਾਂ ਲੈਂਦੇ। ਉਸ ਸਮੇ ਭਾਰਤ ਦੀ ਹਾਲਿਤ ਡਾਢੀ ਡਾਵਾ ਡੋਲ ਦਸ਼ਾਂ ਵਿਚ ਸੀ। ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ ਉਸ ਵੇਲੇ ਨੂ ਇਉ ਅੰਕਤ ਕਰਦੇ ਹਨ।—

"ਸੱਯਦ ਸ਼ੇਖ ਮੁਗਲ ਪਾਠਾਨ।
ਜ਼ਾਲਿਮ ਭਏ ਜਬੀ ਬਲਵਾਨ।
ਹਿੰਦੁਨ ਕੋ ਦੁਖ ਦਯੋ ਮਹਾਏ।
ਦੇਵਨ ਕੇ ਮੰਦਰ ਗਿਰਵਾਏ।
ਘੋਰ ਨਾਥ ਸੇ ਔਘੜ ਸਾਧੂ।
ਪੰਡਤ ਦਤ ਸੇ ਸੁਮਤਿ ਅਗਾਧੂ।
ਮਰਵਾ ਚੀਲਾਂ ਕੋ ਕੁਲਵਾਏ।
ਕੇਚਿਤ ਕੁਤਿਯੋਂ ਸੇ ਤੁੜਵਾਏ।
ਕੇਚਿਤ ਮੇਖੈਂ ਠੋਕ ਸੁਕਾਏ।
ਕੇਚਿਤ ਕਚੇ ਚੰਮ ਮੜ੍ਹਾਏ।
ਤੁਰਕ ਹੋਵਨਾ ਜਿਨੈਨਾ ਮਾਨਿਯੋ।
ਤਿਨ ਤਿਨ ਕੋ ਅਤਿ ਦੈ ਦੁਖ ਹਾਨਿਯੋ
**ਯਗ ਹਵਨ** ਕੋਈ ਕਰਨਨਾ ਪਾਏ।
ਕਰੇ ਜੋ ਤਹਿ ਦੁਖ ਦੇ ਮਰਵਾਏ।
ਸੁੰਦ੍ਰ ਪਿਖਹ ਜਾਂਹ ਕੀ ਤਰਨੀ।
ਪਕਰ ਕਰੈਂ ਬਲ ਸੋ ਨਿਜ ਘਰਨੀ।
ਕਾਜੀ ਰਿਸ਼ਵਤ ਲੈ ਕਰ ਸਾਰੇ।
ਸਾਚੇ ਕੋ ਝੂਠਾ ਕਰ ਡਾਰੇ।

ਇੰਵ ਆਰਤ, ਭਾਰਤ, ਜਦ ਪਾਪ ਅਤੇ ਗੁਨਾਹਾਂ ਦੇ ਭਾਰ ਨਾਲ ਗਾਰਤ ਹੋਣ ਲਗਾ ਤਾਂ ਦੁਖੀ ਹੋਈ ਹੋਈ ਭੂਮੀ ਕਲ ਮਲ ਹੋਈ ਮੇਦਨੀ ਅਕਾਲ ਪੁਰਖ ਦੇ ਚਰਨਾਂ ਵਿਚ ਪ੍ਰਾਥਕ ਹੋਈ।

ਅਰਦਾਸ ਕਰੇ ਲਿਵਲਾਇ

## ਸ੍ਰੀ ਗੁਰੂ ਨਾਨਕ ਜੀ ਦਾ ਅਵਤਾਰ

ਧਰਤੀ ਦੀ ਪੁਕਾਰ (ਸਚੇ ਸੁਣਿਆ-ਕੰਨ ਦੇ) ਸੁਣਕੇ ਉਸ ਕਰਤਾਰ ਦਾਤਾਰ ਸਿਰਜਨ ਹਾਰ ਦੇ ਦਿਲ ਵਿਚ ਦਯਾ ਆਈ। ਅਤੇ 'ਗੁਰੂ ਨਾਨਕ ਜਗ ਮਾਹ ਪਠਾਯਾ" ਅਰਥਾਤ ਸ੍ਰੀ ਸਤਿਗੁਰੂ ਨਾਨਕ ਦੇਵਜੀ ਨੂ ਦੁਨੀਆਂ ਦੇ ਉਤੇ ਭੇਜਿਆ।—

"ਭਈ ਅਧਿਕ ਜਬ ਐਸ ਵਿਰਾਮੀ।
ਤਬ ਵਿਚਾਰ ਈਸ੍ਵਰ ਜਗ ਸ੍ਵਾਮੀ।
ਪਾਲਿਨ ਹੇਤ ਸਨਾਤਨ ਨੇਤੈ।
ਵੈਦਿਕ ਧਰਮ ਰਖਨ ਦੇ ਹੇਤੈ।
ਆਪ ਪ੍ਰਭੂ ਗੁਰੂ ਨਾਨਕ ਰੂਪੰ।
ਪ੍ਰਗਟ ਭਏ ਜਗ ਮੈਂ ਸੁਖ ਭੂਪੰ।

(ਸ੍ਰੀ ਗੁਰੂ ਨਾਨਕ ਪ੍ਰਕਾਸ਼)

ਆਪ ਜੀ ਨੇ ਮੁੜ ਵੈਦਿਕ ਧਰਮ ਦੀ ਰਖਿਆ ਕੀਤੀ। ਅਤੇ ਰਬ ਤੋਂ ਭੁਲੇ ਸਦ ਪਥ ਭ੍ਰਸਟ ਲੋਕਾ ਨੂ ਸਿਧੇ ਰਸਤੇ ਪਾਕੇ ਸਤਿਨਾਮ ਦਾ ਚਕ੍ਰ ਫੇਰਿਆ। ਸਤਿ, ਸੰਤੋਖ, ਦਯਾ, ਧਰਮ ਯਗ ਹਵਨ ਆਦਿ ਸ੍ਰੇਸ਼ਟ ਗੁਣਾ ਵਿਚ ਪ੍ਰੀਵਿਰਤ ਕੀਤਾ। ਅਤੇ 'ਸਿਖ ਪੰਥ' ਰੂਪ ਮਨੋਹਰ ਬ੍ਰਿਛ ਦੀ ਜੜ ਲਾਈ। ਆਪ ਜੀ ਦੇ ਪਿਛੋਂ ੮ ਗੁਰੂਆ ਨੇ ਏਸ ਬੂਟੇ ਨੂੰ ਇਸੇ ਸ਼ਕਲ ਵਿਚ ਹਰਾ ਰਖਨ ਲਈ ਬੜੇ ਬੜੇ ਯਤਨ ਕੀਤੇ। ਪਾਣੀ ਦੇ ਥਾਂਉ ਇਸ ਦੀਆਂ ਜੜਾਂ ਵਿਚ ਆਪਣੀ ਸ਼ਾਹ ਰਗ ਦਾ ਖੂੰਨ ਪਾਕੇ ਸਮੇ ਸਮੇ ਇਸ ਨੂ ਸਰ ਸਬਜ਼ ਕੀਤਾ ਤੇ ਸਿੰਚਯਾ ਜਿਸ ਕੌਮ ਦੀ ਨੀਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰੀ ਸੀ ਓਸ ਦੀ ਪੂਰਤੀ ਲਈ ਤਿਲਕ ਜੰਞੂ ਅਤੇ ਹਿੰਦੂ ਧਰਮ ਦੀ ਰਖਿਆ ਲਈ ਸ੍ਰੀ ਗੁਰੂ 'ਤੇਗ ਬਹਾਦ੍ਰ, ਜੀ ਨੇ ਦਿਲੀ ਵਿਚ ਸਿਰ ਦੇਕੇ ਮੁਰਦਾ ਹਿੰਦੂ ਜਾਤੀ ਵਿਚ ਕੁਰਬਾਨੀ ਦੀ ਸਪ੍ਰਿਟ ਭਰ ਦਿਤੀ। ਅਤੇ ਆਪ ਜੀ ਤੋਂ ਪਿਛੋਂ ਪੰਥ ਦੀ ਕਮਾਨ ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਸੋਢੀ ਸੁਲਤਾਨ ਦੇ ਹਥ ਆਈ।

## ਖਾਲਸਾ ਪੰਥ ਦੀ ਰਚਨਾ

ਆਪ ਜੀ ਨੇ ਆਪਣੀ ਦਿਵਯ ਸ਼ਕਤੀ ਨਾਲ ਅਨਭਵ ਕਰ ਲਿਆ ਸੀ ਕਿ ਜੇ ਦੇਸ਼ ਦੀ ਹਾਲਤ ਏਸੇ ਤਰਾਂ ਹੀ ਰਹੀ ਤਾਂ ਓਹ ਦਿਨ ਦੂਰ ਨਹੀ ਜਦੋਂ ਯਵਨ ਏਸਦਾ ਸਤਿਆ ਨਾਸ ਕਰਕੇ ਹਿੰਦੂ ਕੌਮ ਦਾ ਖੁਰਾ ਖੋਜ ਹੀ ਮਿਟਾ ਛਡਣਗੇ। ਕਿਉਂਕਿ ਹਿੰਦੂ ਜਾਤੀ ਇਕ ਤਰਾਂ ਦੀ ਮੁਰਦਾ ਹੋ ਚੁਕੀਏ। ਕੌਮੀਯਤ, ਜਾਤੀਯਤਾ, ਇਸ ਵਿਚੋਂ ਉਕੀ ਹੀ ਨਸ਼ਟ ਹੋ ਚੁਕੀਏ ਸ੍ਵੈ ਅਭਿਮਾਨ ਸ੍ਵੈ ਸਤਿਕਾਰ, ਨਿਜ ਗੌਰਵ ਉਡ ਚੁਕਿਆਏ। ਜੋ ਅਪਣੇ ਸਾਹਮਣੇ ਆਪਣੀਆਂ ਬਹੂ ਬੇਟੀਆਂ ਦੀ ਬੇਇਜਤੀ ਹੁੰਦੀ ਦੇਖਕੇ ਭੀ ਉਫ ਤਕ ਨਹੀ ਕਰ ਸਕਦੀ। ਜਿਸਦੇ ਕੰਨਾਂ ਤੇ ਜੂੰ ਤਕ ਨਹੀਂ ਰੇਂਗਦੀ। ਸਗੋਂ ਆਪਣੀ ਮਸਤ ਨਿੰਦ੍ਰਾ ਵਿਚ ਮਸਤ ਹੋਈ ਹੋਈ ਘੁਰਾੜੇ ਮਾਰ ਰਹੀਏ। ਇਸ ਲਈ ਇਸ ਤੋਂ ਕੋਈ ਕਿਸੇ ਤਰਾਂ ਦੀ ਆਸ ਕਰਨੀ ਫਜ਼ੂਲ ਹੈ ਅਤੇ ਇਸਦਾ ਬਚਾਉ ਕਰਨਾਂ ਵੀ ਜਰੂਰੀ ਏ। ਮੇਰਾ ਧਰਮ ਹੈ। ਡਿਯੂਟੀ ਏ। ਹੁਕਮ ਹੈ। ਏਹ ਵਿਚਾਰ ਅਤੇ ਹਿੰਦੂ ਜਾਤੀ ਦੀ ਧਰਮ ਰਖਿਆ ਵਾਸਤੇ ਅਤੇ ਜਿਸ ਬ੍ਰਿਛ ਦੀ ਜੜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਾਈ ਸੀ ਉਸ ਨੂ ਵਧੀਕ ਸੁਹਾਵਣਾ ਹਰਾ ਭਰਾ ਤੇ ਸਰ ਸਬਜ ਕਰਨ ਲਈ ਉਸ ਨੂ ਪਿਉਂਦ ਕਰਕੇ ਸੰਮਤ ੧੭੫੬ ਬਿ: ੧ ਵੈਸਾਖ ਨੂ ਸਿਖ ਪੰਥ ਨਵੀ ਰੰਗਣ ਵਿਚ ਰੰਗ ਦਿਤਾ। ਅੰਮ੍ਰਿਤ ਛਕਾਕੇ ਚਾਰ ਵਰਨ ਦੇ ਏਕੋ ਭਾਈ ਬਣਾ, ਇਕ ਦੂਜੇ ਤੋਂ ਅਤੇ ਖਾਸ ਕਰਕੇ ਮਾਤ੍ਰੀ ਭੂਮੀ ਤੋਂ ਸਿਰ ਤੀਕ ਕੁਰਬਾਨ ਕਰਨ ਦੀ ਸ਼ਕਤੀ ਭਰ ਦਿਤੀ ਭਾਵ ਹਿੰਦੂ ਜਾਤੀ ਦੀ ਰਖਿਆ ਲਈ ਇਕ ਵਾਲੰਟੀਯਰ ਕੋਰ ਕਾਇਮ ਕਰਕੇ ਇਸਦਾ ਨਾਉਂ 'ਖਾਲਸਾ ਪੰਥ' ਰਖ ਦਿਤਾ। ਅਤੇ ਇਸ ਖਾਲਸਾ ਧਰਮ ਦਾ ਅਸੂਲ ਆਪਨੇ ਏਹੀ ਰਖਿਆ ਕਿ 'ਧਰਮ ਚਲਾਵਨ ਸੰਤ ਉਬਾਰਨ ਦੁਸ਼ਟ ਸਬਨ ਕੋ ਮੂਲ ਉਖਾਰਨ। ਇਹੈਕਾਜ ਧਰਾਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ'। ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ ਗੁਰੂ ਪ੍ਰਤਾਪ ਸੂਰਜ ਵਿਚ ਲਿਖ ਦੇ ਹਨ ਕਿ ਜੇ ਆਪ ਅਜੇਹਾ ਨਾ ਕਰਦੇ ਤਾਂ ਕੀ ਹੋ ਜਾਦਾ ?——

ਛਾਇ ਜਾਤੀ ਏਕਤਾ ਅਨੇਕਤਾ ਬਲਾਇ ਜਾਤੀ
ਧਾਇ ਜਾਤੀ ਕੁਚਲਤਾ ਕਤੇਬਨ ਕੁਰਾਨਕੀ।
ਪਾਪ ਪ੍ਰਪੱਕ ਜਾਤੇ ਧਰਮ ਧਸੱਕ ਜਾਤੇ
ਵਰਨ ਗਰੱਕ ਜਾਤੇ ਸਹਿਤ ਵਿਧਾਨਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ
ਰੀਤ ਮਿਟ ਜਾਤੀ ਕਥਾ ਵੇਦ ਔ ਪੁਰਾਨਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਤਿਤ ਪਾਵਨ
ਸੂਰ ਮੂਰਤੀ ਨਾ ਹੋਤੀ ਜੋਪੈ ਕਰਨਾ ਨਿਧਾਨਕੀ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਯੱਗ ਹਵਨ ਦੀ ਸਥਾਪਨਾ

ਆਪ ਜੀ ਨੇ ਹਿੰਦੂ ਜਾਤੀ ਨੂੰ ਮੁੜ ਯਗ ਹਵਨ ਦੀ ਸੰਥਯਾ ਪੜ੍ਹਾਈ । ਅਤੇ ਇਸਦੀ ਕਾਇਮੀ ਕੀਤੀ। ਬਹਿਲੋ ਕੇ ਭਾਈ ਗੁਰਦਾਸ ਜੀ ਆਪ ਜੀ ਦੇ ਆਗਮਨ ਸਬੰਧੀ ਲਿਖਦੇ ਹਨ। ——

"ਕੂੜ ਕਪਟ ਸਭ ਛਪ ਗਿਆ
ਸਭ ਸਚ ਵਰਤਾਰਾ।
ਫਿਰ **ਯਗ ਹੋਮ** ਠਹਿਰਾਇ ਕਰ
ਨਿਜ ਧਰਮ ਸਵਾਰਾ।

ਚੀਫਖਾਲਸਾ ਦੀਵਾਨ ਦੇ ਉਪਦੇਸ਼ਕ ਭਾਈ ਹਰਨਾਮ ਸਿੰਘ ਜੀ ਸਚੀ ਮੁਹੱਬਤ ਨਾਮੀ ਪੁਸਤਕ ਵਿਚ ਲਿਖਦੇ ਹਨ।

'**ਯਗ ਹੋਮ** ਹੋਵਨਾ ਕੋਈ ਹਿੰਦ ਮੈ ਨਾ
ਮੂਲ ਪ੍ਰਾਤਾ ਭੂਲਤੇ ਨਿਸ਼ਾਨ ਨਾਹੀ ਆਜ
ਹਿੰਦਵਾਨ ਕੇ । ਕਹਿਤ ਹਰਨਾਮ ਸਿੰਘ ਦੇਸ
ਮੈ ਨਾ ਝੂਠ ਜਾਨੋਂ ਤੀਰ ਜੋ ਨਾ ਛੂਟਤੇ
ਗੋਬਿੰਦ ਸਿੰਘ ਜੁਆਨਕੇ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸ੍ਵੈਰਚਿਤ ਪੁਸਤਕ ਸ੍ਰੀ ਸਰਬ ਲੋਹ ਧਿਆਇ ੨ ਛੰਦ ੬੦੨ ਵਿਚ ਲਿਖਦੇ ਹਨ। ——

"ਧੂਪ ਦੀਪ ਸਵਾਰ ਆਰਤੀ ਕਰਤ ਪੂਜਾ ਚਾਰ ਸੁਰ। ਘਸਤ ਕੁੰਕਮ ਅਗਰ ਚੰਦਨ ਪੁਸਪ ਗੰਧ ਸੁਗੰਧ ਚੁਰ । ਨਈ ਵੇਦ ਨਾਨਾ ਭਾਂਤ ਬਿੰਜਨ ਬਿਬਧ ਮੇਵੇ ਜਾਤ ਤਰ। ਅਨੇਕ ਕੁਸਮ ਸੁਗੰਧ ਨਾਨਾ ਭਾਂਤ ਪ੍ਰਮਲ ਪਰਸ ਪਰ।" ਏਹੀ ਕਾਰਨ ਸੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀਮਹਾਰਾਜ ਨੇ ਆਪਣੇ ਪਵਿਤ੍ਰ ਹਸਤ ਕਵਲਾਂ ਨਾਲ ਕਈ ਲਖ ਰੁਪੈਯੇ ਦਾ ਹਵਨ ਕੀਤਾ ਅਤੇ ਹਵਨ ਦੀ ਮਹਿਮਾ ਪੰਡਤ ਕੇਸੋ ਦਾਸ ਅਗੇ ਇਉਂ ਗਾਈ।——

"ਯਹ ਤੋਂ ਧਰਮ ਹਮਾਰਾ ਸਾਰ।
ਕਰਤ ਰਹੇ ਨਿਰਪ ਮੁਨ ਅਵਤਾਰ।
ਸੋਤੋ ਹਮਵੀ ਕਰਨਾ ਚੈਹੈਂ।
ਯਾਂਤੇ ਸਭ ਸ੍ਰਿਸਟੀ ਸੁਖ ਪੈਹੈਂ।
ਇਕ ਤੋ ਹੈ ਦੁਰਭਿਖਅਤਿ ਭਾਰੀ।
ਹੈ ਪੜ ਰਿਹੋ ਨਾ ਵਰਸਤ ਬਾਰੀ।
ਦੂਸਰ ਭਾਰਤ ਵਰਸ ਮਝਾਰੇ।
ਮਹਾਂ ਮਾਰੀ ਪੜ ਰਹੀ ਅਪਾਰੇ।
ਤ੍ਰਿਤੀਏ ਜੋ ਨਰਨਾਰੀ ਆਰਜ।
ਹੋਇਰਹੇ ਨਿਜ ਧਰਮੋਂ ਖਾਰਜ
ਪਾਪ ਕੁਕ੍ਰਮਨ ਮੈਂ ਅਤਿ ਲਾਗੇ।
ਇਸੀ ਹੇਤ ਬਨ ਰਹੇ ਅਭਾਗੇ।
ਯੱਗ ਹੋਮ ਲੋ ਸੁਕ੍ਰਿਤ ਜੇਹੈ।
ਹਾਕਮ ਤੁਰਕ ਕਰਨ ਨਹੀ ਦੇਹੈ।
ਹਮ ਜਬ ਹਵਨ ਯੱਗ ਕਰਵੈਂਹੈ।
ਖੁਸ਼ ਹੋ ਘਨ ਜਲ ਬਹੁ ਵਰਸੈਹੈ।
ਦੁਰਭਿਖ ਨਸੈਂ ਅੰਨ ਬਹੁਥੈਹੈ।
ਸੁਕ੍ਰਿਤ ਸਭ ਕਰਨੇ ਲਗ ਜੈਹੈ।
ਨਸੇ ਅਵਿਦਯਾ ਵਿਦਯਾ ਐਹੈ।

ਸੂਰ ਬੀਰਤਾ ਦ੍ਰਿੜ ਪ੍ਰਗਟੈਹੈਂ।
ਵਰਨਾ ਅਸਹਮੀ ਜਨ ਹੈਂ ਜੇਤੇ।
ਕਾਇਰਤਾ ਕਰ ਪੂਰਨ ਤੇਤੇ।
ਭੇਡ ਬਕਰੀਆਂ ਸਮ ਹੋਇ ਰਹੈ।
ਬਾਂਛਿਤ ਕਾਮ ਤੁਰਕ ਸਭ ਲਹੈ।
ਉਨ੍ਹੈ ਹਵਨਕੀ ਪਵਨ ਲਗੈ ਜਬ।
ਸ਼ੇਰ ਬਘਿਆੜ ਨਸੇ ਹ੍ਵੈ ਹੈ ਸਭ।
ਸੁਰ ਬੀਰਤਾ ਉਹਮੇ ਜਗ ਹੈ।
ਧਰਮ ਪੁਰਾਤਨ ਕਰਨੇ ਲਗ ਹੈ।
ਪ੍ਰਭੁਤਾ ਦੇਹ ਅਰੋਗ ਕ੍ਰਾਤੀ।
ਬਿਜੈ ਗਯਾਨ ਸੰਤਿਤ ਸੁਖ ਦਾਤੀ।
ਨਿਤ ਭੈਤਾ ਜਸ ਗੁਨ ਦੈਵੀ ਸਭ।
ਹੋਹਿ ਪ੍ਰਾਪਤ ਗੁਰੁ ਘਰਮੇ ਤਬ।
ਬਾਲਿਕ ਭਾਗਵਾਨ ਪ੍ਰਗਟੈਹੈ।
ਰੋਗ ਸੀਤਲਾ ਆਦਿ ਨਸੈਹੈ।
ਕਾਮਾਦਿਕ ਜੋ ਅਸੁਰੀ ਸੰਪਤ।
ਯੱਗ ਹੋਮ ਕੋ ਪਿਖ ਕਰ ਕੰਪਤ।
ਉਤਮ ਗੁਣ ਸਤਿ ਆਦਿਕ ਜੇਹੈਂ।
ਬਾਵਨ ਕਹੇ ਵੇਦ ਰਿਗ ਮੈਹੈਂ।
ਸੋ ਅਵੱਸ ਜਗ ਮੈ ਪ੍ਰਗਟੈਹੈ।
ਹੋਮ ਯਗ ਬਿਧਵਤ ਜਬ ਥੈਹੈਂ।
(ਪੰਥ ਪ੍ਰਕਾਸ ਗਯਾਨੀ ਗਯਾਨ ਸਿੰਘ ਐਡੀਸਨ ੬ ਨਿਵਾਸ ੨੫ ਪ੍ਰਕਾਸ਼ਕ ਭਾਈ ਚਤ੍ਰ ਸਿੰਘ ਜੀਵਨ ਸਿੰਘ ਜੀ ਅੰਮ੍ਰਿਤਸਰ)

## ਕਿਰਪਾਨ ਦੀ ਉਤ ਪਤੀ ਹਵਨ ਯੱਗ ਵਿਚੋਂ ਹੀ ਹੋਈ ਸੀ

ਜਬ ਭਯੋ ਜਗ ਮੈਂ ਮੂਰੁ ਰਾਖਸ਼
ਦੈਂਤ ਅਤਿ ਬਲਵਾਨ ਹੈ।
ਤਿਨ ਜਗ ਕੋ ਬਹੁ ਦੁਖ ਦੀਨੋ
ਇੰਦ੍ਰ ਕੀਨ ਹੈਰਾਨ ਹੈ।
ਬਲ ਲਾਇ ਹਾਰੇ ਦੇਵਤਾ
ਨਾਹਿ ਮਰਯੋ ਸੋ ਅਸੁਰੇਵ ਹੈ।
ਤਬ ਜਾਇ ਹਿਮ ਗਿਰ ਸਿਖਰ ਬ੍ਰਹਮਾਂ
ਸੰਗ ਰਿਖ ਮੁਨ ਦੇਵਲੈਂ।
ਬਹੁ ਦਿਵਸ ਕੀਨੋ ਹਵਨ
**ਪ੍ਰਗਟੇ ਖੜਗ ਰੂਪ ਮੁਰਾਰ ਹੈ।**
ਦੁਤ ਕੋਟ ਦਾਮਨਿ ਭਾਨਸੀ
ਨਹਿ ਸਕਿਯੋ ਕੋਈ ਸੰਭਾਰ ਹੈ।
ਤਬ ਦੇਵ ਬਾਨੀ ਭਈ ਨਭ ਤੇ
ਅਹੋ ਇਸ ਗਹਿ ਲੀਜੀਐ।
ਇਸ ਸੰਗ ਮੁਰਕੋ ਮਾਰਕੇ
ਸਭ ਜਗਤ ਕੋ ਸੁਖ ਦੀਜੀਐ।
ਸੁਨ ਸੁਖ ਦਾਨੀ ਦੈਵ ਬਾਨੀ
ਖੜਗ ਬ੍ਰਹਮਾਂ ਜੁਲੀਯੋ।
ਪੜ ਮੰਤ੍ਰ ਕਵਚ ਪੰਚੀਸਨਾਮੰ
ਹਾਥ ਵਿਸਨੁ ਕੇ ਦੀਯੋ।
ਹਰਿ ਤਾਂਹ ਸੋ ਮੁਰ ਮਾਰਕੇ
ਮੁਰਾਰ ਜਗ ਪ੍ਰਗਟਾਇਯੋ।
ਸਿਵ ਤ੍ਰਿਪੁਰ ਕੋ ਮਾਰਕੇ
ਤ੍ਰਿਪੁਰਾਰ ਜਗ ਵਿਦਤਾਇਯੋ।
ਸਿਵ ਤ੍ਰਿਪੁਰਕੋ ਮਾਰਕੈ ਦਈ ਮਹੀਚਹ ਹਾਥ।
ਤਾਹੀ ਸੋ ਇੰਦ੍ਰ ਹਨੇ ਬਿਤ੍ਰਾਸੁਰ ਦਲ ਸਾਥ।
ਤਾਂਹ ਬਿਜੈ ਜੋ ਵਿਗਰਹੀ ਤਾਹ ਮਨੁਕੋ ਦੀਨ।
ਮਨੁਸੋ ਕ੍ਰਿਪਾ ਦੋਨ ਲੈ ਕਰੇ ਅਸੁ ਹਨ ਹੀਨ।
ਤਾਹੀ ਸੋ ਦੇਵੀ ਹਤੇ ਸੁੰਭ ਨਿਸੁੰਭਹ ਆਦ।
ਸੋ ਕ੍ਰਿਪਾਨ ਗੁਰੁ ਕਰ ਆਈ ਹਵਨ ਕਰਨ ਪ੍ਰਸਾਦ।

(ਪੰਥ ਪ੍ਰਕਾਸ਼ ਐ: ਦੂਜੀ)

## ਸ੍ਰੀ ਗੁਰੂ ਤੇਗ ਬਹਾਦ੍ਰ ਜੀ ਦੀ ਕੁਰਬਾਨੀ ਯੱਗ ਹਵਨ ਲਈ ਹੀ ਹੋਈ ਸੀ

ਇਕ ਦਿਨ ਪੰਡਤਾਂ ਨੇ ਆਪ ਜੀ ਦੀ ਸੇਵਾ ਵਿਖੇ ਅਰਜ ਕੀਤੀ ਤੇ ਕਿਹਾ :—

"ਏਕ ਆਸਰਾ ਆਪ ਗੁਸਾਂਈ।
ਗਹੌਬਾਂਹ ਡੂਬਤ ਜਗ ਜਾਈ।
ਰਾਖੋ ਅਬ ਦੁਨੀਆਂ ਕੀ ਟੇਕ।
ਨਾਹਿਤ ਹਿੰਦੂ ਰਹੈ ਨਾ ਏਕ।
ਯੱਗ ਹਵਨ ਸਗਰੇ ਬਿਨਸੈਹੈਂ।
ਬਹੁਰ ਦੇਵ ਕਿਮ ਬਿਰਤਾ ਪੈਹੈਂ।
ਯਾਂਤੇ ਅਬ ਤੁਮ ਬਨੋ ਸਹਾਇ।
ਹਿੰਦੂ ਧਰਮ ਕੋ ਲੇਹੋ ਬਚਾਇ।"
(ਸ੍ਰੀ ਗੁਰੂ ਪ੍ਰਤਾਪ ਸੂਰਜ)

"ਜੌ ਜਗ ਮਾਹਿ ਨਾ ਹਿੰਦੂ ਰਹਿਤੇ।
ਸੁਰ ਹਿਤ ਹਵਨ ਕੌਨ ਨਿਰ ਬਹਿਤੇ।
ਕਾਜ ਅਨਿਕ ਮੋ ਹਵਨ ਕਰੰਤੇ।
ਸੋ ਸੁਰ ਗਨ ਕੋ ਤ੍ਰਿਪਤ ਧਰੰਤੇ।
ਤਾਂਤੇ ਹਿੰਦੂ ਗਨ ਅਰ ਦੇਵ।
ਰਾਖਨ ਕਰੇ ਪ੍ਰਭੂ ਗੁਰ ਦੇਵ।"
(ਸ੍ਰੀ ਗੁਰੂ ਪ੍ਰਤਾਪ ਸੂਰਜ)

## ਯੱਗ ਹਵਨ ਦਾ ਫਲ

ਜਾਂ ਦਿਨ ਤੇ ਜਗ ਹੋਮ ਕਰਯੋ ਗੁਰੁ
ਪੂਰ ਰਹਿਓ ਜਸ ਭੂਰ ਉਦਾਰੇ।
ਔਰ ਜਿਤੇ ਯਗ ਹੋਮਨ ਤੇ ਫਲ
ਬੇਦ ਭਨੈ ਵਰਤੇ ਜਗ ਸਾਰੇ।
ਬਾਰਸ਼ ਹੋਣ ਲਗੀ ਮਨ ਬਾਛਤ
ਰੋਗ ਵਿਸੂਚਿਕ ਲੌ ਸਭਟਾਰੇ।
ਲੋਗਨ ਕੇਰ ਸੁਭਾਵ ਸੁਤੇ ਸਿਧ
ਬੇ ਬੇਦਲੇ ਸ਼ੁਭ ਕਾਜ ਵਿਥਾਰੇ।
ਫੈਲ ਰਹੇ ਫਲ ਫੂਲ ਯੁਤੇ ਤਰ
ਔ ਉਗਲੇ ਧਰਨੀ ਰਸ ਸਾਰੇ।
ਤੇਜ ਗਯੋਂ ਤੁਰਕੇ ਘਟ ਨੋਂ
ਚਮਕਿਯੋ ਹਿੰਦਵਾਇਨ ਵਾਗ ਸਤਾਰੇ
ਭੈ ਮਿਟਯੋ ਸਭਹੀ ਤਨਕੋ ਸਭ
ਔਰ ਉਪੱਦਰ ਈਸ ਨਿਵਾਰੇ।
ਦੈਨ ਲਗੀ ਬਹੁ ਦੁਧ ਗਊ ਮਹਿ
ਹੋਨ ਲਗੇ ਅੰਨ ਘਾਸ ਅਪਾਰੇ।
(ਪੰਥ ਪ੍ਰਕਾਸ਼)

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦ੍ਰ ਗੁਰੂ ਸਾਹਿਬ ਵੀ, ਮਨੁਖ ਅਤੇ ਪਸ਼ੂ ਦੀ ਤੁਲਨਾਂ ਕਰਦਿਆਂ ਹੋਯਾ ਨਾਮ ਤੋਂ ਬਿਨਾ ਸਖਣੇ ਮਨੁਖ ਨਾਲੋਂ ਪਸ਼ੂਆਂ ਨੂ ਹੀ ਵਡਯਾਈ ਬਖਸ਼ੀ ਏ. ਅਤੇ ਘਿਉ ਨੂ ਯਗ ਅਤੇ ਹਵਨ ਦੇ ਸੁਹਾਣ ਦਾ ਕਾਰਨ ਦਸਿਆ ਹੈ "ਤਤ ਘਿਉ ਹੋਮ ਜਗ ਸਦ ਪੂਜਾ
ਪਇਐ ਕਾਰਜ ਸੋਹੈ"

ਇਤ ਆਦਿ ਅਨੇਕ ਪ੍ਰਮਾਣਾਂ ਤੋਂ ਸਾਫ ਸਿਧ ਹੈ ਕਿ ਸ੍ਰੀ ਸਤਿਗੁਰਾਂ ਦਾ ਅਵਤਾਰ ਜਗ ਹਵਨ ਦੀ ਰਖਿਆ ਲਈ ਹੀ ਹੋਯਾਸੀ। ਸਿਖ ਧਰਮ ਦੇ ਪੁਸਤਕਾਂ ਵਿਚੋਂ ਇਸ ਸਬੰਧੀ ਅਨੇਕ ਪ੍ਰਮਾਣ ਮਿਲਦੇ ਹਨ। ਜੋ ਸਮੇ ਦੇ ਅਭਾਵ ਤੇ ਵਿਸਥਾਰ ਦੇ ਭੈ ਕਰਕੇ ਨਹੀ ਲਿਖੇ ਜਾ ਸਕਦੇ।

## ਸਿਖਾਂ ਸ਼ਾਹੀ

ਜਿਤਨਾਂ ਚਿਰ ਖਾਲਸਾ ਜੀ ਗੁਰੂ ਜੀ ਦੇ ਏਸ ਉਪ੍ਰੋਕਤ ਸਿਧਾਂਤ ਤੇ ਚਲਦਾ ਰਿਹਾ ਉਤਨਾ ਚਿਰ ਖਾਲਸਾ ਜੀ ਦੀ ਦਿਨ

ਦੂਣੀ ਤੇ ਰਾਤ ਚੌਣੀ ਤ੍ਰਕੀ ਹੁੰਦੀ ਰਹੀ ਪਰ ਜਿਉ ਹੀ ਖਾਲਸੇ ਦੀਆਂ ਬਾਰਾਂ ਮਿਸਲਾ ਹੋਈਆਂ ਅਤੇ ਖਾਲਸੇ ਨੂ ਰਾਜ ਭਾਗ ਪ੍ਰਾਪਤ ਹੋਯਾ । ਤਿਉ ਹੀ ਖਾਲਸਾ ਆਪਣਾ ਅਸਲੀ ਸਿਧਾਂਤ ਭੁਲ ਉਲਟੇ ਚਾਲੇ ਪੈ ਟੁਰਿਆ। ਧਾਰਮਕ ਆਗੂ ਕੋਈ ਰਿਹਾ ਨਾ। ਗੁਰੂ ਜੀ ਦੇ ਪਵਿਤ੍ਰ ਉਪਦੇਸ਼ ਯੱਗ ਹਵਨ ਅਤੇ 'ਧਰਮ ਚਲਾਨ ਸੰਤ ਉਬਾਰਨ' ਦਾ ਅਸੂਲ ਭੁਲਕੇ ਆਪ ਹੀ ਸੰਤਾ ਨੂ ਦੁਖ ਦੇਨ ਲਗ ਪਿਆ। ਖਾਲ-ਸਈ ਫੌਜਾ ਨੇ ਬਾਬਾ ਵੀਰ ਸਿੰਘ ਜੀ ਨੌਰੰਗਾ ਵਾਦੀਆਂ ਨੂ, ਜੋ ਇਕ ਮਹਾਂ ਪੁਰਸ਼ ਭਜਨ ਬਾਣੀ ਕਰਨ ਵਾਲੇ ਪੂਰਨ ਗੁਰ ਸਿਖ ਸਨ ਤੋਪ ਨਾਲ ਉਡਾਕੇ ਬੜੇ ਫਖਰ ਨਾਲ ਕਿਹਾ ਸੀ ਕਿ:—

ਵੀਰ ਸਿੰਘ ਜੇਹੇ ਅਸਾਂ ਮਾਰ ਦਿਤੇ
ਨਹੀਂ ਛਡਣਾ ਸਾਧ ਤੇ ਸੰਤ ਮੀਆਂ।
(ਸ਼ਾਹ ਮਹੰਮਦ)

ਖਾਲਸਾ ਆਪਣੇ ਧਰਮਤੋਂ ਭ੍ਰਸ਼ਟ ਹੋ ਗਿਆ। ਦੇਸ਼ ਵਿਚ ਸੁਖ ਵਰਤਾਨ ਦੇ ਥਾਂਉ ਦੁਖਾਂ ਦਾ ਕਾਰਨ ਬਣ ਬੈਠਾ । ਪੰਜਾਬ ਵਿਚ ਬੁਰਛਾ ਗਰਦੀ ਫੈਲ ਗਈ। ਦਿਨ ਦਿਹਾੜੇ ਲੁਟ ਮਾਰ ਹੋਣ ਲਗੀ । ਅੰਤ ਸਿਖਾਂ ਸ਼ਾਹੀ ਵੀ ਨਾਦ੍ਰ ਸਾਹੀ ਵਾਂਗ ਬਦ-ਨਾਮ ਹੋ ਗਈ।

## ਪਹਿਲੇ ਸਿਖਾਂ ਵਿਚ ਏਹ ਸਿਫਤਾਂ ਸਨ

ਪਹਿਲੇ ਸਿਖਾਂ ਵਿਚ ਜੋ ਸਿਫਤਾ ਸਨ ਓਨ੍ਹਾ ਨੂ ਗਯਾਨੀ ਜੀ ਨੇ ਇਉਂ ਲਿਖਯਾ ਹੈ।:

ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀਕੇ ਥਾਟ
ਜੋੜ ਮੇਲ ਠਾਟ ਰਾਠ ਕਾਠ ਮੇਲ ਠਾਨੀ ਤੇ।
ਹੋਮ ਯੱਗ ਕਰਵਾਤੇ ਪ੍ਰਸਾਦ ਬਟਵਾਤੇ
ਰੌਣਕ ਰਖਾਤੇ ਗਾਤੇ ਸਬਦ ਜੁਬਾਨੀ ਥੇ।
ਦੇਤੇ ਜੋ ਕਿਸਾਨ ਆਨ ਲੇਤੇ ਸਿੰਘ ਮੋਦ ਮਾਨ
ਥੇਤੇ ਬ੍ਰਹਮ ਗਯਾਨੀ ਤੈ ਉਪਾਸਕ ਮਹਾਨੀ ਥੇ।
ਦਾਨੀ ਥੇ ਇਮਾਨੀ ਥੇ ਗੁਮਾਨੀ ਬੀਰ ਮਾਨੀ ਥੇ
ਸੁਦੇਵ ਗਨ ਸਾਨੀ ਥੇ ਬਦੇਹੀ ਸਮ ਗਯਾਨੀ ਥੇ।
(ਪੰਥ ਪ੍ਰਕਾਸ਼ਪੰ: ੯੩੪)

ਗਯਾਨੀ ਜੀ ਦੀ ਜਬਾਨੀ ਪਤਾ ਲਗ-ਦਾਏ ਮਾਰੀ ਦੀ ਕੁਠੀ ਦੀ ਸਿਖੀ ਮਹਾਰਜ ਰਣਜੀਤ ਸਿੰਘ ਜੀ ਤੀਕ ਹੀ ਰਹੀ ਅਤੇ ਮਹਾਰਾਜ ਤੋਂ ਪਿਛੋਂ ਸਿਖ ਕਿਸ ਦਸ਼ਾ ਵਿਚ ਪਲਟ ਗਏ ਏਹ ਹੇਠ ਲਿਖੇ ਕਬਿਤ ਵਿਚੋਂ ਚੰਗੀ ਤਰਾਂ ਸਿਧ ਹੋ ਜਾਂਦਾਏ:—

ਮਹਾਰਾਜ ਲੋ ਰਹਾਨਾ ਪੰਥਕਾ ਪੁਰਾਂਨਾ ਢੰਗ
ਫੇਰ ਬਦਲਾਨਾ ਰੰਗ ਕੂਪ ਭੰਗ ਜਿਯੋਂ ਪਰੈ।
ਪਹਿਰਾਵੇ ਪਹਿਲੋ ਜੋ ਸੂਧੇ ਸਾਦੇ ਸਹਿਲੇ ਥੇ
ਸੋਊ ਤਜ ਗਹਿਲੇ ਅਮੀਰੀ ਸ਼ੋਕ ਕੇ ਤਰੈ।
ਕੰਠੇ ਕੰਠ ਚੋਕੀ ਮਾਲ ਬੁਧਕੀਆਂ ਨਾ ਮਸਾਲ
ਕੜੇ ਚਾਂਦੀ ਕੇ ਬਿਸਾਲ ਜੁਵਾ ਬ੍ਰਿਧ ਵੀਧਰੈ।
ਮੁਰਕੀ ਤੁੰਗਲ ਬਾਲੇ ਕੰਢੀ ਮੁਛੈ ਚਾੜ੍ਹੇ ਦਾੜ੍ਹੇ
ਚਾਲੇ ਚੋਗੇ ਕੁੜਤੇ ਪੰਜਾਮੇ ਤੰਗਹੀ ਖਰੈ।

## ਅੰਗ੍ਰੇਜ਼ਾਂ ਦੇ ਵੇਲੇ ਦੇ ਸਿਖ

ਜਦੋਂ ਸਿਖ ਰਾਜ ਦਾ ਨਾਸ ਹੋਯਾ ਅਤੇ ਚਪਾ ਚਪਾ ਥਾਂ ਤੇ ਲਹੂ ਡੋਲਕੇ ਪ੍ਰਾਪਤਿ ਕੀਤੀ ਹੋਈ ਖਾਲਸਾ ਸਲਤਨੱਤ ਅਪਣੀ ਬੁਰਛਾ ਗਰਦੀ ਅਤੇ ਬੇਵਕੂਫੀ ਨਾਲ ਤਬਾਹ ਕਰ ਬੈਠੇ। ਅੰਗ੍ਰੇਜਾਂ ਦੀ ਗੁਲਾਮੀ ਪ੍ਰਵਾਨ ਕਰ ਲਈ । ਸਿਦਕੀ

ਸਿਖ ਰਹਿਤ ਬਹਿਤ ਦੇ ਪੂਰੇ ਕੁਝ ਮੁਦਕੀ ਭਾਈ ਫੇਰੂ ਆਦਿਦੀਆਂ ਲੜਾਈਆਂ ਵਿਚ ਸ਼ਹੀਦੀ ਪਾਗਏ ਜੋ ਬਚੇ ਓਹ ਬੁਰਛਾ ਗਰਦੀ ਤੋਂ ਲਾਮੇ ਹੋਕੇ ਇਕਾਂਤ ਵਾਸੀ ਹੋਗਏ। ਉਸ ਵੇਲੇ ਬੇ ਸੁਦਾਰੀਆਂ ਅਮੁਹਾਰੀਆਂ ਫੌਜਾਂ, ਅੰਗ੍ਰੇਜਾਂ ਦੇ ਝੰਡੇ ਹੇਠ ਆਗਈਆ ਤੇ ਗੁਲਾਮੀ ਦੀ ਸਲਾਮੀ ਕਰਨ ਲਗ ਪਈਆ ਆਹ! ਉਸ ਵੇਲੇ ਜੋ ਸਿੱਖੀ ਦੀ ਹਾਲਿਤ ਹੋਈ ਉਸਨੂੰ ਤੱਕ ਕੇ ਲੂੰ ਕੰਡੇ ਹੋ ਜਾਂਦੇ ਹਨ ਸਾਡੇ ਕਹਿਣ ਦੀ ਕੋਈ ਲੋੜ ਨਹੀ ਅਗਲੇ ਪਦ ਪੜਨ ਤੋਂ ਪਾਠਕ ਆਪਹੀ ਕਿਆਸ ਕਰ ਲੈਣਗੇ:———

ਔਰੈਂ ਰੀਤ ਔਰੈਂ ਮੀਤ ਔਰੈਂ ਪ੍ਰਤੀਤ ਪ੍ਰੀਤ
ਖਾਨ ਪਹਿਚਾਨ ਗਯਾਨ ਮਾਨ ਔਰੈਂ ਜਨਕੈ।
ਡਾਰੇ ਦਸਤਾਰੇ ਸਾਫੇ ਧਾਰੇ ਹੈ ਸੰਭਾਰੇ ਅਛੈਂ
ਕਛੈਂ ਤਜਗਏ ਧੋਤੀ ਸੁਥੂ ਤੰਗ ਤਨਕੈ।
ਧਾਰੇ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ
ਜਿਨੈ ਦੇਖ ਸਿਖੀ ਗਊ ਕੰਬੇ ਤੁਰਕ ਗਨ ਕੈ।
ਸਿਖੀ ਦਸਮੇਸ ਕੀ ਸੁਕੀ ਅਪਰ ਦੇਸ ਕੀ
ਅਸਿਖੀ ਪਤੀ ਪੇਸ਼ਗੀ ਛਨਾਰ ਬਨ ਛਨਕੈ।
ਕੇਈ ਬਾਰ ਧਾਰੈਂ ਓਚੈਂ ਨਾਕਨੋਚੈਂ ਚਨੇ ਲੈ
ਕੇਈ ਖੋਚੈਂ ਲੱਤਨ ਕੋ ਸੋਚੈਂ ਨਾ ਲਖਾਇਹੈਂ।
ਕੋਊ ਦਾੜ੍ਹੀ ਉਖਾੜੈਂ ਮੁਛੈਂ ਪਾੜੈਂ ਝਾੜਨ ਜਿਉ
ਪੂਚੈਂ ਸੇਤ ਛਾੜੈਂ ਕੋਊ ਸਾੜੈ ਦਵਾ ਲਾਇਹੈਂ।
ਬਗਾਲੈਂ ਉਪਾਰੈਂ ਕੋਊ ਭੋਹੈਂ ਸੋਹੈ ਕੀ ਉਖਾਰੈਂ
ਨਾਂਸਕਾਂ ਕੋ ਫ਼ਾਰ ਹਾਥ ਮਾਥ ਪੈ ਚਲਾਇ ਹੈਂ।
ਸਿਖਨ ਕੇ ਪੂਤ ਮਜਬੂਤ ਸਿੰਘ ਨਾਮ ਵਾਰੇ
ਹਾਇਵੇ ਕਸਾਈ ਰਹੇ ਸਿਖੀ ਗਊ ਘਾਇ ਹੈਂ।
ਜਾਗ ਜਿਨਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੈਂ।
ਤਿਨਹੀਕੇ ਨਾਤੀ ਧੂਪ ਦੀਪਕੀ ਕਹਾਂ ਬਿਖਯਾਤੀ
ਪਾਇਹੈ ਨਾ ਝਾਤੀ **ਮੁਸਖਾਤ ਗ੍ਰੰਥਕੋ** ਪਰੈਂ।
ਜਪੁਜੀ ਨਾ ਰਹੁਰਾਸ ਸੁਨੈ ਪੜ੍ਹੈ ਕਬੀ ਖਾਸ
ਔਰ ਪੜ੍ਹਤ ਜੋ ਪਾਸ ਹਾਸ ਤਿਨ ਯੋਂ ਰਰੈਂ।
ਕਹਾਂ ਰਬ ਬਹਿਰਾ ਹੈ। ਗਹਿਰਾ ਪੁਕਾਰੇ ਜੌਤੂ
ਸਹਿਰਾਂ ਮੈਂ ਜਾਇ ਲੁਕਮੇ ਰਝਾਇ ਲੈ ਤਰੈਂ।
ਐਪੈ ਹੰਸ ਸਿੰਘਨ ਕੀ ਅੰਸ ਭ੍ਰੰਸ ਭਈ ਬਹੁ
ਠੌਰ ਮੈਂ ਨਿਸੰਸ ਬੰਸ ਕਾਕ ਬਾਕ ਹੋ ਗਏ।
ਯਾਹੀ ਤੇ ਸੁ ਸਿੰਘੀ ਰੀਤ ਮਾਂਹ ਤਿਨੈ ਨਾਹ ਪ੍ਰੀਤ
ਸਰਮ ਧਰਮ ਨੀਤਿ ਕਲਾ ਚਾਰ ਖੋ ਦਏ।
ਪਢ ਅੰਗ੍ਰੇਜ਼ੀ ਫਾਰਸੀ ਤੈ ਭਏ ਆਰਸੀ ਹੈਂ
ਖਾਰਸੀ ਸਮਝ ਸੁਭ ਕਾਮ ਸਭ ਧੋ ਦਏ।
ਜਾਗੈਂ ਬਡੀ ਰਾਤ ਹੈ ਨਾ ਗੁਰ ਬਾਣੀ ਗਾਤ ਹੈ ਨਾ
ਪਿੰਡੇ ਕਵੀ ਨ੍ਹਾਤ ਹੈ ਨਾ ਥਿਰ ਧਿਆਨ ਕੋ ਕਏ।

ਲੁੰਡਿਯੋ ਮੁੰਡਿਯੋ ਕੁਲਟਾ ਚੇਰੀ
ਕੇਰੀ ਸੰਗਤ ਮੈਂਹ ਰੈਹੈਂ
ਪੀ ਸ਼ਰਾਬ ਜਿਆਵੈ ਬਕਵਾਦੈ
ਬਾਦ ਵਿਵਾਦ ਅਤੀ ਕੈਹੈਂ

ਨਿਜ ਤੀਯ ਤਜ ਕੁਲਟਾ ਵਿਭਚਾਰਨ
ਮੁੰਡਯੋਂ ਸੰਗ ਰਮੈਂਹੈਂ ਜੇ।
ਤਿਨਕੇ ਸੰਗੀ ਬਾਦ ਫਿਰੰਗੀ
ਬਹੁਤ ਨਮਰਦ ਥਵੈਂਹੈਂ ਜੇ।
ਸਿੰਘ ਸੁਨੈਹਰੀ ਕਬਜੇ ਵਾਰੇ
ਤਿਨੈ ਮਸਖਰੀ ਲੋਗ ਕਰੈਂ।
ਸਰਮ ਹਿਆਉ ਸੁਕਰਸ ਧਰਮ ਤਜ
ਪੈ ਕੁਕਰਮ ਮੈ ਸੋਊ ਮਰੈਂ।
ਧਰਮ ਹੇਤ ਨਹਿ ਦੇਤ ਦਾਮ ਇਕ
ਬੀਜ ਕੁਖੇਤ ਸੁਟੈਹੈਂ ਜੇ।
ਭੜੂਏ ਭੰਡੈ ਬੇਸੁਯਾ ਕੋ ਧਨ
ਕਰਜਾ ਭੀ ਲੈ ਦੇਹੈਂ ਜੇ।
ਬੇਟੀ- ਪਿਛੈਂ ਜਾਹੁਕੀ ਸੁੰਦੁ

ਜਵਰਨ ਤਾਂਹ ਬਗਾਹੈ ਥੇ।
ਬੁਹੜੇ ਲੋਗ ਤੁਲੈਂਗੇ ਚੰਗੇ
ਨਾਂਹ ਤਬ ਰਹੇ ਅਪਾਰੈਂ ਥੇ।
(ਪੰਥ ਪ੍ਰਕਾਸ਼ ਪੰਨਾ ੯੨੨)

ਇਸ ਤਰਾਂ ਦੀ ਜਦੋਂ ਸਿਖੀ ਦੀ ਹਾਲਤ ਹੋ ਗਈ ਤਾਂ ਅੰਤ੍ਰਯਾਮੀ ਅਕਾਲ ਪੁਰਖ ਦੇ ਮਨ ਵਿਚ ਦਯਾ ਆਈ 'ਪੰਥ ਖਾਲਸਾ ਖੇਤੀ ਮੇਰੀ, ਕਰਹੋਂ ਸੰਭਾਲਨ ਮੈ ਤਿਸਬੇਰੀ, ਦੀ ਪ੍ਰਤੱਗਯਾ ਅਨੁਸਾਰ

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਅਵਤਾਰ

ਪਿੰਡ ਛੋਈ ਜਿਲਾ ਅਟਕ ਪੋਠੋਹਾਰ ਵਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਭਵਿਸ਼ਜ ਵਾਕ ਨੂ ਸਫਲ ਕਰਨ ਲਈ ਹੋਯਾ। ਜੋ ਆਪ ਜੀ ਨੇ ਆਲਿਮ ਸਿੰਘ ਜੀ ਨਾਲ ਉਚਾਰਨ ਕੀਤੇ ਸਨ :—

ਆਲਿਮ ਸਿੰਘ ਬੰਦ ਕਰੂੰ ਦੋਇ।
ਕਿਹਾਕਿ ਦ੍ਰਸਨ ਭੀ ਤੁਮ ਹੋਇ।
ਕਹਿਯੋ ਗੁਰੂ ਹਮ ਭੀ ਰਖਹਿ
ਹਿਰਦੈ ਭਾਵਨੀ ਜੋਇ।
ਸ੍ਰੀ ਅੰਮ੍ਰਿਤਸਰ ਪਹੁੰਚਬੇ
ਰਾਮ ਸਰੋਵਰ ਜੋਈ।
ਬੇਹ ਗਿਆਰਵੀ ਹਮ ਚਲ ਆਵਹਿ।
ਤਿਸਤੇ ਕੋਈ ਨਾ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਹੋਂ ਸੰਭਾਲਨ ਮੈਂ ਤਿਸ ਬੇਰੀ।
(ਗੁਰ ਪ੍ਰਤਾਪ ਸੂਰਜ ਰੁੱਤ ੫ ਵੀ ਅੰਸੂ ੩੯)

ਹੁਣ ਪ੍ਰਸ਼ਨ ਏਹ ਪੈਦਾ ਹੁੰਦਾਏ ਕਿ ਗੁਰੂ ਜੀ ਨੇ ਹੋਰਿਆਂ ਦੇ ਘਰ ਜਾਮਾਂ ਕਿਉਂ ਧਾਰਨ ਕੀਤਾ ਇਸ ਗਲ ਨੂ ਸ੍ਰੀ ਸਤਿਗੁਰੂ ਨਾਨਕ ਜੀ ਪਹਿਲਾਂ ਹੀ ਸਾਫ ਕਰਗਏ ਸਨ ਅਜਿਤੇ ਰੰਧਾਵੇ ਨਾਲ ਗੋਸ਼ਟ ਕਰਦਿਆਂ ਹੋਯਾਂ। "ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ। ਹੇ ਸੱਚੇ ਪਾਤਸ਼ਾਹ ਜੀ ਫੇਰ ਸਿੱਖ ਕਿਸਦੀ ਪੈਂਰੀ ਪੈਣਗੇ। ਤੇ ਕਿਉਂ ਕਰ ਵਰਤਾਰਾ ਵਰਤੇਗਾ। ਫੇਰ ਗੁਰੂ ਆਪਣੇ ਘਰ ਜਾਮਾ ਲੈਣਗੇ ਕਿ ਹੋਰ ਵਰਤਨ ਗੇ। ਤਾਂ ਬਚਨ ਹੋਯਾ ਭਾਈ ਅਜਿੱਤਯਾ ਜਿਥੇ ਸ਼ਬਦ ਮੇਹਰਵਾਨ ਹੁੰਦਾ ਹੈ ਤਿਥੇ ਹੀ ਬਖ-ਸ਼ੇਗਾ। ਕਿਆ ਘਰ ਕਿਆ ਬਾਹਰ ਆਦਿ ਜੁਗਾਦੀ ਗੁਰੂ ਚੇਲੇ ਦੀ ਹੈ। ਤੇ ਬਚਾ ਅਜਿੱਤਯਾ ਤੈਂ ਜੋ ਪੁਛਿਆਹੈ ਕਿਉਂ ਵਰ-ਤਾਰਾ ਵਰਤੇਗਾ। ਸੋ ਭੀ ਜਦ ਦਸਵਾਂ ਜਾਮਾਂ ਹੋਵੇਗਾ ਗਿਆਰਵਾਂ ਗੁਪਤ ਵਰਤੇਗਾ। (ਜਨਮ ਸਾਖੀ ਭਾਈ ਬਾਲਾ ਛਾਪਾ ਰਾਇ ਸਾਹਬ ਮੁਨਸ਼ੀ ਗੁਲਾਬ ਸਿੰਘ ਸੰਮਤ ੧੯੫੯)

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ

ਆਪਨੇ ਆਕੇ ਜੋ ਕੁਝ ਕੀਤਾ ਉਸ ਸਬੰਧੀ ਅਸੀਂ ਆਪਣੇ ਵਲੋਂ ਕੁਝਵੀ ਟੀਕਾ ਟਿਪਣੀ ਨਾ ਕਰਦੇ ਹੋਏ ਸ੍ਰੀ ਮਾਨ ਗਜਾਨੀ ਗਯਾਨ ਸਿੰਘ ਜੀ ਦੀ ਰਾਇ ਹੀ ਪ੍ਰਗਟ ਕਰਦੇ ਹਾਂ:—

ਸੰਮਤ ਅਠਾਹਾਂ ਸੌ ਛਪੰਜਾ ਮੈ ਬਾਲਕ ਸਿੰਘ
ਭਯੋ ਅਵਤਾਰ ਤਾਂਹਿ ਈਸ ਅੰਸ ਭਾਵ ਤੈਂ।
ਜਾਤਿਕਾ ਅਰੋੜਾ ਭਯੋ ਭਗਤ ਅਮੋੜਾ
ਨਾਮ ਜਪਯੋ ਨਾ ਥੋੜਾ ਛੋੜਾ ਵਿਸੈ ਰਸ ਯਾਵਤੈਂ।
ਨਾਮ ਸਿੰਘ ਬਾਲਕ ਪੈ ਪਾਲਕ ਪੈਗੰਬਰੋਂ ਕੇ
ਅੰਬੋ ਕੇ ਮਾਲਿਕ ਅਡੰਬੋਂ ਕੇ ਤਿਆਗੀ ਹੈਂ,
ਤਾਲਕ ਰਖੈਹੈ ਏਕ ਖਾਲਕ ਸੈਂ ਸਾਲਕ
ਸੌ ਗਾਲਕ ਬਿਕਾਰਨ ਕੇਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਨਿਜਮਤ ਅਜਮਤ
ਸਜਮਤ ਭਗਤ ਵਿਰਕਤ ਅਦਾਗੀ ਹੈਂ।

ਕੀਰਤਨ ਕਥਾ ਸਤ ਸੰਗ ਜਥਾ ਜੋਗ ਤਥਾ ਰਾਖਤਥਾ ਭਾਖਤਥਾ ਭਜਨ ਸਜਾਗੀ ਹੈ ।੩।
ਸੰਮਤ ਪਚਾਸੀਏ ਮੈਂ ਹਜਰੋਂ ਗ੍ਰਾਮ ਮਾਂਹਿ ਭਾਈ ਤਾਂਹਿ ਕੇ ਦੁਕਾਨ ਆਇ ਤਹਾ ਜੋ ਕਈ।
ਯਾਂਹਿ ਹੇਤ ਬਾਲਕ ਮ੍ਰਿਗੇਸ ਭੀ ਬਸੇਸ ਤਹਾਂ ਆਇਕੈ ਨਿਵਾਸ ਕੀਨ ਕ੍ਰਿਤ ਕਰਕੈ ਖਈ।
ਤਾਂਹ ਕੇ ਪ੍ਰਤਾਪ ਕਰ ਹਜਰੋਂ ਅਮਾਪਵਰ ਭਯੋ ਸਮ ਔਧ ਤਰ ਮੰਦਤਾ ਬਿਲੈ ਗਈ।
ਭਏ ਲੋਗ ਬਡ ਭਾਗੀ ਭਗਤੀ ਮੈ ਮਤਿ ਪਾਗੀ ਸੰਤ ਸੰਗ ਮਾਹ ਜਾਗੀ ਸੰਤ ਸੇਵ ਹੂੰ ਠਈ।੪।
ਬਾਲਕ ਮ੍ਰਿਗੇਸ ਤੇ ਵ੍ਰਿਸੇਸ ਉਪਦੇਸ ਨਾਮ ਯਦੀ ਨਰ ਨਾਹੀ ਲੈ ਅਪਾਰੀ ਭਵ ਤੈ ਤਰੇ।
ਔਰ **ਇਲਹਾਮ** ਕਰਤਾਰ ਕਈ ਬਾਰ ਦਯੋ ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐਪੈ ਗੁਰੁ ਦਸਮ ਦਰਸ ਦੈ ਜੋ ਕਹਿਯੋ ਤਾਂਹ * ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ
ਯਾਹ ਹੇਤ ਤਾਂਹ ਨਾਹ ਔਰ ਕਾਂਹ ਮਾਹ ਨਿਜ ਸ਼ਕਤ ਰਖਾਈ ਗੁਰੁ ਵਾਕ ਦਿਢਥੇ ਧਰੇ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ

ਪਾਠਕ! ਉਸ ਵੇਲੇ ਦੀ ਸਿੱਖੀ ਦੀ ਦਸ਼ਾ ਦੇਖ ਹੀ ਚੁਕੇ ਹਨ। ਨਾਮ ਦਾਨ ਅਸ਼ਨਾਨ ਆਦਿ ਆਪਣੇ ਮੁਖ ਸਿਧਾਂਤ ਤੋਂ ਵੇ ਮੁਖ ਹੋ, ਖਾਲਸਾ ਦੁਨੀਆਂ ਜੇਹਾਹੀ ਹੋ ਗਿਆ। ਗੁਰਮਤ ਉਡੱ ਗਈ ਮਨ ਮਤ ਨੇ ਜ਼ੋਰ ਪਾਲਿਆ ਸਿਖੀ ਦੀ ਸਾਰ ਲੈਣ ਵਾਲਾ ਕੋਈ ਨਾ ਰਿਹਾ ਪੁਜਾਰੀ ਵਿਭਚਾਰੀ ਹੋ ਗਏ। ਗੁਰਦੁਆਰੇ ਅਤੇ ਧਰਮ ਮੰਦ੍ਰ ਵਿਭਚਾਰ ਦਾ ਕੇਂਦ੍ਰ ਬਣ ਗਏ। ਬਾਣੀ ਦਾ ਪਿਆਰ ਅਤੇ ਧਰਮ ਪ੍ਰਚਾਰ ਅਸਲੋਂ

---

* ਬਹੁਤ ਸਾਰੇ ਸਜਨ ਗਯਾਨੀ ਜੀ ਦੇ ਦੇਸ ਵਾਕ ਤੇ ਯਕੀਨ ਨਹੀਂ ਕਰਨਗੇ ਅਤੇ ਇਤਰਾਜ ਕਰਨ ਗੇ ਕਿ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰ: ੧੭੬੫ ਬਿ: ਨੂ ਪ੍ਰਲੋਕ ਗਵਨ ਕਰ ਗਏ ਅਤੇ ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਅਵਤਾਰ ਹੋਯਾ ਸੰ: ੧੮੫੬ ਬਿ: ਨੂ ਇਸ ਹਸਾਬ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂਬਾਲਕ ਸਿੰਘ ਜੀ ਵਿਚ ੯੧ ਸਾਲ ਦਾ ਫਰਕ ਪੈ ਜਾਂਦਾਏ। ਇਸ ਲਈ ਏਹ ਕਿਸ ਤਰਾਂ ਮੰਨਿਆਂ ਜਾ ਸਕਦਾਏ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂ ਦਰਸ ਦੇਕੇ ਆਖਿਆ ਕਿ 'ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ' ਪਰ ਜੋ ਇਤਹਾਸਕ ਨੁਕਤੇ ਨਾਲ ਖੋਜ ਅਤੇ ਵਿਚਾਰ ਕਰਕੇ ਡਿਠਾ ਜਾਇ ਤਾਂ ਏਹ ਨਿਸਚਾ ਨਹੀਂ ਹੋ ਸਕਦਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਦੋਂ ਅਤੇ ਕਿਥੇ ਕੇਹੜੇ ਸੰਮਤ ਵਿਚ ਕਿਸ ਮਕਾਨ ਤੇ ਜੋਤੀ ਜੋਤ ਸਮਾਏ ਹਨ। ਗੁਰ ਪ੍ਰਤਾਪ ਸੂਰਜ ਅਤੇ ਪੰਥ ਪ੍ਰਕਾਸ਼ ਆਦਿ ਇਤਹਾਸ ਪੜ੍ਹਨ ਤੋਂ ਏਸ ਗਲ ਦਾ ਚੰਗੀ ਤਰਾਂ ਨਿਰਨਾਂ ਨਹੀਂ ਹੁੰਦਾ। ਸਗੋਂ ਪੜ੍ਹਕੇ ਭਰਮ ਹੀ ਪੈਦਾ ਹੁੰਦਾਏ ਕਿ ਗੁਰੂ ਜੀ ਨੂੰ ਅੰਤ ਸਮੇ ਇਸ ਤਰਾਂ ਕਰਨ ਦੀ ਕਿਉਂ ਲੋੜ ਪ੍ਰਤੀਤ ਹੋਈ। ਗਯਾਨੀ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:——

# ਮਹਾਰਾਜਾ ਸ਼ੇਰ ਸਿੰਘ ਜੀ !





ਮਹਾਰਾਜ ਲੋ ਰਹਾ ਨਾ ਪੰਥ ਕਾ ਪੁਰਾਨਾ ਢੰਗ,
ਫੇਰ ਬਦਲਾਨਾ ਰੰਗ ਕੂਪ ਭੰਗ ਜਿਯੋਂ ਪਰੈ।
ਪਹਿਰਾਵੇ ਪਹਿਲੇ ਜੋ ਸੂਧੇ ਸਾਧੇ ਸਹਿਲੇ ਥੇ,
ਸੋਊ ਤਜਿ ਗਹਿਲੇ ਅਮੀਰੀ ਸ਼ੌਕ ਕੇ ਤਰੈ।
ਕੰਠੇ ਕੰਠ ਚੌਕੀ ਮਾਲ ਬੁਧਕੀਆਂ ਨਾ-ਮਸਾਲ,
ਕੜੇ ਚਾਂਦੀ ਕੇ ਬਿਸਾਲ ਜੁਵਾ ਬ੍ਰਿਧ ਬੀ ਧਰੈ।
ਮੁਰਕੀ ਤੁੰਗਲ ਬਾਲੇ ਕੁੰਢੀ ਮੂਛੈ ਚਾੜ੍ਹੇ ਦਾੜ੍ਹੇ,
ਚਾਲੇ ਚੋਗੇ ਕੁੜਤੇ ਪੰਜਾਮੇ ਤੰਗ ਹੀ ਖਰੈ। [ਪੰਥ ਪ੍ਰਕਾਸ਼

The "Phulwari Press" Amritsar.

ਹੀ ਦੂਰ ਹੋਗਿਆ। ਘਰਦੀ ਫੁਟ ਦੇ ਫੱਟੇ ਹੋਏ ਸਿਖ ਰਾਜ ਭਾਗ ਗੁਆ ਬੈਠੇ। ਸ੍ਵੈ ਸਤਿਕਾਰ, ਸ੍ਵੈ ਅਭਿਮਾਨ ਅਤੇ ਨਿਜ ਗੌਰਵ ਨੂ ਭੁਲਾ ਚੁਕੇ ਸਨ। ਪ੍ਰੇਮ ਪਰ ਪ੍ਰੇਮ ਮੇਤ੍ਰੀ, ਮੁਹੱਬਤ, ਇਤਫ਼ਾਕ, ਜੇਹੀ ਪਵਿਤ੍ਰ ਵਸਤੂ ਸਿਖਾਂ ਵਿਚੋਂ ਕਾਫੂਰ ਹੋ ਗਈ ਸੀ।

---

"ਦਾਨ ਦਯੋ ਕੁਣਕਾ ਬਟਵਾਯੋ। ਅਸ੍ਰ ਕੁਮੈਤ ਤਿਆਰ ਕਰਵਾਯੋ।
ਚੰਦਨ ਕੀ ਬਡ ਚਿਤਾ ਬਣਾਈ। ਚੌ ਫੇਰੇ ਕਨਾਤ ਤਨਾਈ।
ਦਯਾ ਸਿੰਘ ਪ੍ਰਤਿ ਕਹਯੋ ਉਚਰ ਹੈ। ਹਮ ਪ੍ਰਵੇਸ਼ ਜਬ ਇਸਮੈਂ ਕਰਹੈਂ।
ਬਾਹਿਰ ਕਨਾਤੋਂ ਦੂਰ ਰਹਾਯੋ। ਮਮ ਦਿਸ ਝਾਤ ਨਾ ਕੋਈ ਪਾਯੋ।
ਫੋਲਯੋ ਹਮਰਾ ਨਾਂਹ ਅੰਗੀਠਾ। ਨਾਂਹ ਸਮਾਧ ਬਨਾਯੋ ਨੀਠਾ।
ਜੋ ਸਮਾਧ ਹਮਰੀ ਬਨ ਵੈਹੈ। ਜਗ ਮਹਿ ਤਿਸ ਸਰਬੰਸ ਨਸੈਹੈਂ।
ਤਬ ਲੌ ਇਤ ਤੇ ਉਠੇ ਗੁਸਾਂਈ। ਚਲੇ ਚਿਤਾ ਦਿਸ ਅਤਿ ਮੁਦ ਥਾਈ।
ਮਿਲ ਸਿਖਨ ਤਬ ਸਬਦ ਉਠਾਯੋ। ਓੜਕ ਨਿਭੀ ਪ੍ਰੀਤ ਇਹ ਗਾਯੋ।
ਦੋਹ:-- ਖੜੇ ਹੋਇ ਕਰ ਚਿਤਾ ਪਰ ਊਚੀ ਧੁਨ ਗੁਰ ਦੇਵ।
ਫਤੇ ਬੁਲਾਈ ਪੰਥ ਕੋ ਅੰਤ ਸਮੇ ਫਿਰ ਏਵ।
(ਪੰਥ ਪ੍ਰਕਾਸ਼ ਗਯਾਨ ਸਿੰਘ ਗਯਾਨੀ ਅਧਿਆਇ ੪੦)

ਪੰਥ ਪ੍ਰਕਾਸ਼ ਦਾ ਏਹ ਵਾਕਿਆ ਪੜਨ ਤੋਂ ਗੁਰੂ ਜੀ ਦੇ ਜੋਤੀ ਜੋਤ ਸਮਾਣ ਸਬੰਧੀ ਦਿਲ ਵਿਚ ਇਕ ਖਾਸ ਸ਼ੰਕਾ ਪੈਦਾ ਹੋ ਜਾਂਦਾਏ ਕਿ ਗੁਰੂ ਜੀ ਨੂ ਅਜੇਹਾ ਕਰਨ ਦੀ ਲੋੜ ਕਿਉਂ ਪਈ।

(੧) ਪ੍ਰਲੋਕ ਗਵਨ ਕਰਨ ਵੇਲੇ ਘੋੜੇ ਤੇ ਕਾਠੀ ਪਾਣ ਦੇ ਕੀ ਅਰਥ ਸਨ?

(੨) ਚਿਖਾ ਦੇ ਦੁਆਲੇ ਕਨਾਤ ਕਿਉਂ ਤਣਵਾਈ?

(੩) ਭਾਈ ਦਯਾ ਸਿੰਘ ਜੀ ਨੂ ਏਹ ਹਦੈਤ ਕਿਉਂ ਕੀਤੀ ਗਈ ਕਿ ਕਨਾਤ ਤੋਂ ਬਾਹਰ ਖੜੇ ਰਹਿਣਾ ਜਦੋਂ ਅਸੀਂ ਕਨਾਤ ਅੰਦਰ ਪ੍ਰਵੇਸ ਕਰੀਏ ਤਾਂ ਸਾਡੇ ਵਲ ਤਕਣਾਂ ਨਹੀਂ ਕਿਸੇ ਨੇ, ਸਾਡਾ ਅੰਗੀਠਾ ਨਾਂ ਫੋਲਨਾਂ ਅਤੇ ਨਾਂਹੀ ਸਾਡੀ ਸਮਾਧ ਹੀ ਬਨਾਣੀ। ਜੇ ਕਿਸੇ ਨੇ ਸਾਡਾ ਬਚਨ ਭੰਗ ਕਰਕੇ ਸਾਡੀ ਸਮਾਧ ਬਣਾ ਦਿਤੀ ਤਾਂ ਏਹ ਯਾਦ ਰਖਣਾ ਕਿ ਦੁਨੀਆਂ ਉਤੋਂ ਓਸ ਦਾ ਸਰਬੰਸ ਨਾਸ ਹੋ ਜਾਇਗਾ

(੪) ਇਸ ਤਰਾਂ ਦੀਆਂ ਹਦੈਤਾਂ ਕਰਕੇ ਜਦੋਂ ਆਪ ਕਨਾਤ ਦੇ ਅੰਦਰ ਗਏ ਓਦੋਂ ਅਜੇ ਰਾਤ ਬਾਕੀ ਰਹਿੰਦੀ ਸੀ। ਆਪ ਜੀ ਨੇ ਚਿਤਾ ਤੇ ਖਲੋ ਕੇ ਖਾਲਸਾ ਜੀ ਨੂ ਫਤਹ ਗਜਾਈ ਅਤੇ ਚਿਤਾ ਨੂ ਅਗਨੀ ਲਾ ਦਿਤੀ। ਇਸ ਦ੍ਰਿਸ਼ਯ ਨੂ ਤਕ ਖਾਲਸਾ ਜੀ ਦੀਆਂ ਸਭੇ ਸੁਧਾਂ ਭੁਲ ਗਈਆਂ ਅਤੇ ਵਿਰਲਾਪ ਕਰਨ ਤੇ ਜ਼ੋਰ ਪਾ ਦਿਤਾ:—

ਹਮ ਸਮ ਨਾ ਆਜ਼ਜ ਕੋ ਗੁਨਾਂਹੀ ਆਪ ਸਦ ਬਖਸਿੰਦ ਹੈਂ।
ਅਬ ਦੇਹੁ ਦਰਸਨ ਛੇਹੁ ਦੁਖ ਨਤ ਲੇਹੁ ਤਨ ਮੈਂ ਜਿੰਦ ਹੈਂ।
ਹਮ ਸੋਕ ਸਿੰਧਹ ਜਾਤ ਬੂਡੇ ਕਢ ਗੁਰੂ ਗਹਿ ਬਾਂਹ ਜੀ।

ਚਪਾ ਚਪਾ ਥਾਂਤੇ ਲਹੂ ਡੋਲਕੇ ਪ੍ਰਾਪਤ ਕੀਤੀ ਹੋਈ ਖਾਲਸਾ ਸਲਤਨੱਤ (ਬਾਦਸ਼ਾਹੀ) ਬੁਰਛਾ ਗਰਦੀ ਅਤੇ ਬੇ ਵਕੂਫੀ ਨਾਲ ਤ੍ਰਬਾਹ ਹੋ ਚੁਕੀ ਸੀ। ਸ੍ਰੀ ਗੁਰੂ ਗੋਬਿੰਦ

ਇਹ ਪੰਥ ਬੇੜਾ ਬਿਨ ਮਲਾਹੈਂ ਪਾਰ ਕੈਸੇ ਪਾਰ ਜੀ।
ਜਿਮ ਬਾਗ ਮਾਲੀ ਬਿਨਾ ਪਾਲੀ ਅਜਾ ਬਨਮੈਂ ਖੀਨ ਹੈ।
ਜਿਮ ਤੀਆ ਪੀਆ ਬਿਨਾ ਦੀਆ ਧਾਮ ਤਨ ਦ੍ਰਿਗ ਹੀਨ ਹੈ।
ਬੇਆਬ ਮਛਰੀ ਜਨ ਸਿਤਾਬ ਅਜਾਬ ਸਿਖਨ ਨਿਹਾਰ ਕੈ।
ਬਹੁ ਧੀਰ ਦੀਨੋਂ ਦਯਾ ਸਿੰਘ ਉਪਦੇਸ਼ ਨੀਕ ਉਚਾਰ ਕੈ।
(ਪੰਥ ਪ੍ਰਕਾਸ਼

ਖਾਲਸਾ ਜੀ ਤੇ ਇਸ ਤਰਾਂ ਦੇ ਵਿਰਲਾਪ ਕਰਦਾ ਹੋਯਾ ਬੇਸੁਧ ਜੇਹਾ ਹੋਯਾ ਹੋਯਾ ਸੀ। ਕਿਉਂਕਿ ਇਸ ਤਰਾਂ ਦੇ ਸਮੇ ਧੀਰਜ ਅਤੇ ਗਯਾਨ ਸਥਿਰ ਰਹਿਣਾਅਸੰਭਵ ਹੋ ਜਾਂਦਾ ਹੈ। ਖਾਲਸਾ ਜੀ ਇਸ ਕੌਤਕ ਨੂ ਨਿਸਚੇ ਹੀ ਨਾ ਕਰ ਸਕਿਆ ਕਿ ਕੀ ਹੋਯਾ। ਪਰ ਇਤਨੇ ਨੂ ਪੰਜਾਬ ਥੋਂ ਚਾਰ ਸਾਧੂ ਆਗਏ ਤੇ ਓਨਾ ਨੇ ਸਾਰਾ ਭਾਂਡਾ ਭੰਨ ਦਿਤਾ:——

ਤਬਲੌ ਪਹੂੰਚੇ ਸਾਧ ਤਹਿਠਾ ਚਲ ਪੰਜਾਬੋ ਚਾਰ ਹੈਂ।
ਤਿਨ ਤਾਂਈ ਪਾਚਕ ਕੋਸ ਪੈ ਗੁਰੁ ਮਿਲੇ ਕਰਤ ਸ਼ਿਕਾਰ ਹੈਂ।
ਉਨ ਪੇਖ ਅਬਚਲ ਨਗਰ ਬਿਆਕੁਲ ਸਗਰ ਸਿੰਘਹਿ ਬੂਝਯੋ।
ਤਬ ਕਹਿਯੋ ਸਿੰਘਨ ਗੁਰੂ ਜੀ ਪਰਲੋਕ ਗਮਨੇ ਗੂਝਿਯੋ।

ਖਾਲਸੇ ਦੇ ਏਹ ਵਾਕ ਸੁਣਕੇ ਸੰਤ ਢੇਰ ਹੈਰਾਨ ਹੋਏ ਅਤੇ ਆਖਣ ਲਗੇਏਹ ਬਿਲਕੁਲ ਝੂਠ ਹੈ ਅਸੀਂ ਕਦੀ ਵੀ ਮੰਨਣ ਲਈ ਤਿਆਰ ਨਹੀ:——

ਫਿਰ ਕਹਿਯੋ ਸੰਤਹਿ ਕੂਰ ਕਹਿਹੋ ਮਿਲੇ ਹਮਕੋ ਸੋ ਅਬੈ।
ਅਸਵਾਰ ਬਾਜ ਕਮੈਤ ਪੈ ਸਿਤ ਬਾਜ ਕਰ ਪਰਥਾ ਫਬੈ।
ਅਤਿ ਚਟਤ ਕਾਠੀ ਜਟਤ ਸਬਜਿਓ ਠਟਤ ਅਘਟਤ ਵਿਪਤ ਥੀ।
ਯੁਤ ਸ੍ਵਾਨ ਬਗਲੇ ਦਸਕ ਸਿੰਘਨ ਪਿਖੇ ਬ੍ਰਿਤਿ ਅਛਿਪਤ ਥੀ।

ਅਸੀ ਤੇ ਓਨਾ ਨੂ ਕੁਮੈਤ ਘੋੜੇ ਤੇ ਸਵਾਰ ਅਤੇ ਹਥ ਵਿਚ ਸ੍ਵੇਤ ਬਾਜ਼ ਦਸਾਂ ਸਿੰਘਾਂ ਨਾਲ ਬਣ ਵਿਚ ਹੁਣੇ ਹੀ ਸ਼ਿਕਾਰ ਖੇਡਦਿਆਂ ਨੂ ਛਡ ਆਏ ਹਾਂ:——

ਸੁਨ ਸਿੰਘਨ ਅਚਰਜ ਮਾਨ ਹੇਰਯੋ ਜੋ ਤਬੇਲਾ ਜਾਇ ਹੈ।
ਨਾਂਹਿ ਅਸ੍ਵ ਕਾਠੀ ਸ੍ਵਾਨ ਬਗੁਲਾ ਬਾਜ ਸਿਤ ਤਿਸ ਥਾਇ ਹੈ।

ਸਾਧਾਂ ਤੋਂ ਸੁਣਕੇ ਜਦੋਂ ਸਿੰਘ ਤਬੇਲੇ ਵਿਚ ਗਏ ਨਾਂ ਓਥੇ ਕੁਤੇ ਨਾਂ ਬਾਜ ਨਾਂ ਕਾਠੀ ਤੇ ਨਾਂ ਘੋੜਾ ਜਦੋਂ ਏਹ ਚੀਜਾਂ ਨਾਂ ਦਿਸੀਆਂ ਫਿਰ ਤੇ ਸਿੰਘ ਵੀ ਆਖਣ ਲਗ ਪਏ:—

ਤਬ ਧਾਰ ਨਿਸਚੈਂ ਕਹਿਯੋ ਸਿੰਘੈ ਚਰਤ ਗੁਰੁ ਏਹੁ ਕਿਆ ਕੀਓ।
ਹਮ ਤਈਂ ਏਕਲ ਛੋਰ ਧੋਖਾ ਦੈ ਸੁਪੰਥਾ ਅਨ ਲੀਓ।

ਸਿੰਘ ਜੀ ਦੀ ਮਰਯਾਦਾ ਭੁਲਾ, ਆਪਣੀਆਂ ਰੰਗ ਰਲੀਆਂ ਵਿਚ ਮਸਤ ਸਨ। ਘਰ ਦੀ ਫੁਟ ਤੇ ਸਿਖਾਂ ਦੀ ਇਸ ਮੂਰਖਤਾ ਤੋਂ ਫੈਦਾ ਉਠਾ ਅੰਗ੍ਰੇਜ਼ੀ ਵਿਦੇਸ਼ੀ ਹਕੂਮਤ,

ਫਿਰ ਤੇ ਸਿੰਘਾਂ ਨੂ ਏਹ ਨਿਸਚਾ ਹੀ ਹੋ ਗਿਆ ਕਿ ਗੁਰੂ ਜੀ ਜੋਤੀ ਜੋਤ ਨਹੀ ਸਮਾਏ ਸਗੋਂ ਸਾਨੂ ਧੋਖੇ ਵਿਚ ਪਾਕੇ ਆਪ ਕਿਸੇ ਹੋਰਸ ਰਸਤੇ ਪੈ ਗਏ ਹਨ ਇਸ ਤੋਂ ਬਿਨਾਂ ਸ੍ਰੀ ਮਾਨ ਗਯਾਨੀ ਗਯਾਨ ਸਿੰਘ ਜੀ ਦੀ ਆਪਣੀ ਰਾਇ ਵਿਚ ਵੀ ਏਹ ਵਾਕਿਆ ਸ੍ਰੀ ਗੁਰੂ ਜੀ ਦਾ ਅਬਚਲ ਨਗਰ ਵਿਖੇ ਜੋਤੀ ਜੋਤ ਸਮਾਣਾ ਦਰ ਅਸਲ ਸਚ ਨਹੀ। ਇਸ ਵਿਚ ਵੀ ਕੋਈ ਭੇਤ ਸੀ। ਗਯਾਨੀ ਜੀਤੇ ਜੇਹਾ ਕਿੰ ਆਪ ਦੇ ਇਸ ਵਾਕ ਤੋਂ ਪ੍ਰਗਟ ਹੈ, ਇਸ ਸਾਰੀ ਰਚਨਾਂ ਨੂ ਤਮਾਸ਼ੇ (ਨਾਟਿਕ) ਦਾ ਨਾਉਂ ਹੀ ਦੇਦੇਂ ਹਨ ।:---

'ਇਤ ਗੁਰ ਕਰ ਨਰ ਨਾਟਕੈਂ ਜਬ ਗਏ ਬੀਚ ਕਨਾਤ ਬੇ'

ਇਤ ਆਦਿਕ ਪ੍ਰਮਾਣਾ ਤੋਂ ਸਾਫ ਸਿਧ ਹੈ ਕਿ ਗੁਰੂ ਜੀ ਨਾਦੇੜ ਵਿਖੇ ਜੋਤੀ ਜੋਤ ਨਹੀ ਸਮਾਏ। ਸਗੋਂ ਆਪ ਕਿਸੇ ਨਿੱਗਰ ਕੰਮ ਲਈ, ਸਮੇ ਦੀ ਹਕੂਮਤ ਨੂ ਨਿਸਚਾ ਕਰਾਣ ਲਈ ਕਿ ਆਪ ਜੋਤੀ ਜੋਤ ਸਮਾ ਗਏ ਹਨ। ਕਿਸੇ ਗੁਪਤ ਸ਼ਕਲ ਵਿਚ ਦੇਸਦਾ ਉਪਕਾਰ ਕਰਦੇ ਰਹੇ। ਸਾਡੇ ਏਸ ਕਥਨ ਦੀ ਪੁਸਟੀ ਸ੍ਰਦਾਰ ਕਾਹਨ ਸਿੰਘ ਜੀ ਨਾਭਾ ਅਪ੍ਰੈਲ, ੧੯੨੭ ਦੀ ਫੁਲਵਾੜੀ ਵਿਚ ਮਹਾ ਪੁਰਸ਼ ਬਾਬਾ ਅਜਾਪਾਲ ਸਿੰਘ ਜੀ ਦਾ ਜੀਵਨ ਲਿਖਦੇ ਹੋਏ, ਕਰਦੇ ਹਨ 'ਕਿ ਗੁਰੂ ਸਾਹਿਬ ਗੁਪਤ ਰੀਤ ਨਾਲ ਪੰਜਾਬ ਵਿਚ ਬਾਬਾ ਅਜਾਪਾਲ ਸਿੰਘ ਨਾਮ ਤੋਂ ਰਹੇ ਹਨ। ਆਪ ਜੀ ਤੋਂ ਬਿਨਾ ਆਪ ਜੀ ਦੇ ਛੋਟੇ ਭ੍ਰਾਤਾ ਪੂਜਯ ਭਾਈ ਬਿਸ਼ਨ ਸਿੰਘ ਜੀ ਜੋ ਡਾਢੇ ਗੁਰਮੁਖ ਸੰਤ ਰੂਪ ਮਹਾਂ ਪੁਰਸ਼ ਗੁਰੁ ਸਿਖ ਹਨ, ਅਤੇ ਜੋ ਅਜ ਕਲ ਬਾਬਾ ਅਜਾਪਾਲ ਸਿੰਘ ਜੀ ਦੇ ਗੁਰਦੁਆਰੇ ਮਹੰਤ ਹਨ। ਆਪ ਜੀ ਨੇ ਕਈ ਵਾਰ ਏਹ ਬਚਨ ਕੀਤਾ ਹੈ ਅਤੇ ਏਹੁ ਆਪ ਜੀ ਦਾ ਨਿਸਚਾਹੈ ਕਿ ' ਬਾਬਾ ਅਜਾਪਾਲ ਸਿੰਘ ਜੀ ਸਬੰਧੀ ਬਹੁਤ ਸਾਰੇ ਸਜਨਾ ਦਾ ਨਿਸਚਾ ਸੀ ਅਤੇ ਹੈ ਕਿ ਆਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਇਸ ਗਲਦਾ ਸਬੂਤ ਜਿੰਨ੍ਹਾ ਨੇ ਬਾਬਾ ਜੀ ਦੇ ਦ੍ਰਸਨ ਕੀਤੇ ਸਨ ਓਹ ਏਹ ਦਿੰਦੇ ਸਨ ਕਿ ਆਪ ਜੀ ਦੀ ਚੜ੍ਹਾਈ ਬਖੀ ਦੇ ਤ੍ਰੋਪੇ ਟੁਟ ਕੇ ਹੀ ਹੋਈ ਏ।" ਇਸ ਤੋਂ ਬਿਨਾਂ ' ਰੁਸਤਮ ਰਾਇ ਤੇ ਬਾਲਾ ਰਾਉ ਮਰਹਟੇ ਸਰਦਾਰਾ ਨੂ ਗੁਰੂ ਜੀਦਾ ਨਦੇੜ ਵਾਲਾ ਕੌਤਕ ਰਚਨ ਦੇ ਪਿਛੋਂ ਕੈਦ ਵਿਚੋਂ ਕਢਣਾ ਅਤੇ ਓਨਾਂ ਰਾਹੀ ਖਾਲਸਾ ਜੀ ਨੂ ਨਾਦੇੜ ਸਨੇਹਾ ਭਿਜਵਾਣਾਂ ਕਿ ਮੇਰਾ ਸ਼ੋਕ ਨਾ ਕਰਨ ਮੈ ਕਿਤੇ ਗਿਆ ਨਹੀਂ ਸਦਾਹੀ ਖਾਲਸੇ ਦੇ ਅੰਗ ਸੰਗ ਹਾਂ।, ਇਤ ਆਦਿ ਕਾਫ਼ੀ ਪ੍ਰਮਾਣ ਤੇ ਨਿਗਰ ਇਤਹਾਸਕ ਦਲੀਲ ਦੇ ਅਧਾਰ ਤੇ ਅਸੀਂ ਏਹ ਕਹਿ ਸਕਦੇ ਹਾਂ ਕਿ ਆਪ ਹਜੂਰ ਸਾਹਿਬ ਜੋਤੀ ਜੋਤ ਨਹੀਂ ਸਮਾਏ ਸਗੋਂ ਏਹ ਵਾਕਿਆ ਅਜੇ ਬਹੁਤ ਸਾਰੀ ਇਤਹਾਸਕ ਖੋਜ ਦਾ ਮੁਥਾਜ ਹੈ। ਏਨਾਂ ਦੇ ਅਧਾਰ ਤੇ ਅਸੀ ਏਹ ਸਿਧ ਕਰ ਦਿਤਾ ਹੈ ਕਿ ਪੰਥ ਪ੍ਰਕਾਸ਼ ਦੇ ਇਸ ਕਥਨ ਦੇ ਅਨੁਸਾਰ ਕਿ ' ਐਪੈ ਗੁਰੁ ਦਸਮ ਜੀ ਨੇ ਦ੍ਰਸ ਦੈਜੋ ਕਹਿਓ ਤ੍ਰਾਂਹਿ

ਪੰਜਾਬ ਉਤੇ ਆਪਣਾ ਅਧਿਕਾਰ ਜਮਾ ਬੈਠੀ ਸੀ ਧਰਮ ਤੋਂ ਮਿਟਨ ਵਾਲੇ ਸ੍ਵਦੇਸ਼ ਪ੍ਰੇਮੀ ਸ਼ਹੀਦ ਹੋ ਚੁਕੇ ਸਨ। ਟਾਵੇਂ ਟਾਵੇਂ ਜੇਹੜੇ ਲੜਾਈ ਤੋਂ ਬਚ ਰਹੇ ਸਨ ਓਨਾ ਨੂ ਦੇਸ਼ ਨਿਰਵਾਸਤ (ਜ਼ਿਲਾਵਤਨ) ਕੀਤਾ ਗਿਆ ਸੀ। ਪਿਛੇ ਜੋ ਨਾਮਧਰੀਕ ਸਿਖ ਰਹੇ ਓਹ ਸਭ ਜੀ ਹਜ਼ੂਰੀਏ ਤੇ ਸਰਕਾਰ ਦੇ ਬੇਲੀ ਬਣ ਗਏ! ਆਪਣਾ ਦਬ ਦਬਾ ਬੈਠਾਣ ਲਈ ਅੰਗ੍ਰੇਜ਼ ਮਨ ਭਾਂਦਾ ਅਤਿਆਚਾਰ ਕਰਦੇ ਸਨ ਕੋਈ ਅਗੋਂ ਕੁਸਕ ਨਹੀ ਸੀ ਸਕਦਾ। ਸਿਖ ਵਿਸ਼ੇ ਵਿਕਾਰਾਂ ਵਿਚ ਫਸਕੇ ਧਰਮ ਕਰਮ ਵੀ ਛਡ ਬੈਠੇ ਸਨ। ਗੁਰ ਬਾਣੀ ਅਲੋਪ ਹੋ ਗਈ ਸੀ, ਗੁਰੂ ਗਰੰਥ ਉਲੀ ਤੇ ਚੂਹਿਆ ਨੇ ਖਾ ਲਏ ਸਨ। ਸਿਖਾਂ ਦੀ ਦਸ਼ਾ ਤੇ ਰਹਿਮ ਕਰ, ਅਕਾਲ ਪੁਰਖ ਅੰਤ੍ਰਯਾਮੀ ਨੇ, ਸਿਖ ਧਰਮ ਦਾ ਪੁਨਰ ਉਥਾਨ ਕਰਨ ਲਈ, ਸਿਖੀ ਰੂਪ ਫੁਲਵਾੜੀ, ਮੁਰਝਾਈ ਹੋਈ ਨੂ, ਹਰੀ ਭਰੀ ਤੇ ਸਰ ਸਬਜ ਕਰਨ ਲਈ **ਸ੍ਰੀ ਸਤਿ ਗੁਰੂ ਰਾਮ ਸਿੰਘ ਜੀ** ਨੂ ੧੮੭੨ ਬਿ: ਦਿਨ ਵੀਰ ਵਾਰ ਮਾਘ ਦੀ ਬਸੰਤ ਪੰਚਮੀ, ਵਾਲੀ ਰਾਤ ਨੂ ਭੇਜਿਆ ਮਾਤਾ ਸਦਾਂ ਕੌਰ ਦੀ ਕੁਖੋਂ ਅਤੇ ਪਿਤਾ ਜਸਾ ਸਿੰਘ, ਜੀ ਦੀ ਅੰਸ ਥੀ ਜਿੰਨਾ ਨੇ ਭੈਣੀ ਨਾਮੀ ਪਿੰਡ, ਜਿਲਾ ਲੁਦੇਹਾਣਾ ਵਿਚ, ਜਨਮ ਲੈ ਸਿਖ ਪੰਥ ਦੀ ਵਾਗ ਡੋਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਾਬਾ ਬਾਲਕ ਸਿੰਘ ਜੀ ਨਾਲ ਕੀਤੇ ਹੋਏ ਏਸ ਬਚਨ ਅਨੁਸਾਰ ਕਿ 'ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ' ਸੰਭਾਲੀ। ਇਸ ਗਲ ਨੂ ਪੰਥ ਪ੍ਰਕਾਸ਼ ਦੇ ਕਰਤਾ ਜੀ ਨੇ ਚੰਗੀ ਤਰਾਂ ਪ੍ਰਵਾਨ ਕੀਤਾ ਏ ਆਪ ਲਿਖਦੇ ਹਨ:—

ਸੋਈ ਨੇਤ ਫੁਰੀ ਆਇ ਸੰਮਤ ਬਹੱਤ੍ਰੇ ਮੇ ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰਕੈ।
ਜਿਲਾ ਲੁਦਿਹਾਨਾ ਗਾਮ ਭੈਣੀ ਨਾਮ ਜਾਣੇ ਆਮ ਅਵਤਰੇ ਸਿੰਘ ਰਾਮ ਕਲਾ ਲੈ ਟਾਰਕੈ।
ਜਾਤ ਤ੍ਰਖਾਣੋ ਜਸੇ ਨਾਮਕੇ ਅਵਸੇ ਘਰ ਮਾਤ ਸਦਾ ਮੈਂ ਪ੍ਰਕਾਸੇ ਨਾਮ ਪ੍ਰਚਾਰ ਕੈ
ਬਾਲਹੀਪਨ ਸੇਂਥੇ, ਈਸ੍ਵਰ ਕੋ ਮਨ ਸੈਂਥੇ ਧਿਆਵਤੇ ਸਗੁਨ ਸੈਂਥੇ ਜਨੋਂ ਕੋ ਸੁਧਾਰ ਕੈ।

## ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਸਬੰਧੀ ਭਵਿਸ਼ਤ ਬਾਣੀ

ਇਸ ਤੋਂ ਪਹਿਲਾਂ ਕਿ ਅਸੀਂ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਦੇ ਜੀਵਨ ਚਰਿਤ੍ਰ ਸਬੰਧੀ ਕੁਝ ਲਿਖੀ ਏ, ਆਪਣੇ ਪਾਠਕਾਂ ਦੀ ਸ਼ੰਕਾ ਸਮਾਧਾਨ ਕਰਨ ਲਈ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਸਬੰਧੀ ਕੀਤੀਆਂ ਹੋਈਆਂ ਭਵਿਸ਼ ਬਾਣੀਆਂ ਜੋ ਸ੍ਰੀ ਸਤਿ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਸਤਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਹਨ ਦਰਜ ਕਰਦੇ ਹਾਂ ਸ੍ਰੀ ਨਾਨਕ ਦੇਵ ਜੀ ਅਜਿਤੇ ਰੰਧਾਵੇ ਨੂ ਬਾਰਵੇਂ ਗੁਰੂ ਸਬੰਧੀ ਇਉਂ ਦਸਦੇ ਹਨ:—

ਗੁਰੂ ਚੇਲੇ ਰਹਿਰਾਸ ਅੰਤ੍ਰ ਵੇਖੇ ਟੋਹਿ। ਸੁਆਂਗੀ ਹਰਿ ਪ੍ਰਭੁ ਹੋਯਾ ਨਹੀ ਮਲਾਵਾ ਤੋਹਿ।

---

ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ' ਹਜ਼ੂਰ ਸਾਹਿਬ ਵਿਖੇ ਗੁਰੂ ਬਾਲਕ ਸਿੰਘ ਜੀ ਨੂ ਜਾਕੇ ਮਿਲੇ ਤੇ ਗੁਰਤਾ ਅਰਪਣ ਕੀਤੀ।

ਤਿਸ ਦਾ ਪ੍ਰਮਾਰਥ । ਭਾਈ ਅਜਿਤਿਆ **ਬਾਰਵਾਂ** ਜਾਮਾ ਜਦ ਗੁਰੂ ਹੋਵੇਗਾ । ਨਿਰਲੰਭ ਸਭ ਦੁਨੀਆ ਤੇ ਨਿਆਰਾ ਨਿਰਲੇਪ ਰਹੇਗਾ ਅਤੇ ਆਪ ਕੋ ਜਤਾਾਵੇਗਾ । ਨਹੀ ਨਿਰਮੋਹ ਹੋਵੇਗਾ ਅਤੇ ਆਸਰਾ ਜੋ ਲਏਗਾ, ਇਕ ਅਕਾਲ ਪੁਰਖ ਕਾ ਲਏਗਾ । ਸੂਲੀ ਸਬਦ ਉਚਰੇਗਾ । ਔਰ ਸਬਦ ਹੀ ਕਮਾਏਗਾ ਅਰ ਜੋ ਸਿਖ ਹੋਣਗੇ ਤਿਨਕੋ ਸਬਦ ਹੀ ਦਸੇਗਾ । ਤਿਸਕੇ ਆਸਰੇ ਮਾਰਗ ਚਲੇਗਾ ਇਸ ਕਰਕੇ ਜਗਤ ਵਿਖੇ ਜੈਕਾਰ ਹੋਵੇਗਾ ਅਤੇ ਉਸਤਤ ਹੋਵੇਗੀ । ਅਤੇ ਜਹਾਂ ਤਕ ਸਿਖ ਭੰਨਾਂ ਤੁਟਾ ਹੋਵੇਗਾ ਸੋ ਸਭ ਉਸਦੀ ਪੈਰੀ ਆਇ ਪੈਣਗੇ ਸੋ ਨਵੇਂ ਸਿਰੇ ਤੇ ਸਿਖ ਹੋਣਗੇ ਅਤੇ ਉਨਾਂ ਕੋ ਬਖਸ਼ ਕਰ ਗੁਰੂ ਬੋਹਿਥਾ ਹੋਵੇਗਾ ਅਤੇ ਸਿਖ ਜੋ ਹੋਵੇਗਾ ਉਸ ਜਹਾਜ ਪੁਰ ਚੜਕੇ ਪਾਰ ਹੋਵੇਗਾ ।ਭਾਈ ਅਜਿਤਿਆ ਜੋ ਕੋਈ ਸਤਿਗੁਰੂ ਕੋ ਮਿਲੇਗਾ ਸੋ ਸਭ ਕਲਾਂ ਗੁਰੁ ਦੀਆਂ ਕਬੂਲ ਕਰੇਗਾ ਤਾਂ ਸਤਿਗੁਰਾਂ ਦੇ ਸਬਦ ਨਾਲ ਭਿਜੇਗਾ ਅਤੇ ਜਿਨ੍ਹਾਂ ਪਾਸੋਂ ਰਹਿਤਾਂ ਤੇ ਓਹ ਕਰਮ ਨਾ ਹੋਣਗੇ ਅਤੇ ਸੰਸਾਰ ਦੀ ਲਾਜ ਵਿਚ ਮਰਨਗੇ ਤਾਂ ਭਾਈ ਓਨ੍ਹਾਂ ਕੋ ਗੁਰੁ ਕਦੀ ਨਾ ਮਿਲੇਗਾ ਜੋ ਸ੍ਰੀ ਗੁਰੂ ਜੀ ਦੇ ਬਚਨਾਂ ਤੋਂ ਬੇਮੁਖ ਹੋਣਗੇ ਓਨ੍ਹਾਂ ਨੂ ਗੁਰੂ ਮੁਹ ਨਾ ਲਾਵੇਗਾ ਅਤੇ ਗੁਰੂ ਕੇ ਬਚਨ ਏਹ ਹੈਨ ।

ਜੋਰ ਜੁਲਮ ਚੋਰੀ ਯਾਰੀ ਪਰ ਨਿੰਦਯਾ ਸੋ ਮੇਰਾ ਸਿਖ ਹੋਵੇ ਏਹ ਬਾਤਾਂ ਨਾ ਕਰੇ ਤੇ ਜੋ ਗੁਰੂ ਕੇ ਬਚਨਾਂ ਉਪਰ ਨਾਂ ਚਲਣਗੇ ਅਰ ਓਹੀ ਕਰਮ ਕਰਨਗੇ ਤਿਸ ਕਰਕੇ ਫਿਰ ਨਰਕ ਗਾਮੀ ਹੋਣਗੇ ਤੇ ਗੁਰੂ ਕੇ ਸਬਦ ਦਾ ਰੰਗ ਨਾ ਚੜੇਗਾ ਓਹ ਕੋਰੇ ਹੀ ਰਹਿਣਗੇ ਸੋ ਕਲੀ ਕਾਲ ਵਿਚ ਡੁਬਣਗੇ ।ਭਾਈ ਅਜਿਤਿਆ **ਬਾਰਵਾਂ** ਜਾਮਾ ਕਰੜਾ ਰਾਹ ਦਸੇਗਾ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਿਸ਼ਾਹ ਪਿਛਲਾ ਕਮਾਯਾ ਏਵੇਂ ਹੀ ਬਰਬਾਦ ਜਾਇਗਾ ਜੋ ਤੇਰਾ ਨਾਮ ਜਪਦੇ ਰਹੇ ਸਨ ਓਹਭੀ ਕੁਝ ਹਥ ਲਗੇਗਾ ਕਿ ਨਹੀ । ਤਾਂ ਬਚਨ ਹੋਯਾ, ਬੱਚਾ ਸ਼ਬਦ ਜੋ ਗੁਰੂ ਕਹਿਆ ਹੈ ਸੋ ਉਸ ਵਿਚ ਚੋਰੀ ਯਾਰੀ ਪਰ ਨਿੰਦਯਾ ਜੋ ਹੈ ਸਭ ਮਨਹ ਕੀਤੇ ਹਨ ਜੋ ਐਸੇ ਸਿਖ ਹੋਵਣਗੇ । ਪੜ੍ਹਨਗੇ । ਗਾਵਣਗੇ ਕਮਾਇ ਨਾ ਸਕਣਗੇ ਅਤੇ ਦਸਵੇਂ ਗੁਰੂ ਨੂ ਮਨ ਵਿਚ ਯਾਦ ਕੋਈ ਨਹੀ ਰਿਹਾ । ਭਾਈ ਕਲੀ ਕਾਲ ਵਿਚ ਬਾਹਰਵਾਂ ਗੁਰੂ ਭਾਈ ਅਵਤਾਰ ਹੋਵੇਗਾ ਅਤੇ ਮੁਖਵਾਕ ਕਰਕੇ ਸਭਕੋ ਭੁਲਾ ਦੇਵੇਗਾ ਅਤੇ ਸਿਖ ਗੁਰੂ ਨਾਲੋ ਭਜਣਗੇ ਨਿੰਦਯਾ ਕਰਨਗੇ ਫੇਰ ਓਨ੍ਹਾਂ ਨੂੰ ਚੌਰਾਸੀ ਵਿਚ ਸਦੀਐ ਹੈ "

ਜੁਗਾ ਜੁਗੰਤ੍ਰ ਸਤਿਗੁਰੂ ਦੂਸਰ ਹੋਯਾ ਨਾਂ ਹੋਗ<br>
ਚੁਰਾਸੀ ਜਾਮੇ ਪਹਿਰ ਕੇ ਪਾਛੇ ਭਯਾ ਅਲੋਪ ।<br>
ਸੱਤ੍ਰ ਜਾਮੇ ਭਗਤ ਜਨ ਚੌਦਾਂ ਸਤਿਗੁਰੁ ਰਾਇ<br>
ਗੁਰਮੁਖ ਹੋਇ ਸੁ ਮਿਲੈਂਗੇ ਮਨਮੁਖ ਮਿਲੇ ਸਜਾਇ ।"

ਪੰਨਾ ੧੫੪੧-੪੨ (ਜਨਮ ਸਾਖੀ ਭਾਈ ਬਾਲੇ ਸੰ: ੧੯੫੨ ਬਿ: ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਨੇ ਛਾਪੀ)

ਸਾਹਬ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰਿੰਡ ਨਾਮਹ' ਨਾਮੀ ਪੁਸਤਕ ਵਿਚ ਭਵਿਸ਼ ਸਬੰਧੀ ਬਹੁਤ ਸਾਰੇ ਹਾਲ ਲਿਖੇ ਹਨ, ਆਪ ਜੀ ਨੇ ਦਸਿਆ ਹੈ ਕਿ ਇਸ ਪੁਸਤਕ ਨੂੰ ਅਸੀਂ ਸੰਸਕ੍ਰਿਤ ਤੋਂ ਭਾਸ਼ਾ ਵਿਖੇ ਕੀਤਾ ਹੈ ਏਹ ਕਥਾ ਸ੍ਰੀ ਸੁਕਦੇਵ ਜੀ ਨੈ ਰਾਜਾ ਪ੍ਰੀਛਤ ਨੂ ਸਰਵਣ ਕਰਾਈ ਸੀ । ਏਹ ਪੁਸਤਕ ਅਜੇ ਅਪ੍ਰਕਾਸ਼ਤ ਹੈ । ਇਸ ਦੀ ਇਕ ਬਹੁਤ ਪੁਰਾਣੀ ਹਸਤ ਲਿਖਤ ਕਾਪੀ ਸਾਨੂ ਮਿਲੀ ਹੈ ਇਸ ਦਾ ਅਰੰਭ ਇਉਂ ਹੁੰਦਾ ਹੈ

ਅਥ ਸ੍ਰੀ ਭੋਗਲ ਪੁਰਾਣੇ ਦੁਆਦਸ ਅਸਕੰਧੇ ਗੁਰ ਬੰਸਾਵਲੀ ਲਿਖਯਤੇ ਚਤਰ ਦਸ ਅਵਤਾਰੇ ਸ੍ਰੀ ਗੁਰਿੰਡ ਨਾਮਹ ਬਰਨਨੰ । ਸ੍ਰੀ ਸੁਕਦੇਵ ਰਾਜੇ ਪ੍ਰੀਛਤ ਸੰਭ ਦੇ ਸ੍ਰੀ ਗੁਰਿੰਡ ਨਾਮਹ ਕਲਯੁਗੇ ਭਾਖਾ ਕਰਕੇ ਸੁਨਾਵਣਾ ਸ੍ਰੀ ਮੁਖਵਾਕ ਪਾਤਸਾਹੀ ੧੦।

ਇਸ ਪੁਸਤਕ ਵਿਚ ਆਪ ਬਾਰਵੇਂ ਗੁਰੂ ਬਾਬਤ ਇਉਂ ਦਰਜ ਕੀਤਾ ਏ ।

ਜਾਕੇ ਸੁਰਜਸ ਰਟਤ ਹੈ ਸ਼ੇਖਤ ਕੋਟ ਮਹੇਸ਼ ।
ਸੋ ਪ੍ਰਗਟੇਗਾ ਪ੍ਰਿਥੀ ਪੁਰ ਕੁਲ ਛਤ੍ਰੀ ਦਿਨੇਸ਼ ।
ਦੁਆਦਸ ਪੁਰਖ ਹੈਂ ਆਦ ਸੇ ਸਭਹਨ ਕੇ ਸਿਰ ਮੌਰ ।
ਸਕਤ ਅਨੰਤੀ ਆਂਹਿੰਗੇ ਆਦਿ ਇਹੈ ਨਹੀ ਔਰ ।
ਯਾਹੀ ਕੁਲ ਤੇ ਉਪਜੈ ਤਾਹੀ ਕੁਲ ਕੋ ਨਾਮ,
ਪੁਨ ਦੁਵਾਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ ।
ਤਿਥਿ ਖਸ਼ਟਮੀ ਸੁਰਗੁਰ ਵਾਰਾ ।
ਭਸਮੰਤ ਨਗਰ ਸਤਿਲੁਦ ਕਨਾਰਾ ।
ਕਲਿਜੁਗ ਮੈਂ ਸਤਿਜੁਗ ਕਰ ਠਾਨੋ ।
ਤਬੀ ਬਾਰ੍ਹਵਾ ਬਪੁ ਪਛਾਨੋ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਪਨੀ ਰਚਿਤ ਪੁਸਤਕ ਸੌ ਸਾਖੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਬਾਬਤ ਇਉਂ ਪੇਸ਼ੀਨ ਗੋਈ ਕੀਤੀ ਏ :-

ਰਿਲਪੁਰ ਬੀਚ ਬਾਢੀ ਸੁਤ ਹੋਈ । ਬਲੂਆ ਰਾਜ ਕਰੇਗਾ ਸੋਈ ।
ਦੇਸ ਪੰਜਾਬ ਸੂਦ ਜੋ ਹੋਯਾ । ਤਿਨ ਏਹ ਪੰਥ ਮਰਨ ਕਰ ਜੋਯਾ ।
ਰਾਮ ਸਿੰਘ ਉਠ ਨੀਚਨ ਡਰੈ । ਅਵਨੀ ਏਕ ਰਸੌਦੀ ਕਰੈ ।
ਸਿੰਘਨ ਦਲ ਪਤ ਪਾਸੈ ਰਾਖੈ । ਤਾ ਮਤ ਮਾਰ ਰਾਜ ਰਸ ਚਾਖੈ ।
(ਸੌ ਸਾਖੀ ਸ੍ਰੀ ਮੁਖਵਾਕ ਪਾ: ੧੦)

ਇਕ ਸਮੇ ਭਾਈ ਨੰਦ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਬੇਨਤੀ ਕੀਤੀ ਕਿ ਹੇ ਗ੍ਰੀਬ ਨਿਵਾਜ ਜੀ ਆਪ ਫੇਰ ਕਦੋਂ ਅਵਤਾਰ ਧਾਰ ਕੇ ਮਾਤ ਲੋਕ ਦੇ ਜੀਆਂ ਦਾ ਉਧਾਰ ਕਰੋਗੇ? ਗੁਰੁ ਜੀ ਨੇ ਉਤ੍ਰ ਦਿਤਾ -

"ਨੰਦ ਸਿੰਘ ਸੁਣ ਤੋਹਿ ਸਨਾਊਂ। ਤੇਰੇ ਮਨਕਾ ਭਰਮ ਮਿਟਾਊਂ।
ਇਕ ਦਸਮੇ ਗੁਰੁ ਹੋਇ ਅਵਤਾਰਾ। ਹੋਵੈ ਨਹਿ ਪ੍ਰਗਟ ਸੰਸਾਰਾ।
ਜੋਤ ਹਮਾਰੀ ਤਿਤੁ ਤਨ ਰਹੈ। ਸੁਣਕੇ ਨੰਦ ਸਿੰਘ ਤਬ ਗਹੈ।
ਬਾਰੁਮੇ ਗੁਰੁ ਕੇ ਲਛਨ ਕਹੌਂ। ਸ੍ਰੀ ਮੁਖ ਤੇ ਦਸ਼ਮੇਸ਼ ਉਚਰੇ।
ਬਾਰੁਮੇ ਗੁਰੂ ਕੇ ਲਛਨ ਗਾਊ। ਸਭਹੀ ਤੋਕੋ ਭਾਖ ਸਨਾਊ।
ਬਾਂਰਾ ਸੈ ਆਠਤ੍ ਜਬ ਆਵੈ। ਸੰਤ ਖਾਲਸਾ ਜਗ ਪ੍ਰਗਟਾਵੈ।
ਜਪੰ ਜਾਪ ਹਿਰਦੇ ਕੇ ਮਾਂਹੀ। ਵਹਿ ਸਿਖ ਧਰਮ ਰੂਪ ਹੋ ਜਾਹੀ।
ਗਊਅਨ ਰੱਛ ਕਰਨ ਸਿਖ ਭਾਰੀ। ਅੱਸੀ ਸੀਸ ਲਗੈ ਇਸਵਾਰੀ।
ਬਾਰਾਂ ਸੈ ਅਠਾਸੀ ਜਬ ਆਵੈ। ਸਤਿਗੁਰੁ ਦੇਸ ਛੋਡ ਪ੍ਰਦੇਸ ਸਿਧਾਵੈ।
ਸਭ ਸਿਖਨ ਕਾ ਦੇਖ ਬੀਚਾਰਾ। ਧਰਮ ਅਧਰਮ ਕਾ ਸਕਲ ਪਸਾਰਾ।
ਰਾਮ ਸਰੋਵਰ ਕਰ ਇਸਨਾਨਾ। ਵਡ ਤੀਰਥ ਪੁਨ ਕਰੇ ਪਿਆਨਾ।
ਬਾਢੀ ਸੁਤ ਕਹੀਐ ਗੁਰ ਜੋਈ। ਅਕਲ ਕਲਾ ਸੋ ਪ੍ਰਗਟ ਹੋਈ।
(ਸਾਖੀ ਵਡ ਤੀਰਥ ਦੀ)

ਏਹ ਸਾਖੀ ਹਰੀ ਪੁਰਾ ਨਾਮੀ ਪਿੰਡ ਜੋ ਜਿਲਾ ਫੀਰੋਜ ਪੁਰ ਵਿਚ ਹੈ, ੧੯੨੭ ਬਿਃ ਨੂ ਤੀਰਥ (ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਵਡ ਤੀਰਥ ਹੈ) ਪੁਟਨ ਤੇ ਲੋਹੇਦੇ ਸੰਦੂਕ ਵਿਚੋਂ ਨਿਕਲੀਏ ਸ੍ਰੀ ਮਾਨ ਗਯਾਨੀ ਗਯਾਨ ਸਿੰਘ ਜੀ ਇਸਦੇ ਬਾਬਤ ਇਉਂ ਤਸਦੀਕ ਕਰਦੇ ਹਨ:——

"੧੯੨੭ ਬਿਕ੍ਰਮੀ ਨੂ ਤੀਰਥ ਪੁਟਨ ਤੇ ਲੋਹੇ ਦੇ ਸੰਦੂਕ ਵਿਚੋਂ ੧ ਚਰਨ ਪਾਦਿਕਾ ਸ੍ਰੀ ਗੁਰੂ ਨਾਨਕ ਦੇਵ ਜੀ ਦੀਪਥਰ ਦੀ ਤੇ ਦੋ ਹੁਕਮ ਨਾਮੇ ਇਕ ਪੋਥੀ ਦਸਮੇ ਗੁਰੂ ਦੀ ਨਿਕਲੀ। ਦੇਖੋ ਤ੍ਵਾਰੀਖ ਗੁਃ ਖਾਃ ਭਾਃ ੧ ਗੁਰੂ ੧੦ ਪੰਨਾ ੩੪੦)

ਏਹ ਸਾਖੀ ਵਡਤੀਰਥ ਦੀ ਸਾਖੀ ਕਰਕੇ ਮੁਸ਼ਹੂਰ ਹੈ ਜੋ ਅਜ ਤੀਕ ਹਰੀ ਪੁਰਾ ਵਡਤੀਰਥ ਦੇ ਗੁਰੂ ਦੁਆਰੇ ਵਿਚ ਮੌਜੂਦ ਹੈ। ਜਿਸਦਾ ਪ੍ਰਮਾਨ ਅਸੀ ਉਤੇ ਦੇ ਆਏ ਹਾ ਇਸ ਵਿਚ ਹੋਰ ਵੀ ਭਵਿਸ਼ ਸਬੰਧੀ ਬਹੁਤ ਸਾਰੇ ਬਚਨ ਹਨ।

ਦਾਦੂ ਸਾਹਬ ਉਚਾਰਿਆ ਕ੍ਰਿਪਾ ਸਿੰਧ ਮਹਾਂਨ।
ਤੁਮ ਪੀਛੇ ਦੁਖ ਦੇਣਗੇ ਜੋ ਹਨ ਮੁਸਲਮਾਨ।
ਕ੍ਰਿਪਾ ਸਿੰਧ ਉਚਾਰਿਆ ਸੁਣਹੋ ਦਾਦੂ ਦਾਤ।
ਪੁਨਾ ਸਿੰਘ ਸਜ੍ਹਾਇਕੇ ਬੈਰ ਲਊਂ ਬਹੁ ਭਾਂਤ।
ਕ੍ਰਿਪਾ ਸਿੰਘ ਜੀ ਨੇ ਮੁਖੋਂ ਯੋਂ ਉਚਾਰੀ।
ਰਚੋਂ ਪੰਥ ਨੀਕਾ ਅਸੰ ਨਾਮਧਾਰੀ।
ਸਦਾ ਰੈਨ ਦਿਨ ਸੋ ਜਪੈ ਗੋ ਅਕਾਲੰ।
ਸਭੀ ਰਿਧਿ ਸਿਧੰ ਦਈ ਤਾਸ ਆਲੰ।

ਜਿਤੇ ਬੈਰ ਹਮਸੋਂ ਪਾਪੀ ਜਾਨ ਕੀਨੇ।
ਤਿਤੇ ਬੈਰ ਲੈਹੋਂ ਭਲੀ ਭਾਤ ਚੀਨੇ।
ਸਭਾ ਵੇ ਮਲੇਛੀ ਕਰਾਂਗਾ ਮੈ ਦੂਰੀ।
ਵਹੀ ਰਹਿਣ ਪੈਹੈ ਜੋ ਮਿਲੇਗਾ ਹਜ਼ੂਰੀ।
ਕ੍ਰਿਪਾ ਸਿੰਧ ਮੁਖੋਂ ਯਹਿ ਗਾਨਾ।
ਖਾਸ ਦੀਵਾਨ ਦਰਾਜੇ ਮਹਾਨਾ।
ਤਿਨ ਮਹਿ ਰਾਮ ਸਿੰਘ ਮਮਸਾਰਾ।
ਦੇਸ ਮਾਲਵੇ ਮਹਿਅਵਤਾਰਾ।

( ਸ੍ਰੀ ਗੁਰ ਬਿਲਾਸ ਪਾਤਸ਼ਾਹੀ ੧੦ ਦਾਦੂ ਜੀ ਦੇ ਪੁਛਨ ਤੇ ਗੁਰੂ ਜੀ ਵਲੋਂ)

' ਐਪੈ ਗੁਰੁ ਦਸਮ ਦਰਸ ਦੈਜੋ ਕਹਿਰ ਤਾਂਹਿ ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈਹੈ'

( ਪੰਥ ਪ੍ਰਕਾਸ਼ )

"ਅਰ ਓਹੀ ਜੋ ਮਰਦ ਕਾ ਚੇਲਾ ਰਖਿਆ ਆਪਣੇ ਖਾਲਸੇਕੀ ਵਾਸਤੇ ਉਠੇਗਾ। ਸੋ ਉਸਵਿਚ ਸਭ ਬਰਕਤ ਆਪਣੇ ਪ੍ਰਕਾਸ਼ ਕੀ ਹੋਵੇਗੀ। ਬੰਦਗੀ ਤਾਰੀਫ ਗੁਰਿਆਈ ਕੀ ਬਖਸ਼ੀਏਗੀ। ਜੋ ਅਗੇ ਪ੍ਰਕਾਸ਼ ਨਹੀ ਹੋਯਾ। ਪਰ ਗੁਰੂ ਸਦਾਇਗਾ ਨਹੀ। ਸੰਤ ਖਾਲਸੇ ਕੀ ਰਖਿਆ ਵਾਸਤੇ ਜੁਗ ਬਦਲੇਗਾ। ਦੀਵਾਨ ਲਰੇਗਾ। ਸਤਿਜੁਗ ਵਰਤੇਗਾ। ਸਿਰਪਾਣੀ ਪਾਏਗਾ"

(ਪ੍ਰੇਮ ਸੁਮਾਰਗ)

ਅਲੋਪ ਹੋਊਂਗਾ ਰਾਜਦੇ ਮਮਬਾਪੂ ਗੋਬਿੰਦ।
ਬਚਨ ਪਾਲ ਨਾ ਸਕੈਂਗੇ ਬਹੁਤ ਹੋਇਗੇ ਜੰਗ।
ਮੈ ਫੇਰ ਕਰੋਂਗਾ ਖਾਲਸਾ ਵਸੇ ਵਿਚ ਪੰਜਾਬ।
ਚਹੁ ਵਰਨਾ ਕਾ ਏਕ ਰੂਪ ਦੇਖ ਕਰੋਂ ਮੈਂ ਸਾਜ।

(ਕਰਨੀ ਨਾਮਾ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਨ ਗੁਰੂ ਹੋਣਦੇ ਸਬੰਧ ਵਿਚ ਅਨੇਕ ਗੁਰੂ ਸਾਹਬਾ ਵਲੋਂ ਭਵਿਸ਼ ਵਾਕ ਹਨ ਪਰ ਸਮੇਂਦੀ ਅਲਪਤਾ ਤੇ ਵਿਸਥਾਰ ਦੇ ਡਰਤੋਂ ਇਸਨੂੰ ਏਥੇਹੀ ਛਡ ਹੁਣ ਆਪ ਜੀ ਦੇ ਜੀਵਨ ਚਰਿਤ੍ਰ ਸਬੰਧੀ ਕੁਝ ਨਮੂਨਾ ਪਾਠਿਕਾਂ ਦੀ ਭੇਟਾ ਕਰਦੇ ਹਾਂ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਾਲ ਉਮਰਾ

ਆਪ ਜੀ ਦੀ ਬਾਲ ਉਮਰਾ ਵਿਚ ਕੋਈ ਅਜੇਹੀ ਘਟਨਾ ਨਹੀ ਹੋਈ ਜਿਸਨੂੰ ਅਸੀ ਵਿਸਥਾਰ ਪੂਰਬਕ ਦਸੀਏ। ਬਾਲ ਜੀਵਨ ਆਪ ਜੀ ਦਾ ਬਹੁਤ ਸਾਰਾ ਗੁਰੁਮੁਖੀ ਵਿਦਯਾ ਪੜ੍ਹਨ ਵਿਚ ਅਤੇ ਦਸਤਕਾਰੀ ਸਿਖਣ ਵਿਚਹੀ ਖਤਮ ਹੋਯਾ। ਹਾਂ! ਇਕ ਗਲ ਏਥੇ ਏਹ ਦਸਣ ਵਾਲੀ ਜਰੂਰ ਹੈ ਕਿ ਆਪ ਜਦੋ ਇਯਾਣੇ ਸਨ ਤਾਂ ਬਹੁਤ ਸਾਰੇ ਆਪਣੇ ਸਾਥੀ ਬਾਲਕਾਂ ਨੂੰ ਪਿੰਡੋ ਬਾਹਰ ਲੈ ਜਾਂਦੇ ਅਤੇ ਓਨਾ ਦੇ ਹਥਾਂ ਵਿਚ ਰਸੀਆਂ ਨੂੰ ਗੰਢਾਂ ਦੇਕੇ ਓਨਾ ਦੀਆਂ ਮਾਲਾ ਬਨਾਕੇ ਭਜਨ ਕਰਨ ਲਾ ਦੇਂਦੇ ਤੇ ਸਮਾਧੀਆਂ ਲਾ ਕੇ ਬਠਾ ਦੇਂਦੇ। ਆਪ ਜੀ ਦੇ ਅਜੇਹੇ ਬਾਲ ਸਖਾਈ ਸਜਨਾ ਵਿਚੋਂ ਇਕ ਬਾਬਾ ਲੈਹਣਾ ਸਿੰਘ ਜੀ ਸਨ ਜਿਨਾ ਦਾ ਸਿਦਕ ਆਪ ਜੀ ਤੇ ਓਨ੍ਹਾ ਦਿਨਾ ਤਾਂਹੀ ਬਝ ਗਿਆ ਸੀ ਆਪ ਏਹ ਬਚਨ ਆਪਣੀ ਜਬਾਨੀ ਕੀਤਾ ਕਰਦੇ ਸਨ।

## ਜੁਵਾ ਅਵਸਥਾ ਤੇ ਨੌਕਰੀ

ਸੰਮਤ ੧੮੯੩ ਦੀਆਂ ਗਲਾਂ ਹਨ। ਇਕ ਦਿਨ ਸਤਿਗੁਰਾਂ ਦੀ ਵਡੀ ਭੈਣ ਬੀਬੀ-ਸਾਹਬ ਕੌਰ ਜੀ ਜੋ ਰਾਇਪੁਰ ਪਿੰਡ ਵਿਖੇ

ਵਿਆਹੀ ਹੋਈ ਸੀ ਸ੍ਰੀ ਭੈਣੀ ਸਾਹਿਬ ਆਈ ਅਤੇ ਨਾਲ ਹੀ ਆਪ ਜੀ ਦੇ ਪਤੀ ਸ੍ਰਦਾਰ ਕਾਬਲ ਸਿੰਘ ਜੀ ਆਏ। ਸ੍ਰਦਾਰ ਕਾਬਲ ਸਿੰਘ ਲਹੌਰ ਵਿਖੇ ਸਿਖ ਤੋਪ-ਖਾਨੇ ਵਿਚ ਗੋਲ਼ਮਦਾਜ਼ ਸਨ। ਅਤੇ ਇਸ ਕੰਮ ਵਿਚ ਆਪ ਜੀ ਨੂ ਏਡੀ ਮੁਹਾਰਤ ਸੀ ਅਤੇ ਅਤੇ ਆਪ ਅਜੇਹੀ ਮਿਸਤ ਲੈਂਦੇ ਜੋ ਦੁਸ਼ਮਨ ਵਲੋਂ ਆ ਰਹੇ ਗੋਲੇ ਵਿਚ ਗੋਲਾ ਮਾਰਕੇ ਦੋਏ ਗੋਲੇ ਦੁਸ਼ਮਣ ਦੇ ਕੈਂਪ ਵਲ ਭੇਜ ਦੇਂਦੇ। ਅਤੇ ਆਪਣੇ ਗੋਲਿਆਂ ਨਾਲ ਦੁਸ਼ਮਣ ਦੀਆਂ ਤੋਪਾਂ ਦਾ ਮੂਹ ਬੰਦ ਕਰ ਦੇਂਦੇ। ਸੋ ਆਪ ਜੀ ਦੀ ਪ੍ਰੇਰਨਾ ਨਾਲ ਆਪ ੨੧ ਸਾਲ ਦੀ ਆਯੂ ਵਿਚ ਲਹੌਰ ਮਹਾਰਜਾ ਨੌ ਨਿਹਾਲ ਸਿੰਘ ਜੀ ਦੀ ਫੌਜ ਵਿਚ ਭਰਤੀ ਜਾ ਹੋਏ। ਆਪ ਜੀ ਦੇ ਦਿਲ ਵਿਚ ਦੇਸ਼ ਅਤੇ ਪੰਥ ਸੇਵਾ ਦੀ ਲਗਨ ਸੀ ਏਹ ਲਗਨ ਹੀ ਆਪ ਨੂ ਲਹੌਰ ਲੈਗਈ ਪਰ ਏਥੇ ਜਾਕੇ ਆਪਨੇ ਭਜਨ ਅਤੇ ਬਾਣੀ ਤੇ ਅਜੇਹਾ ਜ਼ੋਰ ਦਿਤਾ ਜੋ ਇਕ ਸ੍ਵਾਸ ਵੀ ਖਾਲੀ ਨਾ ਜਾਨ ਦੇਨ। ਇਸੇ ਕਾਰਨ ਆਪ ਜੀ ਦਾ ਪਹਿਰਾ ਵੀ ਮਾਫ ਹੋ ਗਿਆ :—

ਬਡੇ ਥਾਂਇ ਜਾਕੇ ਲਹੌਰ ਪਲਟਨ ਮਾਂਹਿ
ਠਾਨ ਲੀਨ ਨੌਕਰੀ ਪਛਾਨਕੈ ਸੁਕ੍ਰਿਤ ਹੈ।
ਬਾਣੀ ਗੁਰੂ ਕੀ ਪਢੈਹੈਂ ਭਜਨ ਕਰੈਂਹੈਂ ਚੈਂਹੈਂ
ਰਹਿਨੋਂ ਇਕੰਤ ਦੈਹੈਂ ਆਜਜੋਕੌ ਬਿਤਹੈਂ।
(ਪੰਥ ਪ੍ਰਕਾਸ਼)

ਇਸਤਰਾਂ ਆਪ ਭਜਨ ਬਾਣੀ ਕਰਦੇ ਅਤੇ ਬਹੁਤਾ ਇਕਾਂਤ ਨੂ ਪਸੰਦ ਕਰਦੇ ਅਤੇ ਆਪਣੀ ਤਨਖਾਹ ਆਜ਼ਜਾਂ ਗ੍ਰੀਬਾਂ ਅਭਿਆਗਤਾਂ ਨੂ ਵੰਡ ਦੇਂਦੇ ਏਨਾ ਗਲਾਂ ਕਰਕੇ ਆਪ ਜੀ ਦਾ ਨਾਉ ਏਥੇ 'ਭਾਈ' ਪੈਗਿਆ। ਆਪ ਜਿਸ ਪਲਟਨ ਵਿਚ ਸਨ ਏਸ ਪਲਟਨ ਦੇ ਸੂਬੇਦਾਰ ਮੇਜਰ ਸ੍ਰਦਾਰ ਕਾਨ੍ਹ ਸਿੰਘ ਜੀ ਪਿੰਡ ਚੱਕਕਲਾਂ ਰਿਆਸਤ ਮਾਲੇਰ ਕੋਟਲੇ ਦੇ ਸਨ।

## ਨੌਕਰੀ ਸਮੇਂ ਆਪ ਜੀ ਦੀਆਂ ਕੁਝ ਕਰਾਮਾਤਾਂ

ਆਮ ਤੌਰਤੇ ਪਲਟਨਾਂ ਵਿਚ ਲੰਗਰ ਦੀ ਜਗਾ ਇਕ ਹੀ ਹੁੰਦੀ ਸੀ ਜਿਥੇ ਸਾਰੇ ਵਾਰੀ ਵਾਰੀ ਪ੍ਰਸ਼ਾਦੇ ਪਕਾਂਦੇ ਸਨ। ਇਕ ਦਿਨ ਸਤਿਗੁਰੂ ਜੀ ਪ੍ਰਸਾਦਾ ਤਿਆਰ ਕਰਨ ਲਈ ਲੰਗਰ ਵਿਚ ਗਏ ਆਪ ਆਟਾ ਗੁਨ੍ਹ ਰਹੇ ਸਨ ਤਾਂ ਸੂਬੇਦਾਰ ਮੇਜਰ ਦੇ ਆਦਮੀ ਨੇ ਆਕੇ ਕਿਹਾ ਕਿ। ਸੂਬੇਦਾਰ ਸਾਹਬਨੇ ਕਿਤੇ ਕੰਮ ਜਾਣਾਹੈ ਇਸਲਈ ਪਹਿਲਾਂ ਮੈਨੂ ਰੋਟੀ ਪਕਾਲੈਣਦਿਓ, ਪਰ ਆਪ ਜੀ ਨੇ ਓਸਦੀ ਗਲ ਤੇ ਕੁਝ ਧਿਆਨ ਹੀ ਨਾ ਦਿਤਾ ਤੇ ਝਟਾ ਪਟ ਪ੍ਰਸ਼ਾਦੇ ਲੋਹ ਤੇ ਪਾ ਦਿਤੇ। ਬਸ ਫਿਰਕੀ ਸੀ ਸੂਬੇਦਾਰਦੇ ਅਰਦਲੀ ਦਾ ਪਾਰਾ ਐਨ ਸਿਖਰ ਚੜ੍ਹ ਗਿਆ ਤੇ ਝਟ ਜਾਕੇ ਸੂਬੇਦਾਰ ਕੋਲ ਸ਼ਕੈਤ ਕਰ ਦਿਤੀ। ਸੂਬੇਦਾਰ ਆਇਆ ਅਗੇ ਕੀ ਦੇਖਦਾ ਹੈ ਕਿ ਸਤਿਗੁਰੂ ਆਪਣੇ ਰੰਗ ਵਿਚ ਨਾਲੇ ਬਾਣੀ ਪੜ੍ਹ ਰਹੇ ਹਨ ਤੇ ਨਾਲੇ ਪ੍ਰਸ਼ਾਦੇ ਤਿਆਰ ਕਰ ਰਹੇ ਹਨ। ਸੂਬੇਦਾਰ ਨੇ ਕਿਹਾ ਕਿ ਤੁਸੀ ਮੇਰਾ ਹੁਕਮ ਨਹੀ ਮੰਨਿਆ ਆਪ ਨੂ ਪਤਾ ਨਹੀ ਮੈ ਸੂਬੇਦਾਰ ਮੇਜਰ ਹਾਂ ਤੇ ਆਪ ਇਕ ਸਪਾਹੀ ਹੋ ਮੈ ਜੇ ਚਾਹਾਂ ਤਾਂ ਆਪ ਨੂ ਹੁਣੇ ਹੀ ਕੋਟ ਮਾਰਸ਼ਲ ਕਰ ਸਕਦਾਂ ਹਾਂ ਸਤਿਗੁਰਾਂ ਨੇ ਸੂਬੇਦਾਰ ਦੀ ਏਹ ਗਲ ਸੁਣਕੇ ਕਿਹਾ

ਸੂਬੇਦਾਰ ਸਾਹਿਬ ਅਸੀ ਇਕ ਅਕਾਲ ਪੁਰਖ ਤੋ ਬਿਨਾਂ ਹੋਰ ਕਿਸੇ ਦੇ ਨੌਕਰ ਨਹੀ। ਓਸਨੂੰ ਸਤਿਗੁਰਾਂ ਨੇ ਮਨਮੁਖਤਾ ਦਾ ਦਰਜਾ ਦਿਤਾ ਹੈ ਜੋ, 'ਸਤਿਗੁਰੂ ਸਾਹਬ ਛਡਕੇ ਮਨਮੁਖ ਹੋਇ ਬੰਦੇਦਾ ਬੰਦਾ' ਇਸ ਲਈ ਅਸੀਂ ਕਿਸੇ ਬੰਦੇ ਦੇ ਬੰਦੇ ਨਹੀ ਅਸੀਂ ਅਕਾਲ ਪੁਰਖ ਦੇ ਬੰਦੇ ਹਾਂ ਤੇ ਉਸੇਦਾ ਹੁਕਮ ਮੰਨਦੇਹਾਂ। ਜੇ ਤੈਨੂੰ ਬਹੁਤਾ ਮਾਣ ਹੈ ਤਾਂ ਅਧੀ ਲੋਹ ਤੂੰ ਸਾਂਭਲੈ ਆਪ ਨੇ ਕਰਪਾਨ ਨਾਲ ਅਧੀ ਲੋਹ ਤੇ ਲਕੀਰ ਕਢ ਦਿਤੀ ਤੇ ਆਪਣੇ ਪ੍ਰਸ਼ਾਦੇ ਇਕ ਬੰਨੇ ਕਰ ਲਏ। ਸੂਬੇਦਾਰ ਕੀ ਦੇਖਦਾ ਹੈ ਕਿ ਜਿਸ ਬੰਨੇ ਸਤਿਗੁਰਾਂ ਦੇ ਪ੍ਰਸਾਦੇ ਹਨ ਓਸ ਬੰਨੇ ਤੋਂ ਲੋਹ ਸੋਨੇਦੀ ਹੋਗਈ ਏ। ਜਦੋਂ ਆਪਨੇ ਪ੍ਰਸਾਦੇ ਪਲਟੇ ਤਾਂ ਚਾਂਦੀ ਦੀ ਹੋਗਈ। ਜਦ ਆਪ ਜੀ ਨੇ ਪ੍ਰਸ਼ਾਦੇ ਉਤਾਰ ਲਏ ਤਾਂ ਲੋਹ ਮੁੜਕੇ ਲੋਹੇਦੀ ਹੀ ਹੋਗਈ। ਸੂਬੇਦਾਰ ਏਹ ਕੌਤਕ ਦੇਖਕੇ ਚਰਨੀ ਢੈਹ ਪਿਆ ਤੇ ਭੁਲ ਬਖਸ਼ਾਨ ਲਗ ਪਿਆ ਅਸਲ ਵਿਚ ਓਸ ਦਿਨ ਸੂਬੇਦਾਰ ਸਤਿਗੁਰਾਂ ਨੂੰ ਰਸੈਣੀ ਸਮਝਕੇ ਆਪ ਜੀ ਵਲ ਝੁਕਿਆ ਸੀ।

(੨) ਉਸ ਦਿਨ ਤੋਂ ਸੂਬੇਦਾਰ ਆਪ ਜੀ ਦੇ ਸ਼ਰਧਾਲੂਆਂ ਵਿਚੋਂ ਹੋਗਿਆ ਤੇ ਨਿਤਾਪ੍ਰਤੀ ਆਪ ਜੀ ਨਾਲ ਸਤਿਸੰਗ ਕਰਨ ਲਗਾ। ਆਪ ਰਾਤਨੂੰ ਬਾਹਰ ਭਜਨ ਕਰਨ ਜਾਂਦੇ ਤੇ ਸੂਬੇਦਾਰ ਵੀ ਨਾਲ ਹੀ ਜਾਂਦਾ ਇਕ ਦਿਨ ਆਪ ਬਚਨ ਬਲਾਸ ਕਰਦੇ ਬਹੁਤ ਦੂਰ ਨਿਕਲਗਏ। ਤਾਂ ਸੂਬੇਦਾਰ ਨੇ ਕਿਹਾ ਮਹਾਰਾਜ ਬਹੁਤ ਗਜ਼ਬ ਹੋਗਿਆ ਮੈਨੂੰ ਤਾਂ ਯਾਦਹੀ ਨਹੀ ਰਿਹਾ ਮੈ ਤਾਂ ਫੌਜ ਦੀ ਗਿਣਤੀ ਲੈਣੀ ਸੀ। ਬਸ ਮੈਨੂੰ ਤੇ ਸਜਾ ਹੋ ਜਾਇਗੀ। ਸਤਿਗੁਰਾਂ ਕਿਹਾ। ਸੂਬੇਦਾਰ ਸਾਹਬ ਘਬਰਾਓਨਾ ਸਤਿਨਾਮ ਦਾ ਧਿਆਨ ਕਰੋ। ਅਖੀਆਂ ਮੀਟੋ। ਜਾਂ ਅਖੀਆਂ ਮੀਟਕੇ ਖੋਲੀਆਂ ਤਾਂ ਕੀ ਵੇਹਦੇ ਹਨ ਕਿ ਆਪ ਛੌਣੀ ਦੇ ਵਿਚ ਖਲੋਤੇ ਹਨ ਤੇ ਫੌਜਦੀ ਗਿਣਤੀ ਹੋ ਚੁਕੀਏ ਤੇ ਕੀਤੀਏ ਸੂਬੇਦਾਰ ਨੇ ਆਪ ਖੁਦ! ਫੇਰਤੇ ਸੂਬੇਦਾਰ ਸਤਿਗੁਰਾਂ ਦੇ ਚਰਨੀ ਢੈਹ ਪਿਆ ਤੇ ਆਖੇ ਅਜ ਆਪ ਜੀ ਨੇ 'ਸੈਣ' ਵਾਂਗੂੰ ਮੇਰੀ ਲਾਜ ਰਖਨ ਲਈ ਮੇਰਾ ਰੂਪ ਧਾਰਕੇ ਗਿਣਤੀ ਕੀਤੀ ਏ। ਇਸ ਲਈ ਆਪਤਾ ਪ੍ਰਤੱਖ ਅਕਾਲ ਪੁਰਖ ਦਾ ਰੂਪ ਹੋ।

(੩) ਇਕਦਿਨ ਆਪ ਛੌਣੀ ਤੋਂ ਬਾਹਰ ਗਏ ਤੇ ਕੀ ਵੇਂਹਦੇ ਹਨ ਕਿ ਇਕ ਖੂਹਨੂੰ ਬਲਦਾ ਦੀ ਜੋਗ ਜੁਪੀ ਹੋਈ ਏ ਤੇ ਇਕ ਆਦਮੀ ਗਾਧੀ ਤੇ ਬੈਠਾ ਹੋਯਾਏ ਤੇ ਕੁਝ ਪਾਸ ਖਲੋਤੇ ਹਨ। ਆਪ ਨੇ ਛੇਤੀ ਨਾਲ ਜਾਕੇ ਜੋਗ ਖੋਲਦਿਤੀ ਤੇ ਆਦਮੀਨੂੰ ਧਕੇਨਾਲ ਪਿਛੇ ਹਟਾ ਦਿਤਾ ਪਹਿਲੋਂ ਤਾਂ ਜ਼ਿਮਾਂਦਾਰ ਕੁਝ ਨਰਾਜ਼ ਹੋਏ। ਪਰ ਇਕ ਛਿਨ ਵਿਚ ਹੀ ਕੀ ਵੇਹਦੇ ਹਨ ਕਿ ਖੂਹ ਗਰਕ ਹੋਗਿਆ ਅਤੇ ਬਾਕੀ ਕੋਈ ਨਸ਼ਾਨ ਤਕਨਾ ਰਿਹਾ। ਫੇਰ ਤੇ ਜਿਮੀਦਾਰ ਚਰਨੀ ਆ ਪਏ ਆਪਨੇ ਓਨਾਂ ਨੂੰ ਨਾਮ ਮੰਤ੍ਰ ਦੇਕੇ ਆਏ ਗਏ ਸਾਧ ਸੰਤ ਦੀ ਸੇਵਾ ਕਰਨ ਦਾ ਉਪਦੇਸ਼ ਦਿਤਾ ਤੇ ਆਪ ਫੌਜ ਨੂੰ ਆ ਗਏ।

(੪) ਇਕ ਦਿਨ ਆਪ ਛੌਣੀ ਦੇ ਨਾਲ ਇਕ ਪਿੰਡ ਵਲ ਗਏ ਅਗੇ ਕੀ ਵੇਖਦੇ ਹਨ ਕਿ ਮਿਸਾਨਾ ਵਿਚ ਇਕ ਸਿਵਾ ਜਲ ਰਿਹਾਏ ਕੁਝ ਲੋਕੀ ਕੋਲ ਬੈਠੇ ਹਨ। ਆਪ

ਛੋੜੀ ਨਾਲ ਗਏ ਤੇ ਸਿਵੇ ਵਿਚ ਛਾਲ ਮਾਰ ਦਿਤੀ। ਇਸ ਨਜ਼ਾਰੇ ਨੂ ਤਕ ਸੂਬੇਦਾਰ ਤੇ ਰੌਲਾ ਪਾ ਉਠਿਆ। ਪਰ ਆਪ ਝਟ ਉਸ ਮੁਰਦੇ ਨੂ ਚੁਕਕੇ ਬਾਹਰ ਲੈ ਆਏ ਆਪ ਨੂ ਕੋਈ ਦਾਗ ਨਾ ਲਗਾ ਜਦ ਮੁਰਦੇ ਦਾ ਖਫਨ ਪਾੜਿਆ ਜਿਸ ਨੂ ਅਜੇ ਅਗ ਨਹੀ ਸੀ ਲਗੀ ਤਾਂ ਮੁਰਦਾ ਝਟ ਉਨਕੇ ਚਰਨੀ ਆ ਪਿਆ। ਅਤੇ ਸਾਰੇ ਲੋਕਾਂ ਨੂ ਆਖਣ ਲਗਾ ਏਹ ਜਿਸ ਦੇ ਤੁਸੀ ਅਜ ਏਥੇ ਦਰਸ਼ਨ ਕਰ ਰਹੇ ਹੋ ਇਸੇ ਨੂ ਮੈ ਅਜੇ ... ਦੀ ਦ੍ਰਗਾਹ ਵਿਚ ਛਡਕੇ ਆਇਆ ਹਾਂ। ... ਸਾਰੇ ਦੇਵਤੇ ਨਿਮਸਕਾਰ ਕਰਦੇ ਮੈ ਡਿਠੇ ਹਨ ... ਫੇਰ ਕੀ ਸੀ ਫਿਰਤੇ ਸਾਰਾ ਪਿੰਡ, ਹੀ ਆਪ ਜੀ ਦੀ ਸਰਨੀ ਆ ਪਿਆ ਆਪਨੇ ਸਤਿਨਾਮ ਦਾ ਉਪਦੇਸ਼ ਅਤੇ ਆਏ ਗਏ ਨਾਲ ਵੰਡ ਛਕਣ ਦੀ ਹਦੈਤ ਕੀਤੀ ਤੇ ਬਾਣੀ ਪੜਨ ਲਈ ਕਿਹਾ ਧਰਮਸਾਲ

ਕਰਾਕੇ ਛੈਣੀ ਨੂ ਮੁੜ ਆਏ ਉਸ ਪਿੰਡ ਵਿਚ ਅਜੇ ਤੀਕ ਓਹ ਧਰਮਸਾਲਾ ਕਾਇਮ ਹੈ ਅਤੇ ਕਈ ਘਰ ਨਾਮਧਾਰੀਆਂ ਦੇ ਹਨ।

ਆਪ ਜੀ ਦੇ ਅਜੇਹੇ ਬੇਅੰਤ ਕੌਤਕਾਂ ਵਿਚੋਂ ਅਸੀਂ ਆਪ ਨੂ ਵੰਨਗੀ ਮਾਤ੍ਰਹੀ ਦਸਿਆ ਹੈ ਜੇ ਆਪ ਜੀ ਦੇ ਸਾਰੇ ਕਾਰਨਾਮੇ ਲਿਖੇ ਜਾਣ ਤਾਂ ਇਕ ਗ੍ਰੰਥ ਤਿਆਰ ਹੋ ਜਾਂਦਾਏ।

ਸੂਬੇਦਾਰ ਮੇਜਰ ਸ੍ਰਦਾਰ ਕਾਨ੍ਹ ਸਿੰਘ ਜੀ, ਜੋ ਆਪ ਜੀ ਦੀ ਅਖੀਂ ਏਹ ਸਾਰੇ ਚਲਤ੍ਰ ਕਾਰ ਦੇਖ ਚੁਕੇ ਸਨ, । ਆਪ ਜੀ ਦੇ ਤਨੋਂ ਮਨੋਂ ਸਿਖ ਹੋਗਏ ਅਤੇ ਆਪ ਜੀ ਨੂ ਪੂਰਨ ਪੁਰਖ ਅੰਤ੍ਰਯਾਮੀ ਦਾ ਅਵਤਾਰ ਸਮਝਕੇ ਅਦਬ ਕਰਨ ਲਗਪਏ ਅਤੇ ਹੁਣ ਫੌਜ ਵਿਚ ਆਪ ਜੀ ਦਾ ਨਾਮ 'ਭਾਈ' ਤੇ 'ਮਸਤਾਨਾ ਪੈ ਗਿਆ ਅਤੇ ਹਰ ਇਕ ਆਪ ਜੀ ਦੇ ਗੁਣਾਨ-ਵਾਦ ਗਾਨ ਲਗ ਪਿਆ।

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀਦਾ ਮਿਲਾਪ

ਏਨਾ ਦਿਨਾ ਵਿਚਹੀ ਸੰਮਤ ੧੮੯੮ ਵਿਚ ਆਪ ਜੀ ਦੀ ਪਲਟਨ ਕਿਸੇ ਸਰਕਾਰੀ ਕਾਰਜ ਵਸ ਹਜਰੋਂ ਗਈ ਸੀ। ਆਪ ਜੀ ਨੇ ਉਥੇ ਜਾਕੇ ਸ੍ਰੀ ਬਾਬਾ ਬਾਲਿਕ ਸਿੰਘ ਜੀ ਦਾ ਯਸ ਸਰਵਨ ਕਰਿਆ ਅਤੇ ਆਪ ਆਪਣੇ ਬਹੁਤ ਸਾਰੇ ਸਾਥੀਆਂ ਸਮੇਤ, ਜਿਨ੍ਹਾ ਵਿਚੋਂ, ਬਾਬਾ ਜਮੀਤ ਸਿੰਘ ਜੀ ਗਿਲ ਸ੍ਰਦਾਰ ਕਾਨ੍ਹ ਸਿੰਘ ਜੀ ਸੂਬੇਦਾਰ ਮੇਜਰ, ਚਕਕਲਾਂ, ਬਾਬਾ ਮਤਾਬ ਸਿੰਘ ਜੀ ਉਗੋਕੇ। ਦੂਲਾ ਸਿੰਘ ਰਾਜੇ ਆਣੀਆਂ, ਅਲੇਖ ਸਿੰਘ ਬਿਲੀਆਂ ਦਾ, ਬਘੇਲ ਸਿੰਘ ਰਾਜਾ ਜੰਗ, ਸਰੂਪ ਸਿੰਘ ਚਾਪਈ ਮਤਾਬ ਸਿੰਘ ਹਠੂਰ, ਬੁਧ ਸਿੰਘ ਗੁਜਰ ਵਾਲ. ਕਾਨ੍ਹ ਸਿੰਘ ਫੀਰੋਜ ਪੁਤ, ਹਰਸਾ ਸਿੰਘ ਕੰਗਣ ਪੁਰ, ਆਦਿ ੨੫ ਸਿੰਘ ਆਪ ਜੀ ਦੇ ਨਾਲ ਹੋ ਲਏ ਆਪ ਜਦੋਂ ਬਾਬਾ ਬਾਲਕ ਸਿੰਘ ਜੀ ਦੇ ਦ੍ਰਸ਼ਨਾ ਨੂ ਗਏ ਤਾਂ ਅਗੋਂ ਬਾਬਾ ਜੀ ਡੇਹਰੀ ਸਾਹਬ, ਜੋ ਅਜ ਕਲ ਹਜਰੋਂ ਵਿਖੇ ਬਾਬਾ ਜੀ ਦਾ ਪ੍ਰਸਿਧ ਗੁਰਦੁਆਰਾ ਹੈ, ਬੈਠੇ ਗੁਰੂਗ੍ਰੰਥ ਸਾਹਬ ਦਾ ਪਾਠ ਕਰਰਹੇ ਸਨ ਅਤੇ ਸਾਰੰਗ ਰਾਗ ਵਿਚ ਪਾਠਸੀ ਤੇ ਸਬਦ ਆਯਾਸੀ ਸਾਰੰਗ ਮਹਲਾ ੫ ॥ ਠਾਕੁਰ

ਛੇਤੀ ਨਾਲ ਗਏ ਤੇ ਸਿਵੇ ਵਿਚ ਛਾਲ ਮਾਰ ਦਿਤੀ । ਇਸ ਨਜਾਰੇ ਨੂੰ ਦੇਖ ਕੇ ਸੂਬੇਦਾਰ ਤੇ ਰੌਲਾ ਪਾ ਉਠਿਆ । ਪਰ ਆਪ ਝਟ ਉਸ ਮੁਰਦੇ ਨੂੰ ਚੁਕ ਕੇ ਬਾਹਰ ਲੈ ਆਏ ਪਰ ਆਪ ਨੂੰ ਕੋਈ ਦਾਗ ਨਾ ਲਗਾ ਜਦ ਮੁਰਦੇ ਦਾ ਖਫਨ ਪਾੜਿਆ ਜਿਸ ਨੂੰ ਅਜੇ ਆਂਚ ਨਹੀ ਸੀ ਲਗੀ ਤਾਂ ਮੁਰਦਾ ਝਟ ਉਠਕੇ ਚਰਨੀ ਆ ਪਿਆ । ਤੇ ਸਾਰੇ ਲੋਕਾਂ ਨੂੰ ਆਖਣ ਲਗਾ ਏਹ ਜਿਹਦੇ ਤੁਸੀਂ ਦਰਸ਼ਨ ਕਰ ਰਹੇ ਹੋ ਇਸ ਨੂੰ ਮੈਂ ਅਜੇ ਥੋੜਾ ਚਿਰ ਹੋਯਾ ਦ੍ਰਗਾਹ ਵਿਚ ਛਡ ਕੇ ਆਯਾ ਹਾਂ । ਇਸ ਨੂੰ ਸਾਰੇ ਦੇਵਤੇ ਨਿਮਸ਼ਕਾਰ ਕਰਦੇ ਮੈਂ ਡਿਠੇ ਹਨ ਬਸ ਫੇਰ ਕੀ ਸੀ ਫਿਰ ਤੇ ਸਾਰਾ ਪਿੰਡ ਹੀ ਆਪ ਜੀ ਦੀ ਸਰਨੀ ਆ ਪਿਆ । ਆਪ ਜੀ ਨੇ ਸਤਿਨਾਮ ਦਾ ਉਪਦੇਸ਼ ਅਤੇ ਆਏ ਗਏ ਨਾਲ ਵੰਡ ਛਕਣ ਦੀ ਹਦੈਤ ਦਿਤੀ ਤੇ ਬਾਣੀ ਪੜਨ ਲਈ ਕਿਹਾ । ਧਰਮਸਾਲਾ ਬਣੌਣ ਦਾ ਪ੍ਰਣ ਕਰਾ ਕੇ ਛੋਣੀ ਨੂੰ ਮੁੜ ਆਏ । ਉਸ ਪਿੰਡ ਵਿਚ ਅਜੇ ਤਕ ਓਹ ਧਰਮਸਾਲਾ ਕਾਇਮ ਹੈ ਅਤੇ ਕਈ ਘਰ ਨਾਮਧਾਰੀਆਂ ਦੇ ਹਨ ।

ਆਪ ਜੀ ਦੇ ਅਜੇਹੇ ਬਿਅੰਤ ਕੌਤਕਾਂ ਵਿਚੋਂ ਅਸੀ ਆਪ ਨੂੰ ਵੰਣਗੀ ਮਾਤ੍ਰ ਹੀ ਦਸਿਆ ਹੈ ਜੇ ਆਪ ਜੀ ਦੇ ਸਾਰੇ ਕਾਰਨਾਮੇ ਲਿਖੇ ਜਾਣ ਤਾਂ ਇਕ ਗ੍ਰੰਥ ਤਿਆਰ ਹੋ ਜਾਂਦਾ ਹੈ ।ਸੂਬੇਦਾਰ ਮੇਜਰ ਸ੍ਰਦਾਰ ਕਾਨ੍ਹ ਸਿੰਘ, ਜੋ ਆਪ ਜੀ ਦੀ ਅਖੀਂ ਏਹ ਸਾਰੇ ਚਮਤਕਾਰ ਦੇਖ ਚੁਕੇ ਸਨ, ਆਪ ਜੀ ਦੇ ਤਨੋ ਮਨੋ ਸਿਖ ਹੋ ਗਏ ਤੇ ਆਪ ਜੀ ਨੂੰ ਪੂਰਨ ਪੁਰਖੁ ਅੰਤ੍ਰਜਾਮੀ ਦਾ ਅਵਤਾਰ ਸਮਝ ਕੇ ਅਦਬ ਕਰਨ ਲਗ ਪਏ ਅਤੇ ਹੁਣ ਫੌਜ ਵਿਚ ਆਪ ਜੀ ਦਾ ਨਾਮ 'ਭਾਈ' ਤੇ 'ਮਸਤਾਨਾ' ਪੈ ਗਿਆ ਅਤੇ ਹਰ ਇਕ ਆਪ ਜੀ ਦੇ ਗੁਣਾਨ ਵਾਦ ਗਾਨ ਲਗ ਪਏ ।

### ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਮਿਲਾਪ

ਇਨ੍ਹਾ ਦਿਨਾਂ ਵਿਚ ਹੀ ਸੰਮਤ ੧੮੯੮ ਵਿਚ ਆਪ ਜੀ ਪਲਟਨ ਕਿਸੇ ਸਰਕਾਰੀ ਕਾਰਜ ਵਸ ਹਜਰੋਂ ਗਈ ਸੀ ।ਆਪ ਜੀ ਨੇ ਉਥੇ ਜਾਕੇ ਸ੍ਰੀ ਬਾਬਾ ਬਾਲਕ ਸਿੰਘ ਜੀ ਦਾ ਯਸ ਸਰਵਨ ਕਰਿਆ ਅਤੇ ਆਪ ਅਪਨੇ ਬਹੁਤ ਸਾਰੇ ਸਾਥੀਆਂ ਸਮੇਤ, ਜਿਨ੍ਹਾਂ ਵਿਚੋਂ ਬਾਬਾ ਜਮੀਤ ਸਿੰਘ ਜੀ ਗਿਲ, ਸ੍ਰਦਾਰ ਕਾਨ੍ਹ ਸਿੰਘ ਜੀ, ਸੂਬੇਦਾਰ ਮੇਜਰ ਚਕਕਲਾਂ, ਬਾਬਾ ਮਤਾਬ ਸਿੰਘ ਉਬੋਕੇ, ਦੁਲਾ ਸਿੰਘ ਰਾਜੇ ਆਣੀਆਂ, ਅਣੋਖ ਸਿੰਘ ਬਿਲੀਆਂ ਦਾ, ਬਘੇਲ ਸਿੰਘ ਰਾਜਾ ਜੰਗ, ਸਰੂਪ ਸਿੰਘ ਢਪਈ, ਮਤਾਬ ਸਿੰਘ ਹਠੂਰ, ਬੁਧ ਸਿੰਘ ਗੁਜਰ ਵਾਲ, ਕਾਨ੍ਹ ਸਿੰਘ ਫਿਰੋਜਪੁਰ, ਹਰਸਾ ਸਿੰਘ ਕੰਗਣਪੁਰ ਆਦਿ ੨੫ ਸਿੰਘ ਆਪ ਜੀ ਦੇ ਨਾਲ ਹੋਏ ਲਏ । ਆਪ ਜਦੋਂ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਅਗੋਂ ਬਾਬਾ ਜੀ ਡੇਹਰੀ ਸਾਹਿਬ, ਜੋ ਅਜ ਕਲ ਹਜਰੋਂ ਵਿਖੇ ਬਾਬਾ ਜੀ ਦਾ ਪ੍ਰਸਿਧ ਗੁਰੂਦਵਾਰਾ ਹੈ, ਬੈਠੇ ਗੁਰੂ ਗ੍ਰੰਥ ਦਾ ਪਾਠ ਕਰ ਰਹੇ ਸਨ ਅਤੇ ਸਾਰੰਗ ਰਾਗ ਵਿਚ ਪਾਠ ਸੀ ਤੇ ਸਬਦ ਆਯਾ ਸੀ ਸਾਰੰਗ ਮਹਲਾ ੫ ॥ ਠਾਕੁਰ

ਤੁਮ ਸਤਨਾਇ ਆਇਆ। ਉਤਰ ਗਿਆ ਮੇਰੇ ਮਨਕਾ ਸੰਸਾ ਜਬ ਤੇਰਾ ਦ੍ਰਸਨ ਪਾਇਆ। ਸਤਿਗੁਰਾਂ ਨੇ ਜਾਕੇ ਨਮਸ਼ਕਾਰ ਕੀਤੀ ਕਿ 'ਸਚੇ ਪਾਤਸ਼ਾਹ ਦਾ ਯਸ ਸੁਣਕੇ ਬੜੀ ਦੂਰੋਂ ਆਏਹਾਂ ਕਿਰਪਾ ਕਰੋ ਤੇ ਭਜਨ ਦੇਕੇ ਨਿਹਾਲ ਕਰੋ,, ਜਾਂ ਸਤਿਗੁਰਾਂ ਨੇ ਇਸਤਰਾਂ ਅਰਜ ਕੀਤੀ ਤਾਂ ਅਗੋਂ ਬਾਬਾ ਜੀ ਜਿਨ੍ਹਾ ਨੇ ਆਪਣੀ ਦਿਵ ਸ਼ਕਤੀ ਨਾਲ ਤਕ ਲਿਆ ਸੀ ਅਤੇ ਜਿਨ੍ਹਾ ਨੂੰ ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਏਹ ਵਾਕ ਯਾਦ ਸੀ। ਕਿ 'ਮੇਰੋ ਅਵਤਾਰ ਅੰਸ਼ ਰਾਮ ਸਿੰਘ ਹੈ ਭਰੋ, ਨੇ ਅਗੋਂ ਕਿਹਾ ਆਓ ਠਾਕਰ ਜੀ! ਅਸੀ ਆਪ ਜੀ ਦੀ ਉਡੀਕ ਵਿਚਹੀ ਬੈਠੇ ਹੋਏਸੀ। ਸਾਡੇ ਪਾਸ ਜੋ ਕੁਝ ਹੈ ਏਹ ਸਭ ਆਪ ਜੀ ਦੀ ਅਮਾਨਤ ਹੈ ਮੈਂਤੇ ਰਾਖਾ ਸਾਂ ਤੇ ਅਜ ਤੀਕ ਆਪ ਜੀ ਦੀ ਏਹ ਵਸਤ ਸੰਭਾਲ ਕੇ ਰਖੀ ਹੈ ਚੰਗਾ ਹੋਯਾ ਜੋ ਆਪ ਆਗਏ। ਏਹ ਆਖ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਆਪ ਜੀ ਨੂੰ ਅਤੇ ਆਪ ਜੀ ਦੇ ਸਾਰੇ ਸਾਥੀਆਂ ਨੂੰ ਭਜਨ ਦਸਿਆ। :—

ਬਾਲਕ ਮ੍ਰਿਗੇਸ਼ ਕਾ ਵਿਸ਼ੇਸ਼ ਯਸ ਸੁਨ ਸੋਊ,
ਕੋਕਲ ਬਤਕ ਸੁਤ ਸਮ ਹੁਲਸਾਇਕੈ'
ਪੁਰਾ ਪੁੰਨਜ ਪੁੰਜ ਜਾਗਯੋ ਰੰਗਨ ਮੈਂ ਖ਼ੂਬ ਰਾਂਗਯੋ
ਬਡਭਾਗੀ ਪ੍ਰੇਮ ਜਾਗਯੋ ਗਹੇ ਪਗ ਜਾਇਕੈ'
ਪੇਖ ਅਧਿਕਾਰੀ ਈਸ ਅੰਸ ਅਵਿਤਾਰੀ ਤਾਹਿ
ਬਾਲਕ ਮ੍ਰਿਗਾਹੀ ਦੀਓ ਨਾਮ ਮੁਦ ਪਾਇਕੈ,
ਸਾਰ ਚਾਰ ਵੇਦਨ ਕੋ ਭੁਮਭੇਦ ਛੇਦਨ ਕੋ
ਦਾਇ ਨਿਰ ਵੇਦਨ ਕੋ ਦੁਖ ਦੋਖ ਘਾਇਕੈ'
ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੂ ਕਾਜ ਸਾਜ
ਜਾਂਹ ਸਮ ਔਰਨਾ ਦਰਾਜ ਫਲ ਦਾਇਕੈ,
ਕੋਊ ਜੋ ਕਹਿਤ ਬੇ ਕਲਾਮ ਦੀਨੀ ਮੋਹਦਾਨੀ
ਸੋਊ ਸਭ ਕੂਰ ਹਮ ਪੇਖਯੋ ਅਜਮਾਇਕੈ'
ਏਹੀ ਕਲੀ ਕਾਲ ਕੀ ਕੁਰਾਲਤਾ ਕੁਚਾਲਤਾਕੋ
ਗਾਲਤਾ ਹੈ ਟਾਲਤਾ ਚੁਰਾਸੀ ਜੋਨ ਮਾਇਕੈ'
ਏਸ ਹੀ ਭਜਨ ਮਾਂਹ ਰਾਮ ਸਿੰਘ ਸਉ ਛਾਹਿ-
ਲਾਈ ਲਿਵ ਅਧਿਕਾਇ ਰਸਨਾ ਹਿਲਾਇਕੈ'

(ਪੰਥ ਪ੍ਰਕਾਸ਼)

ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਭਜਨ ਦੇਕੇ ਸਾਰੇ ਸਿੰਘਾਂ ਨੂੰ ਏਹ ਉਪਦੇਸ਼ ਕੀਤਾ "ਅੰਮ੍ਰਿਤ ਵੇਲੇ [illegible] ਗਹਿਣੀ ਸਣੇ ਕੇਸੀਂ ਇਸ਼ਨਾਨ [illegible] ਭਜਨ [illegible] ਨਾਂ ਦਿਨ [illegible] ਤੀਕ, ਪੰਜ ਗ੍ਰੰਥੀ ਦਾ ਪਾਠ ਕਰਨਾਂ ਸ਼ੀਲ, ਸੰਤੋਖ, ਰਖਣਾ ਸਚ ਬੋਲਣਾਂ" ਉਸੇ ਵੇਲੇ ਓਦੋਂਹੀ ਫੇਰ ਬਾਬਾ ਬਾਲਕ ਸਿੰਘ ਜੀ ਨੇ ਪੰਜ ਪੈਸੇ ਅਤੇ ਨਲੀਏਰ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਦੇ ਅਗੇ ਰਖਕੇ ਨਮਸਕਾਰ ਕਰ ਦਿਤੀ ਅਤੇ ਨਾਲ ਦੇ ਸਿੰਘਾਂ ਨੂੰ ਆਖਣ ਲਗੇ 'ਅਸਾਂ ਤੁਹਾਨੂੰ ਏਹਨਾ ਦੇ ਮਗਰ ਲਾਯਾ ਹੈ ਅਤੇ ਠਾਕਰਾਂ ਦਾ ਪਲਾ ਫੜਾਯਾ ਹੈ ਜੇੜਾ ਹੁਕਮ ਏਹ ਦੇਣ ਸਤਿ ਕਰਕੇ ਮੰਨਣਾ ਇਨ੍ਹਾਂ ਮੈਂਤੇ ਦਸਮਾ ਸਜਾਣਾ ਹੈ ਏਹ ਹੁਕਮ ਧੁਰਦਰਗਾਹਿ ਦਾ ਹੈ ਕਲਿਜੁਗ ਵਿਚ ਸਤਿਜੁਗ ਲਾਨ ਨਈ ਆਪ ਜੀ ਦਾ ਅਵਿਤਾਰ ਹੋਯਾਏ" ਸਤਿਗੁਰਾਂ ਥੀਂ ਵਿਦਯਾ ਲੈਕੇ ਹਜਰੋਂ ਥੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸਾਥੀਆਂ ਸਮੇਤ ਲਾਹੌਰ [illegible]

## ਮਸਤਾਨੀ ਦਸ਼ਾ ਵਿਚ

ਓਨਾ ਦਿਨਾਂ ਵਿਚ ਲਾਹੌਰ ਦਰਬਾਰ ਵਿਚ ਬੁਰਛਾ ਗਰਦੀ ਦੇ ਬਾਬਤ ਮਚੇ ਹੋਏਸਨ ਬਾਮਣ ਅਤੇ ਡੋਗਰਿਆਂ ਦੇ ਕੁਸੰਗ ਕਰਕੇ

ਤੁਮ ਸਰਨਾਈ ਆਇਆ ॥ ਉਤਰ ਗਿਆ ਮੇਰਾ ਮਨਕਾ ਸੰਸਾ ਜਬ ਤੇਰਾ ਦਰਸਨ ਪਾਇਆ । ਸਤਿਗੁਰਾਂ ਨੇ ਜਾਕੇ ਨਮਸ਼ਕਾਰ ਕੀਤੀ ਕਿ 'ਸਚੇ ਪਾਤਸ਼ਾਹ ਦਾ ਯਸ ਸੁਨਕੇ ਬੜੀ ਦੂਰੋਂ ਆਏ ਹਾਂ ਕਿਰਪਾ ਕਰੋ ਤੇ ਭਜਨ ਦੇਕੇ ਨਿਹਾਲ ਕਰੋ' ਜਾਂ ਸਤਿਗੁਰਾਂ ਨੇ ਇਸ ਤਰਾਂ ਅਰਜ ਕੀਤੀ ਤਾਂ ਅਗੋਂ ਬਾਬਾ ਜੀ ਜਿੰਨਾਂ ਨੇ ਆਪਣੀ ਦਿਵ ਸ਼ਕਤੀ ਨਾਲ ਤਕ ਲਿਆ ਸੀ ਅਤੇ ਜਿੰਨਾਂ ਨੂੰ ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਏਹ ਵਾਕ ਯਾਦ ਸੀ ਕਿ 'ਮੇਰੋ ਅਵਤਾਰ ਅੰਸ਼ ਰਾਮ ਸਿੰਘ ਹ੍ਵੈ ਭਰੇ' ਨੇ ਅਗੋਂ ਕਿਹਾ ਆਉ ਠਾਕੁਰ ਜੀ ਅਸੀਂ ਆਪ ਜੀ ਦੀ ਉਡੀਕ ਵਿਚ ਹੀ ਬੈਠੇ ਹੋਏ ਸੀ ਸਾਡੇ ਪਾਸ ਜੋ ਕੁਝ ਹੈ ਏਹ ਸਭ ਆਪ ਜੀ ਦੀ ਅਮਾਨਤ ਹੈ ਮੈਂ ਤੇ ਰਾਖਾ ਹਾਂ ਅਜ ਤੀਕ ਆਪ ਜੀ ਦੀ ਏਹ ਵਸਤ ਸੰਭਾਲ ਕੇ ਰਖੀ ਹੈ ਚੰਗਾ ਹੋਯਾ ਜੋ ਆਪ ਆ ਗਏ । ਏਹ ਆਖ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਆਪ ਜੀ ਨੂੰ ਅਤੇ ਆਪ ਜੀ ਦੇ ਸਾਰੇ ਸਾਥੀਆਂ ਨੂੰ ਭਜਨ ਦਸਿਆ –

'ਬਾਲਕ ਮ੍ਰਿਗੇਸ਼ ਕਾ ਵਿਸ਼ੇਸ਼ ਯਸ ਸੁਨ ਸੋਊ ਕੋਕਲ ਬਤਕ ਸੁਤ ਸਮ ਹੁਲਸਾਇਕੈ । ਪੂਰਾ ਪੁਨਯ ਪੁੰਜ ਜਾਗਯੋ ਰੰਗਨ ਮੈਂ ਖੂਬ ਰਾਂਗਯੋ ਬਡਭਾਗੀ ਪ੍ਰੇਮ ਜਾਗਯੋ ਗਹੈ ਪਗ ਜਾਇਕੈ । ਪੇਖ ਅਧਿਕਾਰੀ ਈਸ ਅੰਸ ਅਵਿਤਾਰੀ ਤਾਹਿ ਬਾਲਕ ਮ੍ਰਿਗਾਹੀ ਦੀਓਨਾਮ ਮਦ ਥਾਇਕੈਸਾਰ । ਚਾਰ ਵੇਦਨ ਕੋ ਭ੍ਰਮਭੇਦ ਭੇਦਨ ਕੋ ਦਾਇ ਨਿਰ ਵੇਦਨ ਕੋ ਦੁਖ ਦੋਖ ਘਾਇਕੈ । ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੂ ਕਾਜ ਸਾਜ ਜਾਂਹ ਸਮ ਔਰਨਾ ਦਰਾਜ ਫਲ ਦਾਇਕੈ । ਕੋਊ ਜੋ ਕਹਤ ਥੇ ਕਲਾਮ ਦੀਨੀ ਮੱਯਦਾਨੀ ਸੋਊ ਸਭ ਕੂਰ ਹਮ ਪੇਖਯੋ ਅਜਮਾਇਕੈ । ਏਹੀ ਕਲੀ ਕਾਲ ਕੂਰਾਲਤਾ ਕੁਚਾਲ ਤਾਕੋ ਗਾਲਤਾ ਹੈ ਟਾਲਤਾ ਚੁਰਾਸੀ ਜੌਨ ਮਾਇਕੈ । ਏਸ ਹੀ ਭਜਨ ਮਾਂਹ ਰਾਮ ਸਿੰਘ ਸਉ ਛਾਹਿ ਲਾਈ ਲਿਵ ਅਧਿਕਾਇ ਰਸਨਾ ਹਿਲਾਇਕੈ । (ਪੰਥ ਪ੍ਰਕਾਸ਼)

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਭਜਨ ਦੇਕੇ ਸਾਰੇ ਸਿੰਘਾਂ ਨੂੰ ਏਹ ਉਪਦੇਸ਼ ਕੀਤਾ 'ਅੰਮ੍ਰਿਤ ਵੇਲੇ ਸਵਾ ਪਹਿਰ ਰਾਤ ਰਹਿੰਦੀ ਸਣੇ ਕੇਸੀਂ ਅਸ਼ਨਾਨ ਕਰਨਾਂ ਭਜਨ ਕਰਨਾਂ ਦਿਨ ਚੜਦੇ ਤੀਕ, ਪੰਜ ਗ੍ਰੰਥੀ ਦਾ ਪਾਠ ਕਰਨਾ, ਸ਼ੀਲ ਸੰਤੋਖ ਰਖਣਾ ਸਚ ਬੋਲਣਾ' ਓਸੇ ਵੇਲੇ ਉਥੇ ਹੀ ਫੇਰ ਬਾਬਾ ਬਾਲਕ ਸਿੰਘ ਜੀ ਨੇ ਪੰਜ ਪੈਸੇ ਅਤੇ ਨਲੀਯੇਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਗੇ ਰਖਕੇ ਨਮਸ਼ਕਾਰ ਕਰ ਦਿਤੀ ਅਤੇ ਨਾਲਦੇ ਸਿੰਘਾਂ ਨੂੰ ਆਖਣ ਲਗੇ 'ਅਸਾਂ ਤੁਹਾਨੂੰ ਇਹਨਾਂ ਦੇ ਮਗਰ ਲਾਯਾ ਹੈ ਅਤੇ ਠਾਕੁਰਾਂ ਦਾ ਪਲਾ ਫੜਾਯਾ ਹੈ ਜੇਹੜਾ ਹੁਕਮ ਏਹ ਦੇਣ ਸਤਿ ਕਰ ਮੰਨਣਾ । ਏਨਾਂ ਸੰਤ ਖਾਲਸਾ ਸਜਾਣਾ ਹੈ ਏਹ ਹੁਕਮ ਧੁਰ ਦਰਗਾਹ ਦਾ ਹੈ । ਕਲਿਜੁਗ ਵਿਚ ਸਤਿਜੁਗ ਲਾਨ ਲਈ ਆਪ ਜੀ ਦਾ ਅਵਤਾਰ ਹੋਯਾ ਹੈ' ਸਤਿਗੁਰਾਂ ਥੀ ਵਿਦਯਾ ਲੈਕੇ ਹਜਰੋਂ ਥੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸਾਥੀਆਂ ਸਮੇਤ ਲਹੌਰ ਆਏ ।

### ਮਸਤਾਨੀ ਦਸ਼ਾ ਵਿਚ

ਉਨਾਂ ਦਿਨਾਂ ਵਿਚ ਲਹੌਰ ਦੂਬਾਰ ਵਿਚ ਬੁਰਛਾ ਗਰਦੀ ਦੇ ਭਾਂਬੜ ਮਚੇ ਹੋਏ ਸਨ । ਬਾਮਣ ਅਤੇ ਡੋਗਰਿਆਂ ਦੇ ਕੁਸੰਗ ਕਰਕੇ

ਸਿਖੀ ਨੂ ਬਹੁਤ ਨੁਕਸਾਨ ਪੁਜ ਚੁਕਿਆ ਸੀ ਸਤਿਗੁਰਾਂ ਤੋਂ ਏਹ ਗਲਾਂ ਦੇਖੀਆਂ ਨਾ ਗਈਆਂ ਅਤੇ ਸਿਖ ਪੰਥ ਦੀ ਦਿਨੋ ਦਿਨ ਵਧਿੰਦੀ ਕਲਾ ਦੇਖਕੇ ਤੇ ਬੁਰਛਾ ਗਰਦੀ ਤਕਕੇ ਆਪ ਜੀ ਦਾ ਦਿਲ ਦੁਖੀ ਹੋਗਿਆ ਹੁਣਤੇ ਆਪ ਭਜਨ ਤੋਂ ਬਿਨਾ ਦੂਜੀ ਗਲ ਤੀਕ ਨਾ ਕਰਦੇ । ਅਤੇ ਆਪਣੇ ਰੰਗ ਵਿਚ ਮਸਤ ਰਹਿੰਦੇ ਇਸ ਲਈ ਹੁਣ ਆਪ ਜੀਨੂ ਲੋਕੀ ' ਮਸਤ ਬਾਬਾ ਕਹਿਕੇ ਯਾਦ ਕੀਤਾ ਕਰਦੇ । ਸਤਿਗੁਰੂ ਜੀ ਕਈ ਵਾਰ ਆਪਣੇ ਰੰਗ ਵਿਚ ਆਖਿਯਾ ਕਰਦੇ। "ਕਿ ਖਾਲਸਾ ਜੀ ਭਾਰਤ ਵਰਸ਼ ਤੇ ਮਲੇਛ ਚੜੇ ਔਂਦੇ ਹਨ ਹੋਰ ਤੇ ਸਾਰਾ ਭਾਰਤ ਓਨਾ ਨੇ ਆਪਣੇ ਕਾਬੂ ਕਰ ਲਿਆਏ ਕੇਵਲ ਪੰਜਾਬ ਬਾਕੀ ਰਹਿੰਦਾਏ ਏਹ ਵੀ ਥੋੜੇ ਦਿਨਾ ਨੂ ਗੁਲਾਮ ਹੋ ਜਾਇਗਾ। ਤੁਸੀ ਸਾਰੇ ਮਲੇਛਾਂ ਦੇ ਨਾਲ ਮਿਲ ਜਾਓਗੇ। ਦੁਨੀਆਂ ਵਿਚ ਅਧਰਮ ਫੈਲ ਜਾਇਗਾ ਗਊ ਗ੍ਰੀਬ ਦੁਖਾਏ ਜਾਣਗੇ ਸੰਤ ਖਾਲਸੇ ਨੂ ਤਖਲੀਫ਼ ਹੋਵੇਗੀ। ਬੈਰੀਆਂ ਦੀ ਜਿਤ ਸਾਨੂ ਤੇ ਪਰਤੱਖ ਦਿਸਰਹੀਏ ਅਤੇ ਦਿਸਰਹੀਏ ਖਾਲਸਾ ਜੀ ਦੀ ਹਾਰ।,, ਪਰ ਆਪ ਜੀ ਦੇ ਏਹ ਵਾਕ ਵੀ ਲੋਕੀ ਐਂਵੇ ਸਮਝਦੇ ਅਤੇ ਮਖੌਲ ਕਰ ਛਡਦੇ।

## ਲਹੌਰ ਦ੍ਰਬਾਰ ਦੀ ਜੇਲ ਵਿਚ

ਆਪ ਜੀ ਦੇ ਏਹ ਵਾਕ ਸਾਰੇ ਲਹੌਰ ਵਿਚ ਫੈਲ ਗਏ ਆਖਿਰ ਮਹਾਰਾਜ ਨੌ ਨਿਹਾਲ ਸਿੰਘ ਜੀ ਨੂ ਵੀ ਪਤਾ ਲਗ ਗਿਆ ਆਪ ਜੀ ਨੇ ਸਤਿਗੁਰਾਂ ਨੂ ਪੁਲਿਸ ਭੇਜਕੇ ਜਿੰਨਾ ਦੇ ਨਾਲ ਸ੍ਰ: ਦੂਲਾ ਸਿੰਘ ਜੀ ਕੁਟਵਾਲ ਵੀ ਸਨ ਮੰਗਾਯਾ ਅਤੇ ਆਖਿਆ ਆਪ ਅਜੇਹੇ ਬਚਨ ਕਿਉਂ ਕਰਦੇ ਹੋ ਜੋ ਲਹੌਰ ਦ੍ਰਬਾਰ ਦੀ ਬੇਇਜ਼ਤੀ ਦਾ ਕਾਰਨ ਹਨ। ਸਤਿਗੁਰਾਂ ਨੇ ਕਿਹਾ 'ਮਹਾਂ-ਰਾਜ ਇਜ਼ਤ ਬੇਇਜ਼ਤੀ ਅਕਾਲ ਪੁਰਖਦੇ ਅਧੀਨ ਹੈ ਅਤੇ ਜੋ ਕੁਝ ਹੋ ਰਿਹਾ ਹੈ ਜਾਂ ਹੋਵੇਗਾ ਸਭ ਭਾਣੇ ਵਿਚ ਹੀ ਹੈ ਹੁਕਮ ਤੋਂ ਬਿਨਾ ਪਤ੍ਰ ਵੀ ਨਹੀ ਹਿਲ ਸਕਦਾ। ਜਿਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕਿਰਪਾ ਤੇ ਹੁਕਮ ਨਾਲ ਲਹੌਰ ਦ੍ਰਬਾਰ ਦੀ ਕਾਇਮੀ ਹੋਈ ਏ। ਆਪ ਅਤੇ ਆਪਦੇ ਦ੍ਰਬਾਰੀ ਉਸਦੇ ਹੁਕਮ ਤੇ ਰਹਿਤਾ ਭੁਲ ਚੁਕੇ ਹੋ ਆਪ ਜੀ ਦੀਆਂ ਫੌਜਾਂ ਨੇ ਤੇ ਰਯਤ ਨੇ ਗੁਰਸਿਖੀ ਤੇ ਗੁਰੂ ਜੀ ਦੀ ਰਹਿਤ ਛਡ ਦਿਤੀਏ ਪਰ ਅਪ ਨੇ ਕੋਈ ਕਾਰਵਾਈ ਨਹੀ ਕੀਤੀ ਜਾਲਿਮਾਂ ਨੂ ਦੰਡ ਨਹੀ ਦਿਤਾ। ਕੀ ਆਪ ਦੇਖ ਨਹੀ ਰਹੇ ਬੁਰਛਾ ਗਰਦੀ ਦੇ ਕੇਹੇ ਭਿਆ-ਨਕ ਕਾਰੇ ਹੋ ਰਹੇ ਹਨ। ਕੀ ਆਪ ਬੁਰ-ਛਿਆਂ ਨੂ ਕੋਈ ਡੰਨ ਨਹੀ ਦੇ ਸਕਦੇ ਨਹੀ ਮਹਾਰਾਜ ਆਪ ਦੇ ਕੁਝ ਵੀ ਅਧੀਨ ਨਹੀ ਲਹੌਰ ਦ੍ਰਬਾਰ ਦੀ ਸਾਰੀ ਡੋਰ ਓਨਾ ਲੋਕਾਂ ਦੇ ਹਥ ਹੈ ਜੋ ਸਿਖਾਂ ਦੇ ਵੈਰੀ ਤੇ ਪੰਥਦਾ ਨਾਸ ਕਰਨ ਤੇ ਤੁਲੇ ਹੋਏ ਹਨ। ਗੁਰ ਮਤ ਉਡ ਚੁਕੀਏ ਮਨ ਮਤ ਪਸਰ ਰਹੀ ਹੈ। ਇਸਲਈ ਹੁਣ ਯਕੀਨ ਨਹੀ ਲਹੌਰ ਦ੍ਰਬਾਰ ਦੀ ਤਬਾਹੀ ਹੋਕੇ ਰਵੇਗੀ,, ਆਪ ਜੀ ਦੇ ਏਹ ਵਾਕ ਸੁਣਕੇ ਅਤੇ ਚੁਗਲਾ ਦੇ ਕਹੇ ਲਗਕੇ ਨੌ ਨਿਹਾਲਸਿੰਘ ਜੀ ਨੇ ਸਤਿਗੁਰਾਂ ਨੂੰ ਬੇੜੀ ਅਤੇ ਹਥਕੜੀ ਲਾਕੇ ਜੇਲ ਭੇਜ ਦਿਤਾ। ਆਪ ਹਸਦੇ ਹਸਦੇ

ਜੇਲਗਏ ਪਰ ਜਦੋਂ ਆਪਜੀਦਾ ਜੀ ਚਾਹੇ ਤਾਂ ਹਥਕੜੀ ਤੇ ਬੇੜੀ ਲਗੇ ਲਗਾਏ ਰਾਵੀ ਤੇ ਸਮਾਧੀ ਲਾਈ ਬੈਠੇ ਦਿਸਨ। ਓਧਰ ਤਿੰਨਦਿਨ ਮਹਾਰਾਜਾ ਜਦੋਂ ਪ੍ਰਸਾਦਾ ਛਕਣ ਲਗਨ ਤਾਂ ਆਪ ਜੀਨੂੰ ਪ੍ਰਸਾਦ ਦ ਥਾਉਂ ਕਿਰਮ ਨਜਰ ਔਣਤੇ ਆਪ ਤ੍ਰੈਵੇ ਦਿਨ ਭੁਖੇ ਹੀ ਰਹੇ ਜਦੋਂ ਫੌਜ ਵਿਚ ਪਤਾ ਲਗਾ ਤਾ ਆਪ ਜੀ ਦੇ ਪ੍ਰੇਮੀਆਂ ਵਿਚ ਤੇ ਦਫੜਾ ਦਫੜੀ ਮਚਗਈ ਤੇ ਬਹੁਤ ਸਾਰੇ ਸਜਨ ਸ੍ਰ: ਕਾਨ੍ਹਸਿੰਘ ਜੀ ਸੂਬੇਦਾਰ ਮੇਜਰ ਤੇ ਸ੍ਰਦਾਰ ਕਾਬਲਸਿੰਘ ਜੀ ਔਫੀਸਰ ਤੋਪਖਾਨਾ, ਆਦਿ ਮਿਲਕੇ ਮਹਾਰਾਜ ਕੋਲ ਗਏ ਤੇ ਸਤਿਗੁਰਾਂ ਦੀ ਰਿਹਾਈ ਲਈ ਅਰਜ ਕੀਤੀ ਅਤੇ ਆਪ ਜੀ ਦੀਆਂ ਬਹੁਤ ਸਾਹੀਆਂ ਕਰਾ ਮਾਤਾ ਦਸੀਆਂ। ਏਨਾ ਦੇ ਕਰਾਮਾਤੀ ਬਚਨ ਸੁਣਕੇ ਮਹਾਰਾਜ ਆਖਣ ਲਗੇ ਸਾਨੂੰਵੀ ਤਿੰਨਦਿਨ ਪ੍ਰਸਾਦ ਛਕੇ ਨੂੰ ਹੋਏ ਜਦੋਂ ਪ੍ਰਸਾਦ ਛਕਣ ਲਗਦੇਹਾਂ ਤਾਂ ਥਾਲ ਵਿਚ ਕੀੜੇਹੀ ਕੀੜੇ ਨਜਰ ਪੈਂਦੇ ਹਨ, ਏਹ ਆਖਕੇ ਆਪਣੇ ਖਾਸ ਆਦਮੀ ਦੇ ਹਥ ਸਤਿਗੁਰਾਂ ਦੀ ਰਿਹਾਈ ਦਾ ਹੁਕਮ ਭੇਜਦਿਤਾ। ਜਿਸਦੇ ਨਾਲਹੀ ਸ੍ਰਦਾਰ ਕਾਨਸਿੰਘ ਜੀ ਕਾਬਲਸਿੰਘ ਜੀ ਆਗਏ ਤੇ ਜਾਕੇ ਸਤਿਗੁਰਾਂ ਦੇ ਦ੍ਰਸਨ ਕੀਤੇ ਤੇ ਜੇਹਲ ਤੋਂ ਆਪਨੂੰ ਫੌਜ ਵਿਚ ਲੈਆਏ।

## ਸ੍ਰਦਾਰ ਕਾਬਲ ਸਿੰਘ ਜੀ ਨੂ ਸ੍ਰਾਪ

ਸ੍ਰਦਾਰ ਕਾਬਲ ਸਿੰਘ ਜੀ ਔਫੀਸਰ ਤੋਪ ਖਾਨਾ ਆਪ ਜੀ ਦੇ ਮਸਤਾਨੇ ਵਾਕ ਅਤੇ ਮਸਤਾਨੇ ਰੰਗ ਦੇਖਕੇ ਸਹਿਨ ਨਾ ਕਰ ਸਕੇ ਤੇ ਸਤਿਗੁਰੂ ਨੂ, ਆਪਣੇ ਵਡਪੱਣ ਦੇ ਮਾਣਨਾਲ, ਫੜਕੇ ਤੋਪ ਨਾਲ ਸੰਗਲ ਲਾ ਦਿਤਾ, ਸਤਿਗੁਰਾਂ ਨੇ ਰੰਗ ਵਿਚ ਹੋਕੇ ਆਖਯਾ ਕਿ "ਜਾਹ ਤੂੰ ਕੁਦਰ੍ਤ ਦੇ ਸਾਂਗਾ ਨੂ ਨਹੀ ਪਛਾਣਿਆ ਅਤੇ ਸਾਨੂ ਬੇਗੁਨਾਹਿਆ ਨੂ ਭਜਨ ਕਰਦਿਆਂ ਨੂ ਸੰਗਲ ਲਾਯਾਏ ਇਸ ਲਈ ਜਿਸ ਤੋਪ ਨਾਲ ਤੈਂ ਸਾਨੂ ਬੰਨਿਆ ਹੈ ਏਹੋ ਤੋਪ ਤੈਨੂ ਮਾਰੇਗੀ' ਸਤਿਗੁਰਾਂ ਦਾ ਏਹ ਵਾਕ ਸਿਖ ਲੜਾਈ ਵਿਚ ਪੂਰਾ ਹੋਯਾ ਸਿਖ ਹਾਰਕੇ ਨਹੀ! ਨਹੀ!! ਬਾਮਣਾਂਤੇ ਡੋਗ੍ਰਿਆਂਦੇਖੜਯੰਤ੍ (ਸ਼ਾਜ਼ਸ)ਨਾਲ ਮੈਦਾਨ ਛਡਕੇ ਨਸ ਉਠੇ ਤੇ ਏਨਾਂ ਦਾ ਬਹੁਤ ਸਾਰਾ ਸਮਾਨ ਅੰਗ੍ਰੇਜਾ ਦੇ ਹਥ ਆਯਾ ਜਿਸ ਵਿਚ ਸ੍ਰ: ਕਾਬਲ ਸਿੰਘ ਜੀ ਵਾਲੀ ਤੋਪ ਵੀ ਸੀ ਉਸੇ ਤੋਪ ਤੇ ਅਧਿਕਾਰ ਕਰਕੇ ਅੰਗ੍ਰੇਜ਼ਾ ਨੇ ਚਲਾਈ ਜਿਸ ਨਾਲ ਸ੍ਰ: ਕਾਬਲ ਸਿੰਘ ਜੀ ਦੀ ਮੌਤ ਹੋਈ ਅਤੇ ਸਤਿਗੁਰਾਂ ਦੇ ਵਾਕ ਸਫਲੇ ਹੋਏ।

ਏਨਾ ਉਪ੍ਰੋਕਤ ਵਾਕਿਆ ਤੋਂ ਬਹੁਤ ਛੇਤੀ ਮੁਦਕੀ ਲੜਾਈ ਸ਼ੁਰੂ ਹੋਗਈ ਸਤਿਗੁਰਾਂ ਨੇ ਬੰਦੂਕ ਦਰਿਆ ਵਿਚ ਸਟਪਾਤੀ ਲੋਕਾਂ ਆਖਿਆ "ਬਾਬਾ ਮਸਤਾਨਿਆ, ਏਹ ਕੀ ਕੀਤਾ" ਸਤਿਗੁਰਾਂ ਕਿਹਾ ਭਾਈ ਮੈ ਅਜ ਸਟੀ ਏ ਤੁਸੀ ਕਲ ਸਟ ਦਿਓਗੇ, ਹੁਣ ਹੁਕਮ ਅਕਾਲ ਪੁਰਖ ਦਾ ਇਸੇ ਤਰਾਹੀ ਹੈ ਸਸਤ੍ਰ ਸਿਖਾਂ ਕੋਲ ਮੈਨੂੰ ਤੇ ਰਹਿੰਦੇ ਨਹੀ ਦਿਸਦੇ। ਅਤੇ ਹੁਣ ਖਾਲਸੇ ਦੀ ਜਿਤ ਹੋਣੀ ਬਹੁਤ ਮੁਸ਼ਕਲ ਹੈ,

## ਏਹ ਬਚਨ ਕਰਦੇ ਹੋਏ ਆਪ ਬਿਨਾ ਕਿਸੇ ਨੂੰ ਕੁਝਕਹੇ ਸੁਣੇ ਭੈਣੀ ਸਾਹਿਬ ਨੂੰ ਆਗਏ

ਏਥੇ ਆਕੇ ਆਪਨੇ ਭਜਨ ਬਾਣੀ ਕਰਨ

ਤੇ ਬਹੁਤ ਜ਼ੋਰ ਦਿਤਾ ਅਕੰਤ ਅਸਥਾਨ ਜਾਕੇ ਸਮਾਧੀ ਲਾ ਬੈਠਦੇ । ਅਤੇ ਵਾਹੀ ਕਰਕੇ ਆਪਣੀ ਹਥੀ ਕਿਰਤ ਕਰਕੇ ਛਕਦੇ। ੨ ਸਾਲ ਇਸੇ ਮੌਜਵਿਚ ਬੀਤੇ। ਇਤਨੇ ਨੂੰ ਫੀਰੋਜ ਪੁਰਦੇ ਕਿਲੇਦਾ ਕੰਮਸ਼ੁਰੂ ਹੋਗਿਆ ਅਤੇ ਇਸਦਾ ਠੇਕਾ ਆਪਜੀ ਦੇ ਮਾਮਾ ਹਰੀਸਿੰਘ ਜੀ ਨੰਗਲ ਵਾਲਿਆਨੇ ਲਿਆਸੀ ਆਪਜੀ ਨੂੰ ਓਨਾ ਨੇ ਓਥੇ ਸਦ ਲਿਆ ਤੇ ਮਿਸਤ੍ਰੀ ਮੁਕੱਰਰ ਕਰਕੇ ਕਿਲੇ ਦੇ ਕੰਮ ਦੀ ਸਾਰੀ ਜੁੰਮੇਵਾਰੀ ਸੌਂਪ ਦਿਤੀ ਜਿਸਨੂੰ ਆਪਨੇ ਬਹੁਤ ਚੰਗੀ ਤਰਾਂ ਨਿਭਾਹਿਆ ਏਥੇਹੀ ਆਪ ਜੀ ਦੇ ਸਨਬੰਧੀ ਅਤੇ ਹੋਰ ਫੀਰੋਜਪੁਰ ਦੇ ਬਹੁਤ ਸਾਰੇ ਪ੍ਰਤਿਸ੍ਰ ਸਜਨ ਆਪਜੀ ਦੀ ਸੰਗਤ ਨਾਲ ਨਿਹਾਲ ਹੋਏ । ਏਥੋਂ ਡਗਰੂ ਵਾਲਾ ਬੰਗਲਾ ਤਿਆਰ ਕਰਾਯਾ ਫੇਰ ਮੁਕਤ ਸਰਦੀ ਸਰਾਂ ਤਿਆਰ ਕਰਾਈ ਪੁਜਾਰੀਆਂ ਦੇ ਕਹਿਣ ਤੇ ਗੁਰੂ ਦੁਆਰਿਆਂ ਦੀ ਮਰੱਮਤ ਆਪਣੇ ਖਰਚਤੇ ਕੀਤੀ । ਜਦੋਂ ਪੁਜਾਰੀਆਂ ਨੇ ਪੈਸੇ ਲੈਣ ਲਈ ਕਿਹਾਂ ਤਾਂ ਆਪਨੇ ਫਰਮਾਯਾ ਏਹ ਤੇ ਘਰਹੀ ਸਾਡਾਹੈ, ਪੈਸੇ ਕਿਸ ਲਈ ਤੇ ਕਿਉਂ ਲਈਏ ? ਕਿਲੇਦਾ ਸਾਰਾ ਕੰਮ ਮੁਕੱਮਲ ਸੰਃ ੧੯੧੨ ਵਿਚ ਹੋਯਾ ਅਤੇ ਏਥੇ ਆਪ ਜੀ ਨੇ ਕਾਨ੍ਹ ਸਿੰਘ ਤੇ ਨਿਹਾਲਸਿੰਘ ਮਿਸਤ੍ਰੀ ਫੀਰੋਜ ਪੁਰੀਆਂ ਨੂੰ ਅਕਾਲਪੁਰਖ ਦੇ ਲੜਲਾਯਾ।

## ਅਕਾਸ ਬਾਣੀ

ਏਥੇ ਹੀ ਆਪਨੂੰ ਇਕਦਿਨ ਏਹ ਅਕਾਸ਼ ਬਾਣੀ ਹੋਈ ਕਿ ਤੁਹਾਨੂੰ ਇਸ ਕੰਮ ਲਈ ਦੁਨੀਆਂ ਤੇ ਨਹੀ ਭੇਜਿਆ। ਸੰਸਾਰ ਦਾਵਾ ਅਗਨੀ ਵਿਚ ਸੜਰਿਹਾ ਹੈ। ਵੈਰ ਵਿਰੋਧ ਅਤੇ ਈਰਖਾਂ ਦੇ ਭਾਬੜ ਮਚਰਹੇ ਹਨ। ਜਾਓ ਜਾਕੇ ਲੋਕਾਂ ਨੂੰ ਨਾਮਦਾਨ ਦੇਕੇ ਸ਼ਾਂਤਿ ਬਖਸ਼ੋਃ—

ਕਾਰ ਬਾਰ ਜਗਕੇ ਅਸਾਰ ਲਖ ਡਾਰ
ਸਭ ਧਾਰ ਸੁ ਅਚਾਰ ਔ ਵੀਚਾਰ ਵਿਚ
ਰਹਿ ਹੈ॥ ਮਸਤ ਸ਼ਰਾਬੀ ਜਿਯੋਂ ਰਹਾਬੀ ਬ੍ਰਿਤਿ
ਏਕ ਰਸ ਦਾਬੀ ਦਲਗੀਰੀ ਫਾਬੀ ਖੁਸ਼ੀ ਤੈ
ਅਚਹਿ ਹੈ॥ ਰੋਧਕਰ ਇੰਦ੍ਰੀ ਨਿਰੋਧ ਮਨਕੋ
ਪ੍ਰਬੋਧ ਸੋਧ ਸੁੱਧਠੌਰ ਨਦੀ ਸਰਤਟ ਬਹਿਹੈ॥
ਜੀਹ ਨਾਮ ਜਪ ਮਾਂਹਿ ਤਨ ਤਾਯੋ ਤਪ ਮਾਂਹਿ
ਮਨ ਮਹਿਬੂਬ ਮਾਂਹਿ ਖੂਬ ਰਾਖਿ ਜੋਗਹਿ ਹੈ।
(ਪੰਥ ਪ੍ਰਕਾਸ਼)

ਗਯਾਨੀ ਜੀਨੇ ਅਟੇ ਸਟੇ ਬੀਸਕਹੀ ਲਿਖਯਾ ਏ ਪਰ ਫੌਜ ਵਿਚੋਂ ਆਕੇ ਆਪਨੇ ੧੦-੧੨ ਸਾਲ ਬੰਦਗੀ ਕੀਤੀ ਤੇ ਫਿਰ ਨਾਮਧਾਰੀ ਪੰਥਦੀ ਸ਼ੁਰੂਆਤ ਕਰਦਿਤੀ ਇਸਤ੍ਰਾਂ ਆਪਜੀਨੇ ਅਜੇਹਾ ਉਗਰਤਪ ਕੀਤਾ ਜਿਸਦੀ ਤੁਲਨਾ ਕਰਨੀ ਬਹੁਤ ਔਖੀਏ। ਇਕ ਦਿਨ ਆਪ ਦਰਿਆ ਕਨਾਰੇ ਬੈਠੇ ਭਜਨ ਕਰ ਰਹੇ ਸਨ ਤਾ ਆਪ ਜੀ ਨੂ ਅਕਾਸ਼ ਬਾਣੀ ਹੋਈ :—

ਬੀਸਕ ਬਰਸ ਜਬ ਸਰਸ ਬਿਤਾਏ
ਐਸ ਬੰਦਗੀ ਜੁਹਦ ਜਾਪ ਕੀਨੋ ਮਨ ਲਾਇਕੈ।
ਦਾਸੀ ਜੋਊ ਨਾਮਕੀ ਪ੍ਰਕਾਸੀ ਰਿਧਿ ਸਿਧਿ
ਸੋਊ ਭਾਸੀ ਬਾਣੀ ਮੈ ਤਜੀਤ ਭਜਨ ਪ੍ਰਭਾਇਕੈ
ਭਈ ਤੋ ਅਕਾਸ਼ ਬਾਨੀ ਖਾਸ ਯੌ ਮਹਾਨੀ
ਤਾਹਿ ਦੇਹੁ ਨਾਮ ਜੀਵਨ ਕੋ ਸੀਖ ਭੋਗ
ਦਾਇਕੈ।ਪੰਥਗੁਰੁ ਦਸਮਕੀ ਰਸਮ ਬਢਾਵੋ
ਜਗ ਖਸਮਕਾ ਖਾਲਸਾ ਹੈ ਖਾਸਯੋ ਲਖਾਇਕੈ॥
(ਪੰਥ ਪ੍ਰਕਾਸ)

ਆਪ ਭੈਣੀ ਸਾਹਬ ਵਿਚ ਆਕੇ ਲੋਹੇਤੇ ਕਪੜੇ ਦੀ ਦੁਕਾਨ ਕਰਲਈ ਇਸ ਵਿਚੋਂ

ਜੋ ਨਫਾ ਹੋਵੇ ਓਸ ਵਿਚੋਂ ਆਪ ਖਾਣਾ ਹੁਣਤੇ ਆਪਜੀ ਦਾ ਤੇਜ ਪ੍ਰਤਾਪ ਵੀ ਬਹੁਤ ਫੈਲਗਿਆ ।

## ਭਾਈ ਲਾਭਸਿੰਘ ਜੀ ਰਾਗੀ ਸੂਰਮੇ ਨੂੰ ਸੁਪਨ ਦਰਸਨ

ਇਕ ਭਾਈ ਲਾਭਸਿੰਘ ਜੀ ਨਾਮੀ ਰਾਗੀ ਸੂਰਮਾ ਸਿੰਘ ਅੰਮ੍ਰਤਸਰ ਰਹਿੰਦਾ ਸੀ ਇਕ ਦਿਨ ਇਸਨੂੰ ਸੁਤੇ ਪਏਨੂੰ ਹੁਕਮ ਹੋਯਾ ਕਿ 'ਉਠਭਾਈ ਜੇ ਭਜਨ ਲੈਣਾਹੈ ਤੇ ਸ੍ਰੀਗੁਰੂ ਜੀ ਦੇ ਪ੍ਰਤੱਖ ਦਰਸਨ ਕਰਨੇ ਹਨ ਤਾਂ ਭੈਣੀ ਸਾਹਬ ( ਜਿਲਾ ਲੁਦੇਹਾਣਾ ) ਆਜਾ, ਇਸ ਅਵਾਜਨੂੰ ਸੁਣਕੇ ਪੁਛਦਾ ਪੁਛਾਂਦਾ ਬਾਬਾ ਲਾਭਸਿੰਘ ਭੈਣੀ ਸਾਹਬ ਅਗਿਆ ਤੇ ਸਤਿਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕਰਕੇ ਆਖਿਆ ਕਿ 'ਮੈਨੂੰ ਅਕਾਲ ਪੁਰਖਨੇ ਹੁਕਮ ਕਰਕੇ ਤੁਹਾਡੇ ਕੋਲ ਭੇਜਿਆ ਹੈ ਕਿਰਪਾ ਕਰਕੇ ਮੈਨੂੰ ਭਜਨ ਦਸੋ" ਸਤਿਗੁਰਾਂ ਕਿਹਾ 'ਭਾਈ ਜੇ ਭਜਨ ਲੈਣਾ ਹੈ ਤਾਂ ਹਜਰੋ ਨੂ ਜਾਹ ਓਥੇ ਸਤਿਗੁਰੂ ਬਾਲਕ ਸਿੰਘ ਜੀ ਭਜਨ ਦਸਣਗੇ ਜਿਨਾ ਨੇ ਸਾਨੂ ਦਸਿਆ ਹੈ' ਬਾਬਾ ਲਾਭ ਸਿੰਘ ਜੀ ਅਜੇਹੇ ਮਸਤ ਹੋਏ ਆਪ ਜੀ ਦੇ ਏਹ ਵਾਕ ਸੁਣਕੇ ਹਜਰੋ ਨੂ ਕਮਰ ਕਸੇ ਕਰ ਲਏ, ਬਿਖੜਾ ਰਸਤਾ, ਦਰਿਆ, ਨਦੀਆਂ ਪਹਾੜੀਆਂ ਨੇਤ੍ਰ ਹੀਨ ਹੁੰਦੇ ਹੋਏ, ਸਭ ਕੁਝ ਪਾਰ ਕਰਕੇ ਜਾ ਸਤਿਗੁਰੂ ਬਾਲਕ ਸਿੰਘ ਕੋਲ ਪੁਜੇ ਅਤੇ ਹਥ ਜੋੜਕੇ ਸਤਿਗੁਰਾਂ ਅਗੇ ਭਜਨ ਲਈ ਅਰਜ ਕੀਤੀ ਤਾਂ ਸਤਿਗੁਰੂ ਬਾਲਕ ਸਿੰਘ ਜੀ ਨੇ ਕਿਹਾ ਕਿ 'ਭਾਈ ਓਹ ਤੇ ਜਿਸ ਦੀ ਚੀਜ ਸੀ ਓਹ ਲੈਗਏ ਹਨ ਮੇਰੇ ਪਾਸ ਤਾਂ ਠਾਕਰਾਂ ਦੀ ਅਮਾਨਤ ਸੀ ਮੈਂ ਓਨਾ ਨੂ ਸੌਂਪ ਦਿਤੀਏ, ਹੁਣ ਭਜਨ ਓਨ੍ਹਾ ਨੂਹੀ ਦਸਣ ਦਾ ਹੁਕਮ ਹੈ ਮੈਨੂ ਨਹੀਂ" ਸਤਿਗੁਰਾਂ ਦੇ ਏਹ ਵਾਕ ਸੁਣਕੇ ਆਪ ਫਿਰ ਪਿਛਾਹ ਮੁੜੇ, ਤੇ ਰਸਤੇ ਦੇ ਦੁਖ ਤੇ ਤਕਲੀਫਾਂ ਝਲਦੇ ਫਿਰ ਭੈਣੀ ਸਾਹਿਬ ਪੁਜ ਗਏ। ਪਾਠਕ ! ਜਰਾ ਵਿਚਾਰ ਕਰਕੇ ਦੇਖੋ ਕਿਥੇ ਅੰਮ੍ਰਤਸਰ ਤੋਂ ਭੈਣੀ ਸਾਹਿਬ ਤੇ ਭੈਣੀ ਸਾਹਿਬ ਤੋਂ ਹਜਰੋ ਤੇ ਹਜਰੋ ਤੋਂ ਫਿਰ ਭੈਣੀ ਸਾਹਿਬ, ਕਲਾ ਸਰੀਰ ਹੈ ਕੋਈ ਸਵਾਰੀ ਨਹੀ, ਕੋਈ ਸਾਥੀ ਨਹੀ ਰਸਤੇ ਵਿਚ ਕਈ ਦਰਿਆ ਨਦੀਆਂ ਨਾਲੇ ਤੇ ਪਹਾੜ ਹਨ, ਤੇ ਆਪ ਨੇਤ੍ਰਹੀਨ ਅਰਥਾਤ ਸੂਰਮੇ ਸਿੰਘ ਹਨ ਏਨ੍ਹਾ ਸਾਰੇ ਦੁਖਾ ਅਤੇ ਤਕਲੀਫਾ ਨੂੰ ਆਪ ਭਜਨ ਪੁਛਨਦੀ ਧੁਨ ਵਿਚ ਝਾਗਦੇਹਨ ਅਤੇ ਇਸ ਸਾਰੇ ਸਫਰ ਨੂੰ ਆਪ ਦਿਨਾਂ ਵਿਚਹੀ ਤੈਹ ਕਰਦੇ ਹਨ ਓਹ ਕੇਹੜੀ ਸ਼ਕਤੀ ਸੀ ਜੋ ਆਪਨੂੰ ਲੈ ਆਈ ਸਤਿਗੁਰੂ ਦਸਨਦੀ ਖਿਚ ਤੇ ਅਕਾਲ ਪੁਰਖ ਦੀ ਰਜਾ ।

## ਬਾਬਾ ਅਤਮਾ ਸਿੰਘ ਜੀ ਆਲੋ ਮੁਹਾਰੀਏ ਨੂੰ ਅਕਾਸ ਬਾਣੀ

ਬਾਬਾ ਅਤਮਾ ਸਿੰਘ ਜੀ ਆਲੋ ਮੁਹਾਰੀਏ ( ਜੋ ਜਿਲਾ ਸਿਆਲ ਕੋਟ ਵਿਚ ਹੈ ) ਨੂੰ ਅਕਾਸ਼ ਬਾਣੀ ਹੋਈ 'ਉਠਕੇ ਭਜਨ ਪੁਛ' ਪਰ ਦਸਿਆ ਨਹੀ ਕਿਥੇ ? ਆਪ ਸ਼ਿਆਲ ਕੋਟਗਏ ਓਥੇ ਇਕ ਸਾਧ ਮਿਲਯਾ ਓਸਨੂੰ ਗਲਦਸੀ। ਓਸ ਅਗੇ ਵਿਜੀਰਾ ਬਾਦ ਦੀ ਦਸਪਾਈ । ਵਿਜੀਰਾ ਬਾਦੀ ਦੇ ਸੰਤ ਨੇ ਆਪਨੂੰ ਲਹੌਰ ਭੇਜਿਆ । ਏਥੇ ਆਪਨੂੰ

# ਸ੍ਰੀ ਸਤਿ ਗੁਰੂ ਬਾਲਕ ਸਿੰਘਜੀ ਪਾਤਸ਼ਾਹੀ ੧੧ ਵੀਂ



ਬਾਲਕ ਮ੍ਰਿਗੇਸ਼ ਤੇ ਵਿਸੇਸ਼ ਉਪਦੇਸ ਨਾਮ ਯਦੀ ਨਰਨਾਰੀ ਲੈ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ ਨਾਮ ਦੈ ਉਧਾਰ ਕਰ ਜੀਵਨ ਕਾ ਤੂ ਖਰੇ।
ਐਪੈ ਗੁਰੁ ਦਸਮ ਦਰਸ ਦੈ ਜੋ ਕਹਿਯੋ ਤਾਂਹ ਮੋਰੋ ਅਵਤਾਰ ਅੰਸ ਰਾਮ ਸਿੰਘ ਹੈ ਭਰੇ।
ਯਾਂਹ ਹੇਤ ਤਾਂਹ ਨਾਂਮ ਔਰ ਕਾਂਹ ਮਾਂਹ ਨਿਜ ਸ਼ਕਤ ਰਖਾਈ ਗੁਰੂ ਵਾਕ ਦਿਢਥੇ ਧਰੇ।

“[illegible] ਸਿੰਘ ਜੀ”

ਇਕ ਮੁਸਲ ਮਾਨ ਫਕੀਰ ਮਿਲੇ ਓਨਾ ਨੇ ਸਤਿਗੁਰਾਂ ਦੀ ਦਸ ਪਿੰਡਭੈਣੀ ਸਾਹਬ ਤੇ ਜਿਲਾ ਲੁਦਿਹਾਨਾ ਵਿਚ ਪਾਈ। ਤੇ ਆਪ ਵੀ ਨਾਲ ਹੋ ਟੁਰੇ। ਦੋਵੇ ਏਹ ਤੇ ਤ੍ਰੀਜੇ ਭਾਈ ਲਾਭ ਸਿੰਘ ਜੀ ਸੂਤਮੇ ਚੌਥੇ ਬਾਬਾ ਕਾਨ ਸਿੰਘ ਜੀ ਅਤੇ ਪੰਜਵੇਂ ਬਾਬਾ ਨੈਣਾ ਸਿੰਘ ਜੀ ਭੈਣੀ ਸਾਹਬ ਆਗਏ ਏਦ੍ ਏਹ ਸੰਗਤ ਆਪ ਜੀ ਦੇ ਦ੍ਰਸਨਾਂ ਨੂੰ ਆਈ ਅਤੇ ਓਦ੍ ਆਪਨੂੰ ਵੀ ਅਕਾਸ਼ ਬਾਨੀ ਹੋਈ, ਕਿ 'ਜੀਆਂ ਨੂੰ ਨਾਮ ਦਾ ਦਾਨ ਦੇਕੇ ਸੰਸਾਰ ਸਾਗਰ ਤੋਂ ਪਾਰ ਕਰੋ।

## ਪੰਜਾਸਿੰਘਾਂ ਦਾ ਮਿਲਾਪ ਤੇ ਸੰਤ ਖਾਲਸਾ ਨਾਮਧਾਰੀ ਪੰਥ ਦੀ ਰਚਨਾ

੧ ਵੈਸਾਖ ਸੰਮਤ ੧੯੧੪ ਵਿਚ ਏਹ ਪੰਜੇ ਸਿੰਘ ਆਏ ਤੇ ਏਨਾ ਨੇ ਆਕੇ ਭਜਨ ਲਈ ਅਰਜ ਕੀਤੀ ਤੇ ਨਾਲਹੀ ਆਪਣੀ ਬੀਤੀ ਸੁਨਾਈ। ਸਤਿਗੁਰਾਂ ਨੇ ਏਨਾ ਪੰਜਾ ਨੂੰ ਸਣੇਕੇਸੀ ਅਸ਼ਨਾਨ ਕਰਾਕੇ ਕੋਲ ਬਠਾਲਿਆ ਤੇ ਫਿਰ ਸਿਖਯਾ ਦਿਤੀ। (੧) ਚੋਰੀ ਯਾਰੀ ਨਿੰਦਯਾ ਨਹੀ ਕਰਨੀ। (੨) ਜ਼ੋਰ ਜੁਲਮਨਾ ਕਰਨਾ ਸਰਾਬ ਮਾਸ ਹੁਕਾ ਗਾਂਜਾਂ ਨਹੀ ਵਰਤਨਾਂ। ਪਰਾਇਆ ਹਕ ਸੂਰਤੇ ਗਾਇ ਵਾਂਗੂ ਅਭੱਖ ਸਮਝਕੇ ਤਿਆਗ ਕਰਨਾ। ਨਾਮਦਾਨ ਅਤੇ ਅਸ਼ਨਾਨ ਸਣੇਕੇਸੀ ਕਰਨਾ। ਝੂਠਨਹੀ ਬੋਲਨਾ। ਪੰਜ਼ ਕਕਾਰ ਧਾਰਨ ਕਰਨੇ। ਮਦਾਨ ਬਸਤ੍ਰ ਲਾਹਕੇ ਜਾਣਾ ਤੇ ਮਦਾਨੋ ਹੋਕੇ ਅਸਨਾਨ ਜਰੂਰ ਕਰਨਾ। ਜਪੁਜਾਪ, ਹਜਾਰੇ, ਸੋਹਲਾ ਸੁਖਮਨੀ ਆਸਾ ਦੀ ਵਾਰ, ਥੀ ਲੈਕੇ ਸਾਰੀ ਪੰਜਗ੍ਰੰਥੀ ਕੰਠ ਕਰਨੀ। ਚੰਡੀ ਦੀ ਵਾਰ ਜਰੂਰ ਪੜਨੀ ਲੜਕੀ ਦਾ ਪੈਸਾ ਨਹੀ ਲੈਣਾ। ਬਟਾ ਨਹੀ ਕਰਨਾਂ ਬੇੜਕਾ ਖਸੀ ਨਹੀ ਕਰਨਾਂ ਬਿਆਜ ਨਹੀਲੈਣਾ। ਵਿਧਵਾ ਦਾ ਪੁਨਰ ਵਿਆਹ ਕਰਨਾ। ਅਤੇ ਲੜਕੀ ੧੫-ਸੋਲਾ ਸਾਲ ਤੋਂ ਘਟ ਨਹੀ ਵਿਔਹਣਾ। ਬਸਤ੍ਰ ਖਦ ਦੇ ਤੇ ਸੁਪੇਦ ਪੈਹਨਣੇ ਵਦਸ਼ੀਆਂਦੀ ਨੌਕਰੀ ਨਹੀ ਕਰਨੀ।

ਇਸ ਤਰਾਂਦੀ ਰਹਿਤ ਮਰਯਾਦਾ ਦਸਕੇ। ਪਹਿਲਾ ਬਾਬੇ ਲਾਭਸਿੰਘ ਜੀ ਨੂ ਭਜਨ ਦਸਿਆ ਫੇਰ ਆਤਮਾ ਸਿੰਘ ਜੀ ਨੈਣਾ ਸਿਘ ਜੀ ਨੂ ਤੇ ਫੇਰ ਕਾਨਸਿੰਘ ਜੀ ਨੂ ਭਜਨ ਦਸਕੇ ਖੰਡੇਦਾ ਅੰਮ੍ਰਤ ਛਕਾਕੇ ਜਨਮ ਮਰਨ ਕਟਕੇ ਸਿਖੀ ਰੂਪ ਫੁਲਵਾੜੀ ਮੁਰਝਾਈ ਹੋਈ ਨੂ ਸਰ ਸਬਜ ਕਰਕੇ ਦਸਮ ਪਾਤਸਾਹ ਦੀ ਮਰਯਾਦਾ ਮੁੜ ਇਸਥਿਤ ਕੀਤੀ।

ਏਨਾ ਨੂ ਸਤਿਗੁਰਾਂ ਨੇ ਵਿਦਯਾ ਦਿਤੀ ਤੇ ਏਹ ਸਭ ਆਪੋ ਆਪਣੇ ਘਰਾਂਨੂ ਆਗਏ। ਏਹਤੇ ਮਨੁਖਾ ਤੋ ਨਹੀ ਰਾਕਸਾਂ ਤੋਂ ਦੇਵਤੇ ਬਣਗਏ ਏਨਾਦੀ ਕਾਯਾਂ ਪਲਟੀ ਦੇਖਕੇ ਹੋਰ ਬਹੁਤ ਸਾਰੇ ਸਿੰਘ ਔਨ ਲਗ ਪਏ। ਤੇ ਖਾਲਸਾ ਪੰਥ ਦੀ ਤ੍ਰਕੀ ਹੋਣਲਗ ਪਈ ਤੇ ਮੁਰਦਾ ਪੰਥ ਫੇਰ ਜਿੰਦਾ ਹੋਗਿਆ।

ਪਾਇ ਏਹ ਹੁਕਮ ਪ੍ਰਮੇਸਕਾ ਵਿਸੇਸ਼ ਫਿਰ ਰਾਮ ਮ੍ਰਗੇਸ ਉਪਦੇਸ਼ ਦੈਨ ਲਾਗਯੋ। ਫੈਲਯੋ ਯਸਭਾਰੀ ਸਿਖਥੀਏ ਤਾਂਹਕੇ ਅਪਾਰੀ ਸਿੰਘ ਪੰਥ ਬ੍ਰਿਧਾਨੋ ਨਾਮਰਸ ਪਾਗਯੋ। ਹੁਕੇ ਛਡਵਾਏ ਰਖਵਾਏ ਕੇਸਮੋਨਯੋਕੇ ਸੁਧਾਛਕਥਾ-ਏ ਸਿੰਘਭਾਗ ਜਿਨੇਜਾਗਯੋ। ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ ਠਗੀ

ਤਜ ਥੀਏ ਸੰਤ ਸਤਿਜੁਗ ਆਗਯੋ।
(ਪੰਥਪ੍ਰਕਾਸ)

ਹੁਣ ਸਤਿਗੁਰੂ ਜੀ ਦਾ ਯਸ਼ ਸਾਰੇ ਪੰਜਾਬ ਤੇ ਪੋਠਹਾਰ ਵਿਚ ਫੈਲਗਿਆ ਦੂਰ ਦੂਰ ਤੋਂ ਸੰਗਤਾ ਆਪ ਜੀਦਾ ਦਰਸਨ ਕਰਨ ਔਂਦੀਆਂ ਅਤੇ ਭਜਨ ਪੁਛ ਜਨਮ ਸਫਲਾ ਕਰਦੀਆਂ। ਸਤਿਗੁਰੂ ਜੀ ਰਾਮਸਰ ਬੈਠੇਸਨ ਇਕ ਨਾਗੇ ਸਾਧੂਆਂ ਦੀ ਜਮਾਤ ਆਗਈ। ਬਚਨ ਬਲਾਸ ਹੋਏ ਸਤਿਗੁਰਾਂ ਨੇ ਸਾਧੂਆਦੀ ਜਲ ਪ੍ਰਸ਼ਾਦ ਦੀ ਹਰ ਤਰਾਂ ਸੇਵਾ ਕੀਤੀ ਸਾਧੂਆ ਨੇ ਕਈ ਪ੍ਰਸ਼ਨ ਕੀਤੇ ਜਿਨਾ ਦੇ ਉਤ੍ਰ ਸਤਿਗੁਰਾਂ ਨੇ ਓਹ ਦਿਤੇ ਜਿਨਾ ਨੂ ਸੁਣਕੇ ਸਭਦੀ ਤਸੱਲੀ ਹੋਗਈ ਤੇ ਜਮਾਤ ਦੇ ਮਹੰਤ ਨੇ ਸਤਿਗੁਰਾਂ ਤੋਂ ਭਜਨ ਪੁਛਲਿਆਤੇ ਸਿੰਘ ਸਜਗਿਆ। ਏਸਦਾ ਨਾਮ ਸਾਹਬ ਸਿੰਘ ਰਖਿਆ। ਅਗੇ ਚਲਕੇ ਏਹੀ ਬਾਬਾ ਸਾਹਬ ਸਿੰਘ ਜੀ ਸੂਬਾ ਦੇ ਨਾਮਨਾਲ ਪ੍ਰਸਿਧ ਹੋਏ ਅਤੇ ਸਤਿਗੁਰਾਂ ਦੇ ਨਾਲਹੀ ਜ਼ਿਲਾਵਤਨ ਹੋਏ ਏਨਾ ਦਾ ਨਗ੍ਰ ਬਤਮਾਲੀ ਪੁਰ ਜਿਲਾ ਅੰਮ੍ਰਿਤਸਰ ਵਿਚ ਸੀ। ਆਪ ਜੀ ਦੀ ਸਾਰੀ ਜਮਾਤ ਨੇ ਹੀ ਅੰਮ੍ਰਿਤ ਛਕ ਲਿਆ ਤੇ ਸਾਰੇ ਸਾਧੂ ਸਿੰਘ ਸਜ ਗਏ। ਸਤਿਗੁਰਾਂ ਨੇ ਏਨਾ ਨੂ ਕਿਰਤ ਕਰਕੇ ਖਾਣ ਦੀ ਸਿਖਯਾ ਦਿਤੀ।

ਸਤਿਗੁਰਾਂ ਦਾ ਬਹੁਤਸਾਰਾ ਸਮਾ ਭਜਨ ਬੰਦਗੀ ਵਿਚਹੀ ਬਤੀਤ ਹੁੰਦਾ ਭੈਣੀ ਸਾਹਬ ਤੋਂ ਦਖਣ ਵਲ ਦੇ ਪਾਸੇ 'ਅਕਾਲ ਬੁੰਗਾ, ਤਿਆਰ ਕਰਾਯਾ ਜਿਸਦੇ ਦੁਆਲੇ ਸੰਘਣੀ ਬਾੜ ਕਰਕੇ ਵਿਚਕਾਰ ਇਕ ਚੌਰਸ ਮਕਾਨ ਬਣਾਯਾ ਜਿਸਦੇ ਤ੍ਰੈਵੀ ਪਾਸੀਂ ਬਾਰੀਆਂ ਅਤੇ ਪਹਾੜ ਵਲ ਨੂ ਮੂੰਹ ਕਰਕੇ ਅੰਦ੍ਰ ਇਕ ਬੜਾ ਬਣਾਕੇ ਦੁਆਲੇ ਖਾਲ੍ਹੀ ਪਾਣੀ ਪਾਣ ਲਈ ਬਨਾਈ ਤਾਕਿ ਭਜਨ ਵੇਲੇ ਕੀੜੀ ਆਦੀ ਕੋਈ ਜੰਤੂ ਵਿਰਤੀ ਨੂ ਉਖੇੜ ਨਾ ਸਕੇ। ਹੁਣ ਸੰਗਤ ਹਰ ਰੋਜ ਹਜਾਰਾਂ ਦੀ ਗਿਣਤੀ ਔਂਦੀ। ਤੇ ਹਜ਼ਾਰਾਂ ਰਪੈਯਾ ਭੇਟਾ ਚੜਨ ਲਗਾ ਪਰ ਆਪ ਪੂਜਾ ਦਾ ਅੰਸ਼ ਗ੍ਰੈਹਣਨਾ ਕਰਦੇ। ਸਗੋਂ ਆਪਣੀ ਜੇਹੜੀ ਲੋਹੇ ਅਤੇ ਕਪੜੇ ਦੀ ਦੁਕਾਨ ਸੀ ਉਸ ਵਿਚੋਂ ਹੀ ਆਪ ਆਪਣਾ ਨਿਰਬਾਹ ਕਰਦੇ ਅਤੇ ਆਏ ਗਏ ਅਭਯਾਗਤ ਦਾ ਅਥਿਤਸਤਿਕਾਰਵੀ ਕਰਦੇ।

ਏਨਾ ਦਿਨਾਂ ਵਿਚਹੀ ਸ੍ਰਦਾਰ ਮੰਗਲਸਿੰਘ ਜੀ ਦੀਵਾਨ ਮਹਾਰਾਜਾ ਪਟਿਆਲਾ ਆਪ ਜੀਦੀ ਸੇਵਾ ਵਿਖੇ ਹਾਜਰ ਹੋਏ ਅਤੇ ਇਕ ਘੋੜੀ ਜੋ ਚੀਨੀ ਸੀ ਸਤਿਗੁਰਾਂ ਦੀ ਭੇਟ ਕਰਕੇ ਭਜਨ ਪੁਛਨ ਲਈ ਅਰਜ਼ ਕੀਤੀ। ਸਤਿਗੁਰਾਂ ਨੇ ਆਪ ਜੀਨੂ ਭਜਨ ਦਸਿਆ ਅਤੇ ਘੋੜੀ ਦੇਖਕੇ ਅਤੀ ਪ੍ਰਸੰਨ ਹੋਏ। ਏਸ ਘੋੜੀ ਨਾਲ ਆਪ ਬਹੁਤ ਪ੍ਰੇਮ ਕਰਦੇ ਇਸੇ ਕਰਕੇ ਆਪ ਜੀ ਦੀ ਸੰਗਤ ਅਜਤੀਕ ਆਪ ਜੀ ਨੂ "ਚੀਨੀ ਵਾਲਾ" ਦੇ ਨਾਮ ਨਾਲ ਹੀ ਯਾਦ ਕਰਦੀਏ।

ਇਕ ਦਿਨ ਸਤਿਗੁਰਾਂ ਨੇ ਮਸਤਾਨੇ ਰੰਗ ਵਿਚ ਹੋਕੇ ਆਖਿਆ ਕਿ 'ਖਾਲਸਾ ਜੀ ਅਜੋ ਭਾਰਤ ਦਾ ਦਿਨੋ ਦਿਨ ਬਹੁਤ ਹੀ ਭੈੜਾ ਹਾਲ ਹੋਵੇਗਾ। ਅੰਗ੍ਰੇਜ਼ ਮਨਭਾਂਦਾ ਅਤਿਆ ਚਾਰ ਕਰਨਗੇ। ਗਊ ਗਰੀਬਦਾ ਬਹੁਤ ਹੀ ਬੁਰਾ ਹਾਲ ਹੋਵੇਗਾ। ਲੋਕੀ ਦਾਣੇ ਦਾਣੇ ਤੋਂ ਮੁਥਾਜ ਹੋਣਗੇ ਤੇ ਤਰਸਣਗੇ। ਸਾਰਾ ਭਾਰਤ ਏਨਾਦੀ ਗੁਲਾਮੀ ਦੇ ਹੀ ਸੋਹਲੇ ਗਾਵੇਗਾ।' ਪਰ

ਖਾਲਸਾ ਜੀ ਆਪ ਜੀਨੂ ਏਹ ਹੁਕਮ ਹੈ ਜੋ 'ਏਨਾ ਦੀ ਨੌਕਰੀ ਨਹੀਂ ਕਰਨੀ ਜੋ ਏਨਾਦਾ ਨੌਕਰ ਹੋਊ ਬਹੁਤ ਔਖਾ ਹੋਊ। ਅੰਗ੍ਰੇਜ਼ੀ ਸਕੂਲ ਵਿਚ ਪੜਨਾ ਨਹੀ। ਏਨਾਦੀ ਕਚੈਹਰੀ ਵਿਚ ਮੁਕੱਦਮਾ ਨਹੀ ਕਰਨਾ ਆਪਣਾ ਇਨਸਾਫ ਜਾ ਫੈਸਲਾ ਪੰਥ ਤੋਂ ਕਰਵਾਣਾਂ। ਖਦ੍ਰ ਤੋਂ ਬਿਨਾ ਦੇਸੀ ਕਪੜੇ ਤੋ ਹੋਰ ਬਸਤ੍ਰ ਨਹੀ ਧਾਰਨਾ ਭਾਈ ਅਜੇਹਾ ਸਮਾ ਆਵੇਗਾ ਬੰਦੂਕਾਂ ਅਤੇ ਤੋਪਾਂ ਵਿਚਪਾਣੀ ਪੈ ਜਾਵੇਗਾ ਤੇ ਏਨਾ ਨੂ ਚਲਾਨ ਵਾਲਾ ਵੀ ਕੋਈ ਨਾ ਰਹੂ, ਇਸਤਰਾਂ ਦੇ ਅਗੰਮੀ ਬਚਨ ਆਪ ਸੰਗਤਾ ਨੂ ਸੁਨਾਦੇ ਰਹਿੰਦੇ ਸਨ।

## ਗੁਰੂਜੀ ਦਾ ਦੌਰਾ ਤੇ ਮਾਈਆਂ ਨੂ ਅੰਮ੍ਰਤ

ਸੰਮਤ ੧੯੧੫ ਬਿ: ਵਿਚ ਆਪ ਜੀ ਨੇ ਜਿਲਾ ਲੁਦੇ ਹਾਨੇ ਦੇ ਕਈਆਂ ਪਿੰਡਾਂ ਦਾ ਦੌਰਾ ਕੀਤਾ ਤੇ ਸਿਆੜ ਪਿੰਡ ਵਿਚ ਜਾਕੇ ਅੰਮ੍ਰਤ ਤਿਆਰ ਕਰਕੇ ਸਰਬ ਮਾਈਆਂ ਬੀਬੀਆਂ ਨੂ ਅੰਮ੍ਰਤ ਛਕਾਯਾ ਅਤੇ ਖਾਲਸਾ ਧਰਮ ਵਿਚ ਨਵਾਂ ਸੁਧਾਰ ਕੀਤਾ।

ਕਈ ਸਜਨਾਂ ਨੂ ਏਹ ਇਤਰਾਜ ਹੋਵੇਗਾ ਕਿ ਸਿੰਘਣੀਆਂ ਨੂੰ ਤੇ ਅੰਮ੍ਰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀਨੇ ਛਕਾਯਾ ਸੀ ਫਿਰ ਗੁਰੂ ਰਾਮ ਸਿੰਘ ਜੀਨੇ ਨਵਾਂ ਸੁਧਾਰ ਕੇਹੜਾ ਕੀਤਾ ਇਸਦੇ ਵਾਸਤੇ ਓਹ ਏਹ ਪ੍ਰਮਾਣ ਪੇਸ਼ ਕਰਨਗੇ ਕਿ ਜਦੋਂ ਮਾਤਾ ਸਾਹਬ ਦੇਵਾ ਨੇ ਅੰਮ੍ਰਤ ਤਿਆਰ ਕਰਨ ਸਮੇ ਅੰਮ੍ਰਤ ਵਿਚ ਪਤਾਸੇ ਪਾਏ ਸਨ, ਜਿਹਾਕਿ ਆਮ ਮਸ਼ਹੂਰ ਹੈ, ਤਾ ਕੀ ਕਾਰਨ ਹੈ ਕਿ ਮਾਈਆਂ ਨੇ ਅੰਮ੍ਰਤ ਨਾ ਛਕਿਆ ਹੋਵੇ। ਓਨਾ ਸਜਨਾ ਦੇ ਇਸ ਇਤਰਾਜ਼ ਨੂ ਦੂਰ ਕਰਨਾ ਅਸੀ ਜਰੂਰੀ ਸਮਝ ਦੇ ਹਾਂ ਅਤੇ ਓਨ੍ਹਾ ਦੀ ਸੇਵਾ ਵਿਖੇ ਨਿੰਮ੍ਰਤਾ ਸਹਿਤ ਅਰਜ਼ ਕਰਦੇ ਹਾਂ ਕਿ ਪਤਾਸੇ ਅੰਮ੍ਰਤ ਵਿਚ ਪਾਨ ਵਾਲੀ ਮਾਤਾ ਸਾਹਬ ਦੇਵਾ ਦੀ, ਬਿਲ ਕੁਲ ਕਿਸੇਦੀ ਅਜ ਕਲਦੀ ਹੀ ਮਨ ਘੜਤ ਸਾਖੀ ਹੈ ਨਹੀ ਤੇ ਪੁਰਾਤਨ ਸਿਖ ਇਤਹਾਸ ਵਿਚ ਇਸਦਾ ਕਿਤੇ ਵੀ ਉਲੇਖ ਨਹੀ। ਅੰਮ੍ਰਤ ਤਿਆਰ ਹੁੰਦਾਏ ਸੰਮਤ ੧੭ ਪ੬ ਬਿਕ੍ਰਮੀ ੧ ਵੈਸਾਖ ਅਤੇ ਮਾਤਾ ਸਾਹਬ ਦੇਵਾਂ ਜੀ ਔਦੇਹਨ ਸਤਿਗੁਰਾਂ ਦੇ ਹਜ਼ੂਰ ਸੰ: ੧੭ ਪ੭ ਬਿ: ੧੮ ਵੈਸਾਖ ਭਾਵ ਇਕ ਸਾਲ ੧੮ ਦਿਨ ਅੰਮ੍ਰਤ ਤਿਆਰ ਕਰਨ ਦੇ ਪਿਛੋ। ਜਿੰਨਾਨੂ ਸਾਡੇ ਇਸ ਕਥਨ ਤੇ ਕੋਈ ਸੰਦੇਹ ਹੋਵੇ ਓਹ ਪੜਨ ਤ੍ਵਾਰੀਖ ਗੁਰੂ ਖਾਲਸਾ ਭਾਗੀ ਗੁਰੂ ੧੦ ਪੰਨਾ ੩੦੨ ਛਾਪਾ ਪਥਰ।

ਇਸਤੋਂ ਬਿਨਾ ਤਖਤਾਂ ਹਜ਼ੂਰ ਸਾਹਬ ਆਦਿ ਵਿਚ ਅਜਤੀਕ ਏਹ ਮਰਯਾਦਾ ਕਾਇਮ ਹੈ ਕਿ ਮਾਈਆਂ ਬੀਬੀਆਂ ਨੂ ਖੰਡੇਦਾ ਅੰਮ੍ਰਤ ਨਹੀ ਛਕਾਯਾ ਜਾਂਦਾ ਅਤੇ ਨਾਹੀ ਓਨਾ ਲਈ ਕਛੈਹਰਾ ਧਾਰਨ ਕਰਨਾ ਲਾਜ਼ਮੀ ਕਰਾਰਹੀ ਦਿਤਾ ਜਾਂਦਾਏ ਸ੍ਰੀ ਮਾਨ ਗਯਾਂਨੀ ਸਰਦੂਲ ਸਿੰਘ ਜੀ ਅੰਮ੍ਰਤ ਸਰ ਵਾਲੇ ਕੁਝ ਸਾਲ ਹੋਏਹਨ ਸ੍ਰੀ ਹਜ਼ੂਰ ਸਾਹਬ ਗਏ ਸਨ। ਆਪ ਜੀ ਦੇ ਨਾਲ ਜੇਹੜਾ ਸਮਝੌਤਾ ਹਜ਼ੂਰ ਸਾਹਬ ਦੇ ਹਜ਼ੂਰੀਆਂ ਦਾ ਹੋਯਾਸੀ ਉਸ ਵਿਚ ਵੀ ਮਾਈਆਂ ਨੂ ਖੰਡੇਦਾ ਅੰਮ੍ਰਤ ਨਾ ਛਕਾਵਣ ਦੀ ਹੀ ਤੰਬੀਹ ਕੀਤੀ ਗਈ ਸੀ।

ਸ੍ਰੀ ਮਾਨ ਭਾਈ ਅਵਤਾਰ ਸਿੰਘ ਜੀ

ਵਹੀਰੀਆ ਆਪਣੇ ਰਚਤ ਪੁਸਤਕ "ਖਾਲਸਾ ਧਰਮ ਸਾਸਤ੍ਰ" ਵਿਚ ਲਿਖਦੇ ਹਨ।

ਤਿਆਰ ਬਰ ਤਿਆਰ ਸਿੰਘ ਸਰਬ ਲੋਹੇ ਦਾ ਬਾਟਾ ( ਸੁਨਹਿਰਾ ) ਲੈ ਸੁਚੇਤ ਹੋ ਸੁਚਾ ਜਲਪਾਇ ਮਿਸ੍ਰਟਾਨ ਪਾਇਗਾ। ਕ੍ਰਿਪਾਨ ਦੇ ਨਾਲ ਅਮ੍ਰਿਤ ਸਜਾਇਗਾ। ਜਪੁ ਸਾਹਬ ਅਤੇ ਆਦਿ ਅੰਤ ਜਾਪੁਜੀ ਅਤੇ ਅਨੰਦ ਦੀਆਂ ਛੀਆਂ ਪਉੜੀਆਂ ਦਾ ਪਾਠ ਕਰਕੇ ਅੰਮ੍ਰਿਤ ਸਜੇਗਾ। ਮਾਈਆਂ ਬੀਬੀਆਂ ਦੇ ਕਛਹਿਰਾ ਧਾਰਨ ਕਰਨ ਸਬੰਧੀ ਆਪ ਲਿਖਦੇ ਹਨ ਕਿ "ਇਸਤੀਆਂ ਨੂ ਕਛ ਕ੍ਰਿਪਾਣਦੀ ਰਹਿਤ ਦਾ ਸੰਕੇਤ ਨਹੀ ਹੈ। ਜਿਸਦਾ ਕੇਵਲ ਪੁਰਸ਼ ਨੂਹੀ ਅਧਿਕਾਰ ਹੈ। ਇਸਤ੍ਰੀਆ ਨੂ ਅੰਮ੍ਰਿਤ ਦੀ ਰਹਿਤ ਜਾਣ ਕਰਕੇ ਕਛ ਪਹਰਨੀ ਪ੍ਰਵਾਨ ਨਹੀ ਹੈ ਅਰਥਾਤ ਗੁਰੂ ਜੀ ਦੀ ਵੀ ਇਛਯਾ ਦੀ ਪ੍ਰਤੀਤੀ ਨਹੀ ਹੈ। ਦੇਖੋ ਖਾਲਸਾ ਧਰਮ ਸਾਸ਼ਤ੍ਰ ਪੰਨਾ ੧੪੭

ਇਸਤੋਂ ਸਿਧ ਹੋਗਿਆ ਹੈ ਕਿ ਸਾਹਿਬ ਸ੍ਰੀ ਸਤਿਗੁਰੂਗੋਬਿੰਦ ਸਿੰਘ ਜੀ ਨੇ ਮਾਈਆਂ ਨੂ ਖੰਡੇ ਦਾ ਅੰਮ੍ਰਿਤ ਨਹੀ ਛਕਾਯਾ ਸੀ ਇਸਕਮੀ ਨੂ ਸ੍ਰੀ ਸਤਿਗੁਰੂ ਰਾਮਸਿੰਘ ਜੀਨੇਹੀ ਪੂਰਾ ਕੀਤਾ ਅਤੇ ਮਾਈਆਂ ਬੀਬੀਆਂ ਨੂ ਖੰਡੇ ਦਾ ਅੰਮ੍ਰਿਤ ਤੇ ਕਛ ਆਦਿ ਪੰਜ ਕਕਾਰਾ ਦੀ ਧਾਰਨਾ ਕਰਾਕੇ ਸਮਾਨਤਾ ਦੇ ਹਕ ਪ੍ਰਦਾਨ ਕੀਤੇ।

## ਦੌਰਾ ਅਤੇ ਨਾਮ ਪ੍ਰਚਾਰ

ਜਿਲਾ ਲੁਦੇਹਾਨਾ ਵਿਖੇ ਦੌਰਾ ਕਰਦੇ ਕਰਾਂਦੇ ਸਤਿਗੁਰੂ ਸਚੇ ਪਾਤਸਾਹ ਨੇ ਪਿੰਡ ਉਟਾਲਾ ਤਸੀਲ ਸਮਰਾਲਾ ਵਿਖੇ ਚਰਨ ਪਾਏ ਏਥੇ ਬਾਹਮਣਾ ਦਾ ਬਹੁਤ ਜ਼ੋਰਸੀ। ਪਤਾ ਨਹੀ ਓਨਾ ਗੁਰਮੁਖਾਂ ਦੇ ਦਿਲ ਵਿਚ ਕੀ ਆਈ ਕਿ ਪਿੰਡਦੇ ਸਾਰੇ ਖੂਹਾਂ ਵਿਚ ਤਮਾਖੂ ਪਾ ਦਿਤਾ। ਅਤੇ ਆਖਣਲਗੇ ਕਿ ਦੇਖਾਂਗੇ ਹੁਣ ਏਹ ਪਾਣੀ ਕਿਥੋਂ ਪੀਣਗੇ। ਸਤਿਗੁਰਾਂ ਨੇ ਸਹਿਨ ਸੀਲਤਾ ਨਾਲ ਬ੍ਰਦਾਸ਼ਤ ਕਰਦਿਆ ਹੋਯਾ ਹੁਕਮ ਕੀਤਾ ਕਿ ਖਾਲਸਾ ਜੀ ਬੋਲ ਕਬੋਲ ਨਹੀ ਬੋਲਨਾ ਜਾਓ ਜਲ ਸਮਰਾਲੇ ਦੇ ਖੂਹ ਤੋਂ ਭਰ ਲਿਆਉ ਜੋ ਉਟਾਲ੍ਹਾਂ ਤੋਂ ਦੋ ਮੀਲ ਦੀ ਦੂਰ ਤੇ ਸੀ। ਏਥੋ ਆਪ ਰਾਇਪੁਰ ਬਾਬੇ ਦੁਆਰਾ ਸਿੰਘ ਜੀ ਦੇ ਘਰ ਚਰਨ ਪਾਏ ਤੇ ਬਹੁਤ ਸਾਰੇ ਗਰੇਵਾਲਾਂ ਨੂ ਗੁਰਸਿਖੀ ਵਿਚ ਪਕਿਆ ਕਰਕੇ ਕੁੜੀਆਂ ਮਾਰਨਦੇ ਪਾਪ ਤੋ ਬਚਾਯਾ। ਏਥੇ ਲੋਹਗੜ ਨਗਰ ਦੇ ਸਿੰਘਾਂ ਦੀ ਅਰਜ਼ ਕਰਨ ਤੇ ਆਪ ਲੋਹਗੜ ਗਏ ਤੇ ਦੀਵਾਨ ਲਗਾ। ਲੋਹਗੜੀਆਂ ਅਰਜ਼ ਕੀਤੀ ਕਿ 'ਸਚੇ ਪਾਤਸ਼ਾਹ ਸਾਨੂ ਕਦੀ ਸੂਤ੍ਰ ਨਹੀ ਪਿਆ ਇਸ ਲਈ ਸਾਡੇ ਦਿਲ ਵਿਚ ਖਯਾਲ ਪੈਦਾ ਹੁੰਦਾਏ ਕਿ ਏਹ ਖਬਰੇ ਝੂਠਹੀ ਹੋਵੇ। ਸਤਿਗੁਰਾਂ ਕਹਿਆ " ਭਾਈ ਜੇਹੜਾ ਜਾਣਕੇ ਭੜਥੂ ਪਾਊ ਸੂਤ੍ਰ ਕਢੂਗਾ ਗੁਰੂ ਸਾਹਬਦਾ ਚੋਰ ਹੋਊਗਾ ਓਸਦਾ ਭਜਨ ਬਾਣੀ ਨਿਹਫਲ ਜਾਊਗਾ। ਪਖੰਡ ਨਹੀ ਕਿਸੇ ਕਰਨਾ ਜੇ ਬੇ ਵੱਸ ਨੂ ਅਮਲ ਚੜਜਾਵੇ ਤਾਚੜ ਜਾਵੇ ਪਖੰਡ ਨਹੀ ਕਿਸੇ ਕਰਨਾ ਪਖੰਡ ਕੀਤੇ ਤੇ ਮੂਹ ਕਾਲਾ ਹੁੰਦਾ ਹੈ ਦੀਨ ਦੁਨੀ ਮੈ। ਜੇ ਵੇ ਵਸਨੂ ਚੜ ਜਾਵੇ ਅਮਲ ਤਾਂ ਓਹ ਜਾਣੋ ਓਸਨੂ ਦੋਸ਼ ਨਹੀ ਇਸਲਈ ਤੁਸੀ ਅਮਲਨੂ ਝੂਠ ਨਾ ਜਾਣੋ।" ਬਸ ਏਹ ਬਚਨ ਕਰਨਦੀ ਵਿਲਸੀ ਫਿਰ ਤੇ ਲੋਹਗੜ

ਇਉਂ ਤਾਂ ਭਾਸੇ ਕਿ ਕੋਈ ਸੀਤਲ ਪੁਰਸ਼ ਸੌਹੇ ਖੜਾਹੈ ਪਰ ਆਪਨੇ ਸਤਿਗੁਰਾ ਨੂੰ ਪਛਾਨਿਆ ਨਹੀ । ਸਤਿਗੁਰਾਂ ਕੋਲੋ ਭੈਣੀ ਸਾਹਿਬ ਦਾ ਰਸਤਾ ਅਤੇ ਸਤਿਗੁਰਾਂ ਦਾ ਪਤਾ ਪੁਛਿਆ ਆਪਨੇ ਕਿਹਾ ਕਿ ਮੇਰੇ ਨਾਲ ਆਓ ਮੈ ਆਪਨੂੰ ਭੈਣੀ ਸਾਹਿਬ ਲੈ ਚਲਦਾਹਾਂ, ਆਪ ਅਗੇ ਅਗੇ ਟੁਰਪਏ। ਜਾਦੀ ਵਾਂਰੀ ਆਪ ਮਾਤਾ ਜਸਾਂ ( ਜੋ ਆਪ ਜੀ ਦੇ ਮਹਿਲ ਸਨ ) ਨੂੰ ਆਖਗਏ ਸਨ ਕਿ ਡੇਉਢੀ ਵਿਚ ਇਕ ਪਲੰਘ ਵਛਾ ਛਡਣਾ ਤੇ ਜਲ ਗਰਮ ਕਰਕੇ ਤਿਆਰ ਕਰ ਰਖਨਾ ਆਪਨੇ ਸੰਤਾਨੂੰ ਪਲੰਘ ਉਤੇ ਬੈਠਨ ਲਈ ਕਿਹਾ ਤੇ ਆਪ ਜਾਕੇ ਅੰਦ੍ ਬੀਬੀਆਂ ਨੂੰ ਜਲ ਦੇਕੇ ਚਰਨ ਧੋਣਲਈ ਭੇਜ ਦਿਤਾ ਤੇ ਪ੍ਰਸਾਦਾ ਛਕਾਨ ਲਈ ਅਰਜ਼ ਕੀਤੀ। ਪ੍ਰਸਾਦ ਛਕਕੇ ਸੰਤਾਨੇ ਕਿਹਾ ਕਿ ਅਸੀ ਸਤਿਗੁਰਾਂ ਦੇ ਦ੍ਸਨ ਕਰਨੇ ਹਨ। ਸਤਿਗੁਰੂ ਪਹਿਲਾਹੀ ਇਸ ਮੰਦ੍ ਵਿਚ, ਜਿਥੇ ਅਜਕਲ ਦਾਨਿਆਂ ਦੀਆਂ ਬੁਖਾਰੀਆ ਹਨ ਆਬੈਠੇ ਏਥੇ ਓਨੀ ਦਿਨੀ ੨੧ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕੀਤੇ ਜਾਦੇ । ਸਤਿਗੁਰੂ ਪਾਠਕਰ ਰਹੇ ਸਨ। ਜਦੋ ਸੰਤਾ ਨੇ ਮਥਾ ਟੇਕਿਆ ਤੇ ਆਪਨੂੰ ਪਤਾਲਗਾ ਕਿ ਏਹੀ ਸਤਿਗੁਰੂ ਜੀ ਹਨ ਤੇ ਏਹੀ ਸਾਨੂੰ ਰਸਤੇ ਵਿਚ ਸਾਡੀ ਭਾਵਨਾ ਲਖਕੇ ਮਿਲੇਸਨ ਅਗੋਂ ਲੈਣਗਏ ਸਨ ਤੇ ਸਾਨੂੰ ਮਥਾ ਟੇਕਿਆ ਸੀ ਫਿਰ ਤੇ ਸੰਤ ਬਹੁਤ ਹੈਰਾਨ ਜੇਹੇ ਹੋਗਏ ਕਿ ਅਸਾ ਏਨਾ ਤੋਂ ਚਰਨਾਂ ਤੇ ਨਮਸ਼ਕਾਰ ਕਿਉ ਕਰਵਾਈ ਤੇ ਆਪ ਕਿਉਨਾ ਚਰਨ ਬੰਦਨਾ ਕੀਤੀ। ਸੰਤਾ ਨੇ ਅਰਜ਼ ਕੀਤੀ ਕਿ ਭਜਨ ਦਸੋ ਪਰ ਸਾਹਿਬਾਂ ਕਿਹਾ "ਹਰੇ ਹਰੇ ਸੰਤਜੀ ਆਪ ਸਾਧੂਤੇ ਮੈ ਗ੍ਰਹਸਤੀ ਮੈਤਾਂ ਸਗੋਂ ਤੁਹਾਥੋ ਭਜਨ ਪੁਛਣਾ ਚਾਹੁਨਾ ਹਾਂ, ਮੈਤਰੋਜ਼ ਅਰਜ਼ ਕਰਦੇ ਅਗੋਂ ਏਹੀ ਜਵਾਬ ਮਿਲਦਾ ਅਖੀਰ ੯ ਦਿਨ ਇਸੇਤਰਾਂਹੀ ਬੀਤੇ ਤੇ ਦਸਵੇ ਦਿਨ ਆਪਨੂੰ ਭਜਨ ਦਸਿਆ। ਏਹੀ ਬਾਬਾ ਜਵਾਹਰ ਸਿੰਘ ਜੀ ਸਤਿਗੁਰਾਂ ਦੇ ਪ੍ਰਧਾਨ ਸੂਬੇ ਹੋਏ ਤੇ ਆਪਜੀ ਦੇ ਨਾਲਹੀ ਜਿਲਾ ਵਤਨ ਹੋਏ ਅਤੇ ਸੰਃ ੧੯੩੬ ਨੂੰ ਆਪ ਮੌਲਮੀਨ ਵਿਚ ਪ੍ਰਲੋਕ ਸਿਧਾਰੇ ਏਨਾ ਦਿਨਾ ਵਿਚਹੀ ਇਕ ਉਦਾਸੀ ਸਾਧੂ ਗਯਾਨ ਦਾਸ ਪਿੰਡ ਬਿਜਲੀ ਪੁਰ ਤਸੀਲ ਸਮਰਾਲਾ ਦਾ ਭੈਣੀ ਸਾਹਬ ਆਯਾ। ਏਸਨੇ ਆਕੇ ਤਬੇਲੇਦਾ ਪਤਾ ਪੁਛਿਆ ਅਤੇ ਜਾਕੇ ਘੋੜੀਆਂ ਡਿਠੀਆ ਚੰਬੀ, ਤੇ ਸੁਰਖੀ ਦਰੋਗੇ ਨੇ ਦਖਾਲੀਆਂ ਪਰ ਆਪਨੇ ਕਿਹਾਕਿ ਕੋਈ ਸਤਿਗੁਰਾਂ ਦੀ ਸਵਾਰੀ ਦਾ ਖਾਸ ਘੋੜਾ ਹੋਰ ਵੀ ਹੈ ਤਾਂ ਦਰੋਗੇ ਕਿਹਾ ਹਾਂ ਸਤਿਗੁਰਾਂ ਦਾ ਇਕ 'ਚੀਨੀ' ਘੋੜੀਹੈ । ਸਾਧੂਨੇ ਕਿਹਾ ਮੈਨੂੰ ਉਸਦੇ ਦ੍ਸਨ ਵੀ ਕਰਾਦਿਓ । ਜਦੋਂ ਦਰੋਗੇਨੇ 'ਚੀਨੀ' ਦਖਾਈ ਫਿਰਤੇ ਸਾਧੂ ਮਸਤ ਹੋਗਿਆ ਤੇ ਆ ਸਤਿਗੁਰਾਂ ਦੇ ਹਜ਼ੂਰ ਮਥਾ ਟੇਕਿਆਤੇ ਅਰਜ ਕੀਤੀ ਜਿਵੇ ਸੁਤਿਆ ਤਾਰਿਆ ਜੇ ਜਾਗਦਿਆ ਵੀ ਕਿਰਪਾ ਕਰੋ, ਸੰਗਤਨੇ ਜਦੋਂ ਆਪਜੀ ਪਾਸੋਂ ਸੁਤਿਆ ਤਾਰਨ ਦਾ ਕਾਰਨ ਪੁਛਿਆ ਤਾਂ ਸਾਧੂ ਆਖਣ ਲਗਾ 'ਮੈ ਬਿਜਲੀ ਪੁਰਦਾ ਰਹਿਣ ਵਾਲਾ ਉਦਾਸੀ ਡੇਰੇਦਾ ਮਹੰਤਹਾਂ ਤੇ ਲਖਨ ਪੁਰਵਾਲੇ ਮੁਕਤ ਰਾਮ ਸਾਧੂਦਾ ਚੇਲਾ ਹਾਂ ਮੈ ਹਰਰੋਜ ੨੫ ਪਾਠ ਜਪੁ ਸਾਹਿਬ ਦੇ ਕਰਦਾ ਹਾਂ ਤੇ ਸੁਖਮਨੀ ਅਤੇ ਆਸਾਦੀ ਵਾਰਵੀ ਪੜਦਾਹਾਂ ਅਤੇ ਰੋਜ

ਦਰਿਆ ਜੋ ਮੇਰੇ ਡੇਰੇ ਤੋਂ ੬ ਮੀਲ ਹੈ, ਵਿਚ ਅਸਨਾਨ ਅੰਮ੍ਰਿਤ ਵੇਲੇ ਕਰਨ ਜਾਦਾ ਹਾਂ ਅਜ ਜਦੋਂ, ਮੈ ਅੰਮ੍ਰਿਤ ਵੇਲੇ ਅਸਨਾਨ ਕਰਕੇ ਆਯਾਤਾਂ ਅਜੇ ਕੁਝਰਾਤ ਬਾਕੀ ਸੀ ਮੇਰੀ ਅਖ ਲਗ ਗਈ।

ਮੈਂ ਕੀ ਵੇਖਦਾ ਹਾਂ ਕਿ ਇਕ ਚਾਨਣਾ ਜੇਹਾ ਪ੍ਰਕਾਸ਼ ਵਾਂਗੂ ਅਕਾਸ਼ ਤੋਂ ਹੋਯਾ ਏ ਜਿਸ ਵਿਚੋਂ ਇਕ ਚੀਨੇ ਰੰਗ ਦੀ ਘੋੜੀ ਉਤਰ ਰਹੀ ਹੈ ਜਿਸ ਦੇ ਉਤੇ ਇਕ ਸੁਵਾਰ ਹੈ ਜਿਸ ਦੇ ਸੁਪੈਦ ਬਸਤਰ ਹਨ, ਚੇਹਰਾ ਪ੍ਰਕਾਸ਼ ਨਾਲ ਪ੍ਰੂਤਤ ਹੈ। ਚਿਟਾ ਸੁਪੈਦ ਦਾਹੜਾ ਹੈ, ਗਲ ਵਿਚ ਮਾਲਾ ਹੈ ਸੀਸ ਤੇ ਸਿਧਾ ਦਸਤਾਰਾ ਤੇ ਜੂੜੇ ਦੇ ਅਗਲੇ ਬੰਨੇ ਸਰਬ ਲੋਹ ਦਾ ਖੰਡਾ ਹੈ। ਆਪ ਮੇਰੇ ਪਾਸ ਆ ਖਲੋਤੇ। ਮੈਂ ਓਅੰ ਸੋਹੰ ਦਾ ਜਾਪ ਕਰਦਾ ਹੁੰਦਾ ਸਾਂ ਮੈਨੂੰ ਆਖਣ ਲਗੇ ਹੁਣ ਇਸ ਦਾ ਵੇਲਾ ਨਹੀ ਉਰੇ ਆ ਤੈਨੂੰ ਦਸੀਏ। ਮੈਨੂੰ ਕੋਲ ਕਰਕੇ ਮੇਰੇ ਕੰਨ ਵਿਚ ਭਜਨ ਦਸ ਦਿਤਾ। ਬਸ ਫਿਰ ਤੇ ਮੇਰਾ ਮਨ ਸ਼ਾਂਤ ਹੋਗਿਆ ਤੇ ਮੈਨੂੰ ਪਤਾ ਨਾ ਲਗੇ ਕਿ ਏਹ ਕੌਣ ਸਨ ਪਰ ਆਪ ਜਾਂਦੇ ਹੋਏ ਆਖ ਗਏ ਸਨ ਕਿ ਸਾਡਾ ਪਤਾ ਮਹੰਤ ਮਾਘਾ ਸਿੰਘ ਜੀ ਤੋਂ ਪੁਛ ਲੈਣਾ, ਮੈਂ ਮਹੰਤ ਜੀ ਪਾਸ ਗੁਰੂ ਸਰ (ਲਲਰਿਆਸਤ ਪਟਿਆਲਾ) ਆਯਾ ਤੇ ਸਾਰਾ ਹਾਲ ਸੁਣਾਯਾ ਮਹੰਤ ਜੀ ਆਖਨ ਲਗੇ ਏਹ ਤੇ ਮੇਤੇ ਚੀਨੀ ਵਾਲੇ ਪ੍ਰੀਤਮ, ਦੇ ਚੋਜ ਹਨ ਓਹ ਮੈਨੂੰ ਏਥੇ ਲੈ ਆਏ ਮੈ ਪਹਿਲਾ ਤਬੇਲੇ ਇਸ ਲਈ ਗਿਆ ਸਾਂ ਕਿ ਜੇ ਤਾਂ ਮੈਨੂੰ ਘੋੜੀ ਦਿਸ ਪਈ ਜੇਹੜੀ ਮੈਂ ਰਾਤੀ ਸੁਪਨੇ ਵਿਚ ਡਿਠੀ ਸੀ ਤਾਂ ਤੇ ਠੀਕ ਹੈ ਨਹੀ ਮੈਂ ਏਥੋਂ ਹੀ ਮੁੜ ਜਾਵਾਂਗਾ ਪਰ ਜਦੋਂ ਮੈਂ ਤਬੇਲੇ ਵਿਚ ਚੀਨੀ ਡਿਠੀ ਤੇ ਮੈਨੂੰ ਨਿਸਚਾ ਹੋ ਗਿਆ ਕਿ ਏਹ ਚੋਜ 'ਚੀਨੀ ਵਾਲੇ ਪ੍ਰੀਤਮ' ਦੇ ਹੀ ਹਨ। ਏਹ ਬਚਨ ਕਰਕੇ ਫਿਰ ਸੰਤਾ ਕਿਹਾ ਕਿ ਬਸ ਜਿਵੇਂ ਰਾਤੀ ਸੁਤਿਆਂ ਤਾਰਿਆ ਜੇ ਹੁਣ ਜਾਂਗਦਿਆਂ ਵੀ ਕ੍ਰਿਪਾ ਕਰੋ। ਸਤਿਗੁਰਾਂ ਨੇ ਏਹਨਾ ਦੇ ਕੰਨ ਵਿਚ ਭਜਨ ਦਸ ਦਿਤਾ ਤੇ ਅੰਮ੍ਰਿਤ ਛਕਾਕੇ ਨਰੈਣ ਸਿੰਘ ਨਾਉ ਰਖਿਆ। ਏਨਾ ਦੀ ਉਲਾਦ ਅਜ ਤੀਕ ਭੈਣੀ ਸਾਹਿਬ ਅੰਦ੍ਰ ਕਾਇਮ ਹੈ

## ਖਾਲਸੇ ਨੇ ਮੜੀਆਂ ਗੋਰਾਂ ਢੌਣੀਆਂ

ਸੰਮਤ ੧੯੧੭ ਬਿਕ੍ਰਮੀ ਨੂੰ, ਸਤਿਗੁਰਾਂ ਹੁਕਮ ਕੀਤਾ ਕਿ 'ਭਾਈ ਗੁਰ-ਮਤ ਅਲੋਪ ਹੋ ਚੁਕੀਏ ਤੇ ਮਨ ਮਤ ਦਾ ਜ਼ੋਰ ਵਧ ਗਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਕੀਤਾਸੀ ਕਿ ਮੇਰਾ ਖਾਲਸਾ "ਗੋਰ ਮੜੀ ਮਟ ਭੂਲ ਨਾ ਮਾਨੇ" ਪਰ ਅਜ ਇਸ ਵਾਕ ਨੂੰ ਭੁਲਕੇ ਸਿਖ ਗੁਗੇ ਅਤੇ ਨਗਾਹੇ, ਧੌਕਲ, ਆਦਿ ਦੀਆਂ ਕਬਰਾਂ ਪੂਜ ਰਹੇ ਹਨ। ਇਸ ਲਈ ਖਾਲਸਾ ਜੀ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ 'ਮੜੀ ਮਸਾਣੀ ਢਾਹਕੇ ਕਰਦਿਓ ਮਦਾਨਾ ਅਤੇ ਦੁਨੀਆਂ ਨੂੰ ਦਸ ਦਿਓ ਕਿ ਏਨਾ ਵਿਚ ਕੋਈ ਸ਼ਕਤੀ ਨਹੀ' ਬਸ ਆਪ ਜੀ ਦੇ ਹੁਕਮ ਦੀ ਡੇਰਸੀ ਜੋ ਪੰਜਾਬ ਅੰਦ੍ਰ ਪ੍ਰਸਿਧ ਕਬਰ ਜਾਂ ਮੜੀ ਮਸਾਣੀ ਸੀ ਖਾਲਸਾ ਜੀ ਨੇ ਸਭ ਢਾਹਕੇ ਸਾਫ ਕਰ ਦਿਤੀਆਂ ਜਿੰਨਾ ਨੂੰ ਲੋਕੀ ਕਰਾਮਾਤੀ ਆਖਦੇ ਹੁੰਦੇ, ਗੁਗੇ ਦੀ ਮਾੜੀ ਛਪਾਰ, ਮਾਤਾ ਦਾ ਥਾਨ ਜਰਗ, ਗੁਗੇ ਦੀ ਮਾੜੀ

ਬੀਕਾਨੇਰ, ਹਦਤ ਸੇਖਦੀ ਮਲੇਰ ਕੋਟਲੇ ਆਲਾ ਜਾਹਤਦੀ ਖਾਨਗਾ ਲੋਪੋ, ਧੌਕਲ ਦਾ ਟਲ ਤੋੜ ਘਤਾ ਪੀਰ ਖਾਂਨਾ ਤੇ ਇਕ ਵੀ ਨਾ ਰਿਹਾ। ਅਤੇ ਲੋਕਾਂ ਦਾ ਏਨਾ ਤੋ ਵਿਸਵਾਸ਼ ਹੀ ਚੁਕਿਆ ਗਿਅ ਕਿ ਜੇ ਏਹ ਢਾਹੁਣ ਵਾਲਿਆਂਦਾ ਨਹੀ ਕੁਝ ਬਗਾੜ ਸਕੇ ਤਾਂ ਸਾਡਾ ਕੀ ਸੁਆਰ ਦੇਣਗੇ।

## ਹਰ ਦੁਆਰ ( ਗੰਗਾ ) ਯਾਤ੍ਰਾ

ਸੰਃ ੧੯੧੮ ਬਿਃ ਦੀ ਵੈਸਾਖੀ ਨੂ ਹਰਦੁਆਰ ਵਿਖੇ ਅਧ ਕੁੰਭੀਦਾ ਪੁਰਬ ਆਗਿਆ। ਸਤਿਗੁਰੂ ਸਚੇ ਪਾਤਸਾਹਨੇ ਵੀ ਹਰਦੁਆਰ ਨੂ ਚਾਲੇ ਪਾ ਦਿਤੇ। ਆਪ ਜੀ ਦੇ ਨਾਲ ਬਾਬਾ ਜਸਾਸਿੰਘ ਜੀ ਤੇ। ਮਾਤਾ ਜੱਸਾ ਜੀ ( ਜੋ ਆਪ ਜੀ ਦੇ ਮਹਿਲ ਸਨ ) ਵੀ ਨਾਲਸਨ। ਆਪ ਜੀਦਾ ਹਰਦੁਆਰਦਾ ਤਿਆਰਾ ਸੁਣਕੇ ਦੂਰ ਦੂਰਥੀ ਹਜਾਰੋਂ ਤੋ ਲੈਕੇ ਸਿੰਧ ਤੀਕ ਦੀਆਂ ਸੰਗਤਾਂ ਆਗਈਆਂ। ਬਹੁਤ ਸਾਰੀ ਭੀੜ ਭਾੜ ਹੋਗਈ। ਰੇਲ ਅਜੇ ਤਿਆਰ ਨਹੀ ਸੀ ਹੋਈ। ਪੈਦਲ ਯਾਤ੍ਰਾ ਅਰੰਭ ਹੋਈ ਏਨਾ ਦਿਨਾ ਵਿਚ ਸਤਿਗੁਰੂ ਸਚੇ ਪਾਤਸ਼ਾਹ ਮਸਤਹੀ ਰਹਿੰਦੇ। ਅਤੇ ਜੋ ਕੋਈ ਦੁਸਨ ਕਰਨ ਔਂਦਾ ਤਾਂ ਓਸਨੂ ਓਸਦਾ ਕੋਈ ਗੁਪਤ ਪਾਪ ਲੁਕਿਅ ਹੋਯਾ ਆਪ ਅਜੇਹਾ ਦਸਦੇ ਜਿਸਦਾ ਬਿਨਾ ਉਸਤੋਂ ਹੋਰ ਕਿਸੇਨੂ ਪਤਾ ਤੀਕ ਨਾ ਹੁੰਦਾ ਓਹ ਪੁਰਸ਼ ਸੁਣਕੇ ਚਰਨੀ ਪੈ ਜਾਂਦਾ। ਆਪ ਪਿਛਲੀ ਭੁਲ ਬਖਸਕੇ ਅਗਾਹਨੂ ਦੇਵਬੁਧੀ ਪ੍ਰਦਾਨ ਕਰ ਦਿੰਦੇ। ਲਲ, ਉਟਾਲ, ਖੰਨਾ ਆਦਿ ਨਗ੍ਰਾਨੂ ਤਾਰ ਦੇ ਹੋਏ ਚਲੇ ਜਾ ਰਹੇ ਸਨ। ਖੰਨੇ ਆਪ ਹਮਨ ਕਰਦੇ ਸਨ ਤ੍ਰੈਵਾਰੀ ਜਲਦਾ ਗੜਵਾ ਪਾਕੇ ਹਵਨਦੀ ਅਗਨੀ ਬੁਝਾ ਦਿੰਦੇ ਅਤੇ ਫੇਰ ;ਚੱਕ੍ਰ ਮਾਰਦੇ ਤੇ ਆਹਦੇ ਕਿ ਜਗ ਅਗਨੀ ਜਗ ਪੈਂਦੀ ਬਾਬੇ ਨੈਣਾਸਿੰਘ ਵਰਆਹਾ ਵਾਲੇ ਨੂ ਕਿਹਾਸੀ ਕਿ ਇਕ ਇਕ ਤੀਲਾ ਫੜਾਂਈ ਅਗਨ ਜਾਲਨ ਲਈ ਇਕ ਵਾਰ ਓਸਦੋ ਫੜਾ ਦਿਤੇ ਉਸਦੇ ਪੈਰਤੇ ਆਪ ਜੀਨੇ ਕੁਹਾੜਾ ਮਾਰਿਆ। ਜਖਮ ਹੋਗਿਆ ਆਪਜੀਨੇ ਏਥੋਂ ਸਰਹਿੰਦ ਨੂ ਚਾਲੇ ਪਾ ਦਿਤੇ ਸਰਹਿੰਦ ਜਾਕੇ ਆਪ ਆਖਣ ਲਗੇ ਕਿ ਨੈਣਾਸਿੰਘ ਦਾ ਪੈਰ ਜ਼ਖਮੀ ਹੈ ਓਸਲਈ ਤਾਂਗਾ ਭੇਜੀ ਏ ਪਰਨੈਣਾ ਸਿੰਘ ਜੀ ਟੁਰੇ ਔਂਦੇ ਡਿਠੇ ਗਏ ਅਤੇ ਆਪਦਾ ਪੈਰਵੀ ਇਉਸੀ ਜਿਵੇ ਕਦੀ ਜਖਮ ਹੁੰਦਾਹੀ ਨਹੀ। ਜਗਾਦ੍ਰੀ ਜਾਕੇ ਆਪ ਗੁਰਦੁਆਰੇ ਉਤਰੇ।

ਕੁਝ ਨਿਰਮਲੇ ਸਾਧੂ ਇਕ ਪੁਸਤਕ ਸਿਰਤੇ ਚੁਕੀ ਬੜੇ ਅਦਬ ਨਾਲ ਲਈ ਔਂਦੇਸਨ। ਸਤਿਗੁਰੂ ਜੀ ਵੇਖਕੇ ਉਠ ਖਲੋਤੇ ਤੇ ਪੁਛਿਆ ਏਹਕੀਏ। ਸਾਧੂਆਂ ਆਖਿਆ 'ਸ੍ਰੀ ਮਦ ਭਾਗਵਤ' ਆਪਨੇ ਫਰਮਯਾ ਕਿ ਅਸੀ ਤੇ ਗ੍ਰੰਥ ਸਾਹਬ ਸਮਝਕੇ ਉਠੇ ਸਾਂ ਸਾਨੂਕੀ ਪਤਾ ਸੀ ਜੋ ਤੁਸੀ ਕਚੀ ਬਾਣੀ ਗੁਰਬਾਨੀ ਤੋਂ ਬਿਨਾ ਚੁਕੀ ਫਿਰਦੇ ਹੋ। ਅਪਤਾ ਸਿਖ ਹੋ ਆਪਨੇ ਆਪਨੂ ਸਿਖ ਅਖਵਾਦੇ ਹੋ। ਪਰ ਤੁਹਾਨੂ ਪਤਾ ਨਹੀ ਅਜਕਲ ਗੁਰਬਾਨੀ ਅਲੋਪ ਹੁੰਦੀ ਜਾ ਰਹੀ ਏ। ਆਪਦਾ ਫਰਜ਼ਹੈ ਉਸਦਾ ਪ੍ਰਚਾਰ ਕਰਨਾ ਨਾਕਿ ਸ੍ਰੀ ਮਦ ਭਾਗਵਤਦਾ। ਏਹ ਆਖਕੇ ਆਪਜੀਨੇ ਸਾਧੂਆਂ ਨੂ ਆਪਣੇ ਪਾਂਸੋ ਟੋਰ ਦਿਤਾ। ਸਾਧ ਚਮਕੇ ਤੇ ਜਾਕੇ ਠਾਣੇ ਰਪੋਟ ਦਿਤੀ। ਕਿ ਸਾਡੀ ਬੇਇਜਤੀ ਕੀਤੀਏ। ਤੇ ਸਾਨੂ ਮਾਰਿਆ ਏ। ਠਾਣੇਦਾਰ ਆਯਾ ਦੀਵਾਨ ਲਗਾ ਹੋਯਾ ਸੀ। ਸਬਦ ਦੀ ਘਨ

ਘੋਰ ਸੁਣ, ਨਾਮਰਸੀਏ ਗੁਰਮੁਖ ਗੁਰਸਿਖ ਮੋਤਾਂ ਵਾਂਗੂ ਮਸਤ ਹੋ ਹੋ ਝੂਮਨ ਲਗੇ। ਏਹ ਰੰਗ ਵੇਖਕੇ ਠਾਣੇਦਾਰ ਚੁਪ ਕਰਕੇ ਟੁਰ ਗਿਆ ਤੇ ਜਾਕੇ ਸਾਧਾ ਨੂ ਆਖਣ ਲਗਾ ਕਿ ਤੁਸੀ ਝੂਠ ਬੋਲਦੇ ਹੋ ਓਹਤੇ ਭਜਨ ਕਰਨ ਵਾਲੇ ਮਹਾਂਪੁਰਸ਼ ਹਨ ।

ਰਸਤੇ ਵਿਚ ਆਪ ਕਈ ਤਰਾਂ ਦੇ ਅਗੰਮੀ ਬਚਨ ਕਰ ਰਹੇ ਸਨ । ਕਿ "ਖਾਲਸਾ ਜੀ। ਹੁਣ ਭਾਰਤਦੀ ਦੁਰਦਿਸ਼ਾ ਬਹੁਤ ਹੋ ਰਹੀਏ ਤੇ ਹੋਵੇਗੀ। ਕਾਲ ਪੈਣਗੇ ਤੇ ਭੁਚਾਲ ਔਣਗੇ। ਧਰਮ ਕਰਮ ਨਸਟ ਹੋ ਜਾਣਗੇ ਚੋਰ ਡਾਕੂ ਮੌਜ ਕਰਨਗੇ। ਗ੍ਰੀਬਾ ਦੀ ਫਰਯਾਦ ਕਈਨਾ ਸੁਣੇਗਾ। ਅੰਗ੍ਰੇਜ ਮਨਭਾਦਾ ਅੱਤਿਆ ਚਾਰ ਕਰਨਗੇ। ਗਊ ਗ੍ਰੀਬ ਦੁਖਾਏ ਜਾਣਗੇ। ਆਖਿਰ ਭਾਈ ਸਾਨੂ ਵੀ ਕਿਧਰੇ ਲੈਜਾਣਗੇ ਫੇਰ ਰੂਸ ਆਵੇਗਾ। ਤੇ ਨਾਲ ਮੈ ਆਵਾਂਗਾ। ਕਲਜੁਗ ਵਿਚ ਸਤਿਜੁਗ ਲਾਕੇ ਧਰਮ ਦਾ ਰਾਜ ਚਲਾਵਾਂਗਾ। ਸਸਤ੍ਰ ਦੁਨੀਆਂ ਤੇ ਕਈ ਨਾ ਰਹੇਗਾ। ਏਹ ਸ੍ਰੀਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਹਨ। ਇਸਤਰਾਂ ਦੇ ਬਚਨ ਕਰਦੇ ਤੇ ਕੌਤਕ ਦਖਦੇ ਆਪ ਹਦਦਆਰ ਅਪੜਗਏ ਤੇ ਭੀਮ ਗੱਡੇਤੋਂ ਇਕਮਾਲ ਉਤਾਰਾ ਡੇਰਾਕੀਤਾ ਆਪਨੇ ਹੁਕਮ ਕੀਤਾ ਭਾਈ ਆਪੋ ਆਪਣੇ ਕਰਮ ਦਸਕੇ ਸਾਧ ਸੰਗਤ ਤੋਂ ਬਖਸ਼ਾਵੋ। ਜੇਹੜਾ ਦਸਦਾ ਆਪ ਉਸਤੇ ਬਹੁਤ ਪ੍ਰਸੰਨ ਹੁੰਦੇ। ਜੇਹੜਾ ਨਾ ਦਸਦਾ ਓਸਦਾ ਆਪ ਦਸ ਦਿੰਦੇ। ਤੇ ਨਾਲੇ ਮਾਰਦੇ। ਬਾਬੇ ਜਸਾ ਸਿੰਘ ਨੂ ਆਖਨ ਲਗੇ ਤੂ ਪੋਤ੍ਰਿਆਦੀ ਮੰਗ ਮੰਗਦਾਹੈ। ਬਾਬੇ ਕਹਿਆ ਕਿ ਮੈਂ ਤਾ। ਸਿਦਕ ਮੰਗਦਾ ਹਾਂ। ਆਪਨੇ ਕਿਹਾ ਜਾਓ ਤੁਹਾਡੀ ਪੋਤ੍ਰਿਆ ਵਾਲੀ ਮੰਗ ਵੀ ਪੂਰੀ ਹੋ ਜਾਇਗੀ ਪਰ ਤੁਸੀ ਦੇਖ ਨਹੀ ਸਕੋਗੇ।

ਇਕ ਲਕੜੀਆਂ ਦਾ ਢੇਰ ਲਾਕੇ ਮਾਈ ਸਾਹਬੋ ਪਧਰੀ (ਜਿਲਾ ਅੰਮ੍ਰਿਤਸਰ) ਵਾਲੀ ਨੂ ਆਖਣ ਲਗੇ ਸਾਹਬੋ ਏਨਾ ਲਕੜਾਂ ਉਤੇ ਬੈਠਜਾ। ਮਾਈ ਬੈਠਗਈ ਅਤੇ ਨਾਲ ਹੀ ਆਪਣਾ ਪੁਤ੍ਰ ਲਾਲ ਸਿੰਘ ਜੋ ਢਾਈ ਸਾਲ ਦਾ ਸੀ ਕੁਛੜ ਲੈ ਲਿਆ। ਏਨਾ ਉਤੇ ਇਕ ਕੰਬਲ ਪਾ ਦਿਤੀ ਤੇ ਫੂਸ ਕਠਾ ਕਰਕੇ ਅਗ ਲਾ ਦਿਤੀ। ਭਾਂਬੜ ਮਚਨ ਲਗੇ। ਮਾਈ ਭਜਨ ਕਰਦੀ ਰਹੀ ਸੰਗਤ ਦੇਖਕੇ ਹੈਰਾਨ ਹੋ ਗਈ ਅਤੇ ਕਈ ਬੇ ਸਿਦਕੇ ਉਠ ਨਸੇ। ਅਗ ਜਲਦੀ ਰਹੀ ਜਾਂ ਅਗਨੀ ਸ਼ਾਂਤ ਹੋਈ ਤਾਂ ਸੁਆਹ ਨੂ ਹਟਾਕੇ ਜਾ ਖਾਲਸੇ ਨੇ ਵੇਖਿਆ ਤਾਂ ਮਾਈ ਦੇ ਕੰਬਲ ਨੂ ਆਂਚ ਨਹੀ ਲਗੀ ਤੇ ਭਜਨ ਕਰਦੀ ਏ। ਸਤਿਗੁਰਾਂ ਨੇ ਮਾਈ ਨੂ ਉਠਾਯਾ ਤੇ ਮਾਈ ਨੇ ਨਮਸ਼ਕਾਰ ਕੀਤੀ ਤੇ ਆਪਨੇ ਮਾਈ ਨੂ ਅਸ਼ਨਾਨ ਦਾ ਹੁਕਮ ਕੀਤਾ। ਏਥੇ ਆਪ ਇਕ ਰਸ ਅਨੰਦ ਮਗਨ ਤੇ ਸਦੀਵ ਮਸਤ ਰਹਿੰਦੇ। ਵੈਸਾਖੀ ਵਾਲੇ ਦਿਨ ਬਹੁਤ ਸਾਰੇ ਗੰਨੇ ਲੈ ਰਖੇ ਅਤੇ ਜੇਹੜਾ ਆਵੇ ਓਨੂ ਗੰਨਾ ਦੇਣ ਜੇਹੜਾ ਲੈ ਲਵੇ ਓਸਨੂ ਕੁਝਨਾ ਆਖਣ ਜੇਹੜਾ ਨਾ ਲਵੇ ਓਹਨੂ ਓਸੇ ਗੰਨੇ ਨਾਲ ਸੋਧਣ ਫਿਰਦੇ ਫਿਰਦੇ ਕੁਝ ਸਾਧੂ ਆਗਏ ਆਪ ਨੇ ਓਨਾ ਅਗੇ ਗੰਨੇ ਰਖੇ ਓਨਾ ਗੰਨੇ ਨਾ ਲਏ ਤੇ ਨਾਲੇ ਕੁਝ ਅਯੋਗ ਬਚਨ ਕੀਤੇ ਆਪ ਜੀ ਨੇ ਓਨਾ ਨਾਲ ਵੀ ਓਹੋ ਵਰਤਾਉ ਕੀਤਾ ਓਹ ਭਜਕੇ ਠਾਣੇ ਗਏ ਤੇ ਇਕ ਅੰਗ੍ਰੇਜ ਪੜਤਾਲ ਲਈ ਆਯਾ। ਹਾਥੀ ਉਤੇ ਬੈਠਾ

ਸੀ ਆਪਨੇ ਉਸ ਦੇ ਅਗੇ ਵੀ ਰੀਨੇ ਕੀਤੇ ਉਸਨੇ ਲੇ ਲਏ। ਤੇ ਦਸ਼ਨ ਕਰਕੇ ਬਿਨਾ ਕੁਝ ਕਹੇ ਸੁਣੇ ਚਲਿਆ ਗਿਆ

ਕਈ ਸਾਧੂ ਚਰਰਾ ਲਈ ਔਂਦੇ ਤੇ ਆ ਕੇ ਭਜਨ ਪੁਛਕ ਮੁਰੀਦ ਬਣ ਜਾਦੇ। ਆਪ ਜੀ ਦਾ ਲੰਗਰ ਇਕ ਰਸ ਚਲਦਾ ਤੇ ਹਜਾਰਾ ਲੋਕੀ ਛਕਦੇ। ਅੰਤ ਆਪ ਨੇ ਇਕ ਦਿਨ ਸ੍ਰੀ ਗੁਰੂ ਗ੍ਰੰਥ ਜੀ ਦਾ ਭੋਗ ਪਾਇਆ ਤੇ ਹਵਨ ਕੀਤਾ ਹਵਨ ਵਿਚ ਸਮਗਰੀ ਬਹੁਤ ਸੀ। ਇਕ ਗੋਲੀ ਬਿਆਰ ਦੀ ਨੂ ਅਗ ਲਗ ਗਈ ਭੋਗ ਪਾਕੇ ਆਪ ਨੇ ਕਿਹਾ ਕਿ ਏਨੂ ਗੰਗਾ ਦੇ ਵਿਚ ਸੁਟ ਦਿਓ ਸਾਰੇ ਜੋਰ ਲਾ ਥਕੇ ਸਿਟੀ ਨਾ ਗਈ ਅਖੀਰ ਆਪ ਨੇ ਸ੍ਰੀ ਮਾਹਾਰਾਜ ਹਰੀ ਸਿੰਘ ਜੀ ਨੂ ਕਿਹਾ ਕਿ ਭਾਈ ਏਹ ਤੇਥੋਂ ਤੇ ਮੇਥੋਂ ਬਿਨਾ ਹੋਰ ਨਹੀ ਕੋਈ ਕਰ ਸਕਦਾ ਏਹ ਆਖਕੇ ਦੋਹਾ ਨੇ ਹੀ ਵਿਚ ਸਿਟ ਦਿਤੀ। ਭੋਗ ਪਾਕੇ ਪ੍ਰਸ਼ਾਦ ਵਰਤਾਕੇ ਆਪਨੇ ਚਾਲੇ ਪਾ ਦਿਤੇ ਤੇ ਭੈਣੀ ਸਾਹਿਬ ਆ ਗਏ।

## ਦੀਪ ਮਾਲਾ ਨੂ ਅੰਮ੍ਰਤ ਸਰ ਦੇ ਦ੍ਰਸਨ

ਸੰਮਤ ੧੯੫੫ ਬਿਕਰਮੀ ਨੂ ਆਪ ਜੀ ਨੇ ਦੀਪ ਮਾਲਾ ਦ ਦ੍ਰਸਨ ਕਰਨ ਲਈ ਸ੍ਰੀ ਅੰਮ੍ਰਤਸਰ ਨੂ ਚਾਲੇ ਪਾਏ ਨਾਲ ੬੦ ਹਜਾਰ ਦੇਲਗ ਭਗ ਸੰਗਤਾਂ ਸਨ। ਚਾਟੀ ਵਿੰਡ ਦਰਵਾਜੇ ਦੇ ਬਾਹਰ ਡੇਰਾ ਲਗਾ ਤੇ ਲੰਗਰ ਜਾਰੀ ਹੋ ਗਿਆ ਸਾਹਿਰ ਵਿਚ ਧੁੰਮਾ ਪੈ ਗਈਆਂ ਦੀਵਾਲੀ ਵਾਲੇ ਦਿਨ ਆਪ ਜੀ ਕੜਾਹ ਪ੍ਰਸਾਦ ਤਿਆਰ ਕਰਕੇ ਸੰਗਤ ਸਹਿਤ ਸ੍ਰੀ ਦਬਾਰ ਸਾਹਿਬ ਦੇ ਦ੍ਰਸਨਾ ਨੂ ਚਾਲੇ ਪਾਏ ਸਾਰੀ ਸੰਗਤ ਕੀਰਤਨ ਕਰਦੀ ਹੋਈ ਕੜਾਹ ਪ੍ਰਸਦ ਲੈ ਕੇ ਦ੍ਰਬਾਰ ਸਾਹਿਬ ਆਈ। ਆਪ ਜੀ ਨੇ ਰੁਪੈਯਾ ਅਤੇ ਕੜਾਹ ਪ੍ਰਸਾਦ ਦੀ ਭੇਟ ਦ੍ਰਬਾਰ ਸਾਹਿਬ ਅਗੇ ਰਖਕੇ ਨਮਸ਼ਕਾਰ ਕੀਤੀ। ਗੰਗਾ ਸਿੰਘ ਅਰਦਾਸੀਏ ਅਰਦਾਸ ਕਰਕੇ ਆਪ ਜੀ ਨੂ ਸਿਰੋ ਪਾਓ ਰੇਸ਼ਮੀ ਤੇ ਕੂਜੇ ਦਿਤੇ। ਤੇ ਕੜਾਹ ਪ੍ਰਸਾਦ ਵਰਤਾਯਾ ਗਿਆ।

## ਅਕਾਲ ਬੁੰਗੇ ਦਾ ਦ੍ਰਸਨ ਤੇ ਪੁਜਾਰਿਆਂ ਦਾ ਵਰਤਾਉ

ਦ੍ਰਬਾਰ ਸਾਹਿਬ ਦਾ ਦ੍ਰਸਨ ਕਰਕੇ ਆਪ ਅਕਾਲ ਬੁੰਗੇ ਦੇ ਦ੍ਰਸਨਾ ਨੂ ਆਏ ਸੰਗਤਾਂ ਕੀਰਤਨ ਕਰ ਰਹੀਆਂ ਸਨ। ਆਪ ਜੀ ਨੇ ਸੌ ਰਪੈਯਾ ਭੇਟਾ ਕੀਤੀ। ਪਰ ਪੁਜਾਰੀਆਂ ਵਰਤਾਉ ਚੰਗਾ ਨਾ ਕੀਤਾ ਸਗੋਂ ਬਹੁਤ ਭਲਾ ਬੁਰਾ ਕਹਿਆ। ਨਿਹੰਗ ਸਿੰਘ ਭੜਕ੍ਹ ਪਾਨ ਲਗੇ। ਪੂਜਾ ਨੂ ਆਖਣ ਕਿ ਏਨਾ ਪੰਥ ਪੂਜਾ ਬਹੁਤ ਥੋੜੀ ਕੀਤੀਏ। ਸਤਿਗੁਰੂ ਹਥ ਜੋੜੀ ਖਲੋਤੇ ਰਹੇ। ਪੂਜਾਰੀਆਂ ਨੇ ਅਰਦਾਸ ਕਰਨ ਤੋਂ ਇੰਨਕਾਰ ਕਰ ਦਿਤਾ। ਸਤਿਗੁਰਾਂ ਨੇ ਇਸ ਦਾ ਕਾਰਨ ਪੁਛਿਆ ਤਾਂ ਪੁਜਾਰੀਆਂ ਉਤਰ ਦਿਤਾ ਕਿਹ ਤੁਸੀ ਮੁਸਲਮਾਨਾਂ ਕਲਾਮ ਪੜਦੇ ਹੋ। ਔਰਤਾਨੂ ਕਛਾ ਪੁਆ ਦਿਤੀਆ ਹਨ। ਤੁਹਾਡੀ ਦਸਤਾਰ ਲਹਿਜਾਵੀਏ। ਡੂੰਮਾਂ ਵਾਂਗੂ ਢੋਲਕੀਆਂ ਗਲਾਂ ਵਿਚ ਪਾਕੇ ਬੋਲੀਆਂ (ਸਬਦ ਪੜਨ ਨੂ) ਪੌਂਦੇਹੋ। ਫੁਲ ਗੰਗਾਂ ਵਿਚ ਨਹੀ ਪੌਂਦੇ। ਝਟਕਾ ਖਾਣ ਤੋਂ ਹਟੌਂਦੇ ਹੋ। ਇਸਲਈ ਤੁਸੀ ਤਨਖਾਹੀਏ ਹੋ ਤਨਖਾਹ ਲੁਆਵੋ।

ਸਤਿਗੁਰੂ ਸਚੇ ਪਾਤਸਾਹਨੇ ਏਹ ਗਲਾਂ ਸ਼ਾਂਤੀ ਨਾਲ ਬ੍ਰਦਾਸ਼ਤ ਕੀਤੀਆਂ ਅਤੇ

ਆਖਿਆ। ਕਿ "ਖਾਲਸਾਜੀ!" ਅਰਦਾਸ ਜਰੂਰ ਕਰੋ ਆਪ ਯਥਾ ਯੋਗ ਜੋ ਤਨਖਾਹ ਲਾਵੇ ਸਾਨੂੰ ਪ੍ਰਵਾਨ ਹੈ ਪਰ ਪੰਥ ਵਿਚ ਫੁਟ ਨਾ ਪਾਓ ਮੈਂ ਗੁਰੂ ਨਹੀਂ ਮੈ ਤੇ ਗੁਰੂ ਦਾ ਦਾਸ ਹਾਂ ਮੈ ਕੋਈ ਨਵੀ ਗਲ ਨਹੀ ਕੀਤੀ। ਸ੍ਰੀ ਗੁਰੂ ਦਸਮ ਪਾਤਸਾਹ ਦੀ ਮਰਯਾਦਾ ਮੁੜ ਕਾਇਮ ਕੀਤੀਏ। ਸਿਖਾਂ ਨੂੰ ਨਾਮ ਜਪਣ ਤੇ ਬਾਣੀ ਪੜਨ ਲਾਯਾ ਹੈ। ਗੁਰੂਮਤ ਦਾ ਪ੍ਰਚਾਰ ਕੀਤਾਹੈ। ਨਾਮਦਾਨ ਅਤੇ ਅਸ਼ਨਾਨ ਸਣਕੇਸੀ ਕਰਨਦੀ ਮਰਯਾਦਾ ਬੰਨ੍ਹੀ ਹੈ। ਏਨਾ ਗਲਾਂ ਵਿਚੋ ਜੇਹੜਾ ਮੇਰਾ ਕਸੂਰ ਹੈ ਮੈਂ ਹਾਜਰਹਾਂ ਆਪ ਤਨਖਾਹ ਲਾ ਲਵੋ ਪਰ ਅਰਦਾਸ ਜਰੂਰ ਕਰੋ "ਪੁਜਾਰੀ ਅਜੇਹੇ ਨਿੰਮ੍ਰਤਾ ਭਰੇ ਵਾਕ ਸੁਣਕੇ ਵੀ ਨਰਮ ਨਾ ਹੋਏ ਸਗੋਂ ਅਯੋਗ ਗਲਾ ਹੀ ਕੀਤੀਆਂ ਕੋਈ ਆਖੇ ਪੰਜਲਖ ਰੁਪੈਯਾ ਤਨਖਾਹ ਦਾ ਦੇਓ। ਕੋਈ ਆਖੇ ਤੇਰੇ ਸਿਖ ਪਗ ਨਾ ਲੋਹੁਣ। ਅਤੇ ਤੈਨੂ ਸਤਿਗੁਰੂ ਨਾ ਆਖਣ। ਮਾਲਾ ਉਨਦੀਆਂ ਗਲਾਂ ਵਿਚੋ ਕਢਕੇ ਸੁਟਦਿਓ। ਇਸਤਰਾਂ ਦੀਆਂ ਤੂਤ ਭੀਤੀਆਂ ਪੁਜਾਰੀ ਛਡਦੇ ਰਹੇ ਤੇ ਸਾਹਿਬ ਹਥ ਜੋੜੀ ਖਲੋਤੇ ਰਹੇ। ਜਦੋਂ ਕਿਸਤਰ੍ਹਾ ਵੀ ਪੁਜਾਰੀ ਰਜ਼ੀਨਾ ਹੋਏ ਸਗੋ ਆਖਣ ਲਗੇ ਕਿ ਬਸ ਅਸੀ ਤੁਹਾਨੂੰ ਗੁਰੂ ਦੁਆਰਿਆ ਵਿਚ ਵੜਨ ਨਹੀ ਦੇਣਾ ਤੁਸੀ ਤੇ ਤੁਹਾਡਾ ਸਾਰਾ ਪੰਥ ਤਨਖਾਹੀਆ ਹੈ। ਤੁਸੀ ਮੁਸਲਮਾਨੀ ਕਲਾਮ ਪੜਦੇ ਹੋ। ਸਾਡਾ ਮੁਸਲਿਆ ਨਾਲ ਕੋਈ ਵਾਸਤਾ ਨਹੀ।"

ਸਤਿਗੁਰੂ ਸਚੇ ਪਾਤਸਾਹ ਨੇ ਸ਼ਾਤੀਨਾਲ ਜਵਾਬ ਦਿਤਾ ਕਿ 'ਭਾਈ ਚੰਗਾ ਸਤਿਗੁਰੂ ਦੀ ਰਜਾਹੀ ਇਸਤਰਾਂ ਹੈ। ਤੁਸੀ ਸਾਨੂ ਤਾਂ ਦ੍ਰਸਨ ਕਰਨੇ ਨਹੀ ਜਾਣਦਿੰਦੇ ਥੋੜੇਦਿਨ ਬਾਕੀ ਹਨ। ਤੁਸੀਸਾਨੂੰ ਤਨਖਾਹ ਕੀ ਲੌਣੀ ਹੈ ਅਸੀਂ ਤੁਹਾਨੂੰ ਤਨਖਾਹ ਲਾਕੇ ਦਸਾਂਗੇ। ਅਤੇ ਜੇਹੜੀਆਂ ਗਲਾਂ ਅਜ ਅਸੀ ਗੁਰੂ ਮਤਦੀਆਂ ਟੋਰੀਆ ਹਨ ਏਹਨਾ ਤੇ ਸਾਰੇਹੀ ਅਮਲ ਕਰੋਂਗੇ" ਇਸਤਰਾਂ ਦੇ ਸ਼ਾਤੀ ਦੇ ਬਚਨ ਕਰਕੇ ਸਤਿਗੁਰਾਂ ਨੇ ਭੇਟਾ ਚੁਕ ਲਈ ਤੇ ਆਪਹੀ ਅਕਾਲ ਬੁੰਗੇ ਅਗੇ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵਰਤਾ ਦਿਤਾ। ਅਤੇ ਨਸਾਨ ਸਾਹਿਬ ਕੋਲ ਜੇਹੜੀ ਕਾਲੀ ਲੀਕਹੈ ਸਤਿਗੁਰਾਂ ਕਹਿਆ ਭਾਈ ਅਜਤੋਂ ਕੋਈ ਨਾਮਧਾਰੀ ਏਹ ਲੀਕ ਨਾ ਟਪੇ। ਸਿੰਘ ਸਬਦ ਪੜਦੇ ਹੋਏ ਡੇਰੇ ਆਗਏ।

ਕਈ ਤੋ ਹਜਾਰੋ ਹੀ ਰੁਪਯਾ ਰਿਸਵਤ
ਮਾਂਗੇ ਕੋਓ ਤਨਖਾਹ ਚਾਰ ਪੰਜਲਖ ਮੰਗ ਹੈ,
ਹੋਇਕੇ ਮਸਤ ਕੋਊ ਕੂਕਾਨਾ ਉਤਾਰੇ ਪਾਗ
ਸਿਖਨਾ ਕਹਾਵੈ ਤੇਰੇ ਧਾਰੈ ਨੀਲ ਰੰਗ ਹੈ
ਕਹਿਯੋ ਰਾਮਸਿੰਘ ਏਹ ਬਾਤਸਭ ਗੁਰੂ ਵਸ
ਸਕਤ ਨਾ ਏਤੀ ਮੋਂ ਮੈਂ ਫੈਰੋਂ ਮਨ ਢੰਗ ਹੈ
ਤਨਖਾਹ ਆਹ ਮੋਂ ਮੈਂ ਛਤਰ ਬਿਦਾਜੇ ਕੋਊ
ਲੇਹੁ ਦੰਡ ਵਾਹਿਕਰ ਸਹੀ ਸੋ ਨਿਸੰਗ ਹੈ।

( ਪੰਥ ਪ੍ਰਕਾਸ )

ਇਸ ਗਲ ਮਗਰੋਂ ਅਕਾਲ ਬੁੰਗੇ ਦੇ ਪੁਜਾਰੀਆਂ ਕੁਲ ਗੁਰਦੁਆਰਿਆਂ ਤੇ ਰਿਆ-ਸਤਾਂ ਵਿਚ ਚਿਠੀ ਲਿਖ ਘਲੀ ਕਿ "ਕੂਕੇ ਮੁਸਲਮਾਨੀ ਕਲਾਮ ਪੜਦੇ ਹਨ, ਏਨਾ ਨੂੰ ਕਿਸੇ ਵੀ ਗੁਰਦੁਆਰੇ ਦੇ ਦ੍ਰਸਨ ਕਰਨ ਅੰਦਰ ਨਾ ਜਾਣ ਦਿਤਾ ਜਾਵੇ। ਤੇ ਏਹ ਸਿਖ ਨਹੀ ਹਨ"

ਸਤਿਗੁਰੂ ਸਚੇ ਪਾਤਸ਼ਾਹ ਏਥੋ ਨਨਕਾਣੇ ਸਾਹਿਬ ਦੇ ਦ੍ਰਸਨ ਲਈ ਸੰਗਤਾ ਨੂੰ ਤਾਰਦੇ

ਹੋਏ ਚਾਲੇ ਪਾ ਦਿਤੇ। ਜਨਮ ਅਸਥਾਨ ਆਦਿ ਗੁਰਦੁਆਰਿਆਂ ਦਾ ਦਰਸਨ ਕਰਕੇ ਚੂਹੜ ਕਾਣੇ ਖਰੇ ਸੌਦੇ ਦਾ ਦਰਸਨ ਕੀਤਾ ਵਿਰਕਾਂ ਨੂ ਨਿਹਾਲ ਕਰਦੇ ਵਰਨ, ਝੱਬਰ ਸਮਸ਼ਾ ਮੁਦਾਰ ਦੀਆਂ ਸੰਗਤਾਂ ਤੇ ਮੇਹਰ ਕਰਦੇ ਵਜੀਰਾਂ ਬਾਦ ਡੇਰੇ ਜਾ ਲਾਏ। ਆਪ ਜੀ ਦਾ ਵਿਚਾਰ ਹੁਣ ਹਜਰੋ ਸਾਹਿਬ ਜਾਕੇ ਸਤਿਗੁਰੂ ਬਾਲਕ ਸਿੰਘ ਜੀ ਦੇ ਦਸਨ ਕਰਨ ਦਾਸੀ। ਪਰ ਆਪ ਜੀ ਨੂ ਪਤਾ ਲਗ ਗਿਆ ਕਿ ਸਤਿਗੁਰੂ ਬਾਲਕ ਸਿੰਘ ਜੀ ਜੋਤੀ ਜੋਤ ਸਮਾ ਗਏ ਹਨ। ਆਪ ੬੨ ਸਾਲ ੬ ਮਹੀਨੇ ਉਮਰ ਭੋਗ ਕੇ ਸੰਮਤ ੧੯੧[illegible] ਬਿਕ੍ਰਮੀ ਮਹੀਨਾ ਮਘਰ ਸ਼ੁਦੀ ਪੂਰਨ [illegible] ਦਿਨ ਵੀਰਵਾਰ ਨੂ ਜੋਤੀ ਜੋਤ ਸਮਾਏ।

ਇਸ ਲਈ ਆਪ ਵਿਜੀਰਾਂ ਬਾਦੋਂ ਹੀ ਵਾਪਸ ਮੁੜ ਆਏ ਦੜਪਾਂ ਵਿਚੋਂਦੀ ਗਿਲਾ ਆਦਿ ਨਗਰਾਂ ਨੂੰ ਤਾਰਦੇ ਹੋਏ ਸ੍ਰੀ ਭੈਣੀ ਸਾਹਿਬ ਆਗਏ।

## ਮਾਲਵੇਦਾ ਦੌਰਾ ਤੇ ਮੁਕਤਸਰ ਦੇ ਦਰਸਨ

ਸ੍ਰੀ ਸਤਿਗੁਰ ਰਾਮਸਿੰਘ ਕੁਝ ਚਿਰ ਸ੍ਰੀ ਰਾਮਦਾਸਪੁਰੇ ( ਭੈਣੀ ਸਾਹਬ ) ਸੰਗਤਾਂ ਨੂ ਨਿਹਾਲ ਕਰਦੇ ਰਹੇ। ਮਾਘੀ ਨੇੜੇ ਦੇਖਕੇ ਆਪਜੀ ਨੇ ਮੁਕਤਸਰ ਦੀਆਂ ਤਿਆਰੀਆਂ ਕਰ ਦਿਤੀਆ। ਭੈਣੀ ਸਾਹਿਬ, ਤੋਂ ਰਾਇਪੁਰ ਲੋਹਗੜ, ਬੁਰਜ ਝੋਰੜ, ਛਜਾ ਵਾਲ, ਲੋਪੋ, ਤਖਤੂਪੁਰਾ, ਧੂੜਕੋਟ, ਲੰਗਿਆਲ, ਪਤੋ, ਖੋਟੇ, ਲੰਡੇ ਆਣੇ, ਰੋਡੇ, ਭਾਣੇ, ਬਾੜਾ, ਖਿੜਕੀਆਂ ਵਾਲਾ ਆਦਿ ਪਿੰਡਾ ਵਿਚਦੇ ਚਰਨ ਪਾਂਦੇ, ਸਿੰਘ ਸਜਾਂਦੇ, ਦੀਵਾਨ ਲਾਂਦੇ, ਮੁਕਤਸਰ ਅਪੜਗਏ। ਦੀਵਾਨ ਲਗਗਏ, ਲੰਗਰ ਸਜ ਗਏ, ਧੁੰਮਾ ਪੈਗਈਆਂ ਡਿਪਟੀ ਕਮਿਸ਼ਨਰ ਫੀਰੋਜਪੁਰ, ਇੰਨਸਪੈਕਟ੍ਰ ਪੁਲੀਸ, ਪੇਸਵਾਈ ਵਿਚ ਹਾਜਰ ਆ ਹੋਏ।

ਓਧਰ ਸਾਰੇ ਪੁਜਾਰੀਆਂ ਕਠੇ ਹੋਕੇ ਸਲਾਹਕੀਤੀ ਕਿ ਹੁਣ ਕੀ ਕਰੀਏ ਆਖੀਰ ਸਰਬ ਸੰਮਤੀ ਨਾਲ ਏਹ ਫੈਸਲਾ ਹੋਯਾਕਿ ਜੇੜ੍ਹੀ ਚਿਠੀ ਅਕਾਲ ਬੁੰਗੇ ਵਾਲਿਆਂ ਨੇ ਭੇਜੀਏ ਓਸਉਤੇ ਅਮਲਕੀਤਾ ਜਾਵੇ।

ਏਧਰ ੧ ਮਾਘ ਸੰ: ੧੯੧੯ ਬਿ: ਨੂ ਸਤਿਗੁਰਾਂ ਨੇ ਮੁਕਤਸਰ ਦੇ ਦਸਨਾ ਲਈ ਤਿਆਰੇ ਅਰੰਭ ਦਿਤੇ। ਢੋਲਕਾਂ ਵਜੀਆਂ ਤੇ ਸਬਦਾਂ ਦੀ ਘਨ ਘੋਰਪਈ। ਸਿਦਕੀ, ਸਿਖ, ਨਾਮ ਦੇ ਰਸੀਏ, ਸਬਦ ਦਾ ਬਾਣਨਾ ਸਹਾਰਦੇ ਹੋਏ ਲੋਟ ਪੋਟ ਹੋ ਗਏ। ਮਸਤਾਨੇ ਸਰੀਰ ਦੀ ਸੁਧ ਭੁਲਾ ਬੇਸੁਧਹੋ ਲੋਟਣ ਲਗ ਪਏ। ਸੰਗਤ ਬਾਹਰ ਸਬਦ ਪੜਦੀ ਰਹੀ ਤੇ ਸਤਿਗੁਰੂ ਸਚੇ ਪਾਤਸ਼ਾਹ ਕੁਝ ਪ੍ਰਤਿਸਟਤ ਸਿੰਘਾਂ ਨੂ ਨਾਲ ਲੈਕੇ ਦਸਨ ਕਰਨ ਗਏ ਨਕਦੀ ਭੇਟਾ ਤੇ ਕੜਾਹ ਪ੍ਰਸਾਦ ਨਿਮਸ਼ਕਾਰ ਕਰਕੇ ਹਥ ਜੋੜਕੇ ਖਲੋ ਗਏ। ਅਤੇ ਅਰਦਾਸ ਕਰਨ ਲਈ ਕਿਹਾ।

ਪਰ ਪੁਜਾਰੀਆਂ ਕਿਹਾਂ ਕਿ 'ਸਾਨੂ ਅੰਮ੍ਰਤ ਸਰਤੋਂ ਜੇਹੜੀ ਚਿਠੀ ਆਈਏ ਅਸੀ ਓਸਨੂ ਮੰਨਦੇ ਹੋਏ ਤੁਹਾਡੀ ਅਰਦਾਸ ਨਹੀ ਕਰ ਸਕਦੇ ਜਦਤੀਕ ਤੁਸੀ ਸਾਰੀਆਂ ਸਰਤਾਂ ਮੰਨਕੇ ਤਨਖਾਹ ਨਾ ਲੁਆ ਲਵੋ। ਸਤਿਗੁਰਾਂ ਨੇ ਕਿਹਾ ਸਾਨੂ ਯਥਾ ਸ਼ਕਤ ਜੋ ਤਨਖਾਹ ਲਾਵੋ ਅਸੀ ਪ੍ਰਵਾਨ ਕਰਨ ਲਈ ਤਿਆਰਹਾਂ ਏਹ ਸੁਣਕੇ, ਕੋਈ ਆਖੇ ਤਾਲ ਪਕਾ ਕਰਾਦਿਓ

ਕੋਈ ਅਖੇ ਪੰਜਲਖ ਨਗਦ ਦਿਓ। ਕੋਈ ਅਖੇ ਤੁਹਾਨੂੰ ਅਗੋਂ ਤੋਂ ਤੁਹਾਡੇ ਸਿਖ ਗੁਰੂ ਨਾ ਆਖਣ ਪਗਨਾ ਲਾਂਹੁਣ। ਮਾਲਾ ਲੋਹੇਦੀ ਰਖਣ। ਔਰਤਾਂ ਕਛਾਂ ਨਾ ਰਖਣ, ਝਟਕਾ ਖਾਣ ਨੀਲਾ ਬਾਣਾ ਧਾਰਨਾ ਸਿਰਨ ਖੋਲਨ, ਗਲਕੀ ਜਿੰਨੇ ਮੂਹ ਓਨ੍ਹੀਆਂ ਹੀ ਗਲਾਂ:—

ਰਾਮਸਿੰਘ ਜਾਹ ਜਿਤ ਸਿਖ ਹੈ ਹਜਾਰੋਂ ਤਿਤ ਭੇਟ ਦੇਤ ਹੈ ਅਮਿਤ ਦੀਨ ਬੋਲ ਬੈਨ ਹੈ। ਦਮਦਮੇ ਸਾਹਬ ਮੁਕਤਸਰ ਮੇਲਿਓ ਪੈ ਗਯੋਜਬ ਬਯੋਦਲ ਤਾਂਹਿ ਸੰਗ ਐਨ ਹੈ। ਹੋਰਕੈ ਅਰੂਜ ਤੇ ਨਮੂਜ ਤਬਤਾਹਿ ਬਡ ਹਾਕਮ ਪੁਜਾਰੀ ਭਾਰੀ ਬੀਏ ਬਿਨਚੈਨ ਹੈ। ਡਿਪਟੀ ਕਮਿਸਨਰ ਕੋਟਵਾਲ ਠਾਣੇਦਾਰ ਰੈਹੈ ਪੇਸ ਵਾਈ ਮਾਹਿ ਤਾਹਿਕੇ ਸਸੈਨ ਹੈ। ਅਦਬ ਹਿਫਾਜਤ ਇਨਤਜਾਮ ਰਾਖੈ ਵਾਹਿ ਲੋਕ ਨਿਜ ਨਿਜ ਮਨ ਭਾਏ ਬੋਲਬੋ ਕਰੈ।
੧ ਰਾਮਸਿੰਘ ਚਾਂਹਿ ਇਤਫਾਕ ਅਰਦਾਸ ਥਾਇ ਬਢਹੈ ਪ੍ਰਤਾਪ ਪੰਥ ਰੀਤ ਏਸ ਸੋ ਭਰੈ। ਪ੍ਰਸਾਦ ਭੇਟ ਲੈਕੇ ਗਯੋ ਜਬ ਗੁਰਦੁਆਰੇ ਮਿਲਕੈ ਪੁਜਾਰੀਓਨੇ ਕਹਿਓ ਐਸ ਹ੍ਵੈਖਰੈ। ਤਾਲ ਪੱਕਾ ਕਰਵਾਇ ਦੇਹੁ ਤਨਖਾਹ ਏਹੁ ਦਸਤਾਰ ਉਤੈ ਨ ਹਾਲ ਕਿਸੀ ਕੋ ਚਰੈ।

( ਪੰਥ ਪ੍ਰਕਾਸ )

ਸਤਿਗੁਰਾਂ ਨੇ ਏਹ ਸਾਰੀਆਂ ਗਲਾ ਸਾਂਤੀਨਾਲ ਸੁਣੀਆਂ ਤੇ ਬ੍ਰਦਾਸ਼ਤ ਕੀਤੀਆਂ ਅਤੇ ਕਿਹਾ "ਖਾਲਸਾ ਜੀ। ਮੈ ਕੋਈ ਨਵੀ ਮਰਯਾਦਾ ਨਹੀ ਟੋਰੀ ਓਹੀ ਦਸਵੇਂ ਪਾਤਸ਼ਾਹ ਵਾਲੀ ਸਿਖੀ ਮੁੜਕੇ ਕਾਇਮ ਕੀਤੀਏ। ਮੇਰੇ ਵਿਚ ਮਾਇਕ ਤਾਕਤ ਤਾਲ ਪਕਾ ਕਰਾਨ ਦੀ ਨਹੀ। ਗੁਰੂ ਸਮਰਥ ਬਖਸੇ ਤਾਂ ਮੈਨੂੰ ਕੋਈ ਉਜਰ ਨਹੀ। ਮਸਤੀ ਮੇਰੇ ਵਸਨਹੀ। ਏਹ ਅਕਾਲ ਦੇ ਅਧੀਨ ਹੈ। ਨੀਲਾਬਾਣਾ ਖਾਲਸੇ ਨੂੰ ਸੋਜਦਾ ਨਹੀ। ਸ੍ਵੇਤ ਬਾਣਾ ਕੁਦ੍ਰਤੀ ਹੈ। ਇਸਲਈ ਖਲਸਈ ਫੌਜਾਦਾ ਬਾਣਾ ਸ੍ਵੇਤਹੀ ਹੈ। ਗੁਰੂ ਗੋਬਿੰਦ ਸਿੰਘ ਜੀਨੇ ਨੀਲੇ ਬਾਣੇ ਦੀ ਲੀਰਲੀਰ ਕਰਕੇ ਵਿਲਵੀ ਸੋਢੀ ਕੋਲਰਾਇ ਕੋਲ ਕਿਹਾਹੈ ਕਿ 'ਨੀਲ ਵਸਤ੍ਰਲੈ ਕਪੜੇ ਫਾਰੇ ਤੁਰਕ ਪਠਾਨੀ ਅਮਲ ਗਿਆ।" ਇਸਲਈ ਖਾਲਸਈ ਫੌਜਾਦਾ ਬਾਣਾ ਸ੍ਵੇਤਹੀ ਹੈ। ਫਿਰਭੀ ਪੰਥ ਵਿਚ ਮੇਲ ਕਾਇਮ ਰਖਨ ਲਈ ਆਪ ਜੋ ਤਨਖਾਹ ਲਾਓ ਸਾਨੂੰ ਪ੍ਰਵਾਨ ਹੈ।"

ਕਹਿਓ ਰਾਮਸਿੰਘ ਉਭੈਬਾਤ ਨਹਿਬਾਤਮੈਤੋਦੈਹੁੰ ਤਨਖਾਹ ਕਿਛ ਯਥਾ ਜੋਗ ਜੇ ਰਰਯੋ॥ ਹੁਤੋ ਗੁਰਦੁਅ ਤੇ ਤੰਬੂਸਾਹਬ ਦਾ ਜੋ ਮਹੰਤ ਮੰਗਲ ਮ੍ਰਗੇਸ ਤਹਿ ਪ੍ਰਖਬੇਕੋ ਧੋ ਫਰਿਯੋ। ਧਾਰ ਹੈਨਾ ਕੂਕਾ ਕੋਊ ਕਬੀ ਨੀਲ ਰੰਗ ਅੰਗ ਨੀਲਾ ਸਿਰੇ ਪਾਉ ਰਾਮਸਿੰਘ ਆਗੇ ਲਿਆ ਧਰਿਯੋ। ਯਦੀਤਾਹ ਸੋਊ ਨਿਜ ਸੀਸ ਪਰ ਧਾਰ ਲੀਓ ਤੌਭੀਨਾ ਪੁਜਾਰੀਓ ਨੇ ਇਤਫਾਕ ਹੈ ਕਰਿਯੋ। ( ਪੰਥ ਪ੍ਰਕਾਸ਼ )

ਤੰਬੂ ਸਾਹਿਬ ਦੇ ਪੁਜਾਰੀ ਨੇ ਨੀਲਾ ਦਸਤਾਰ ਹਜੂਰ ਅਗੇ ਲਿਆ ਧਰਿਆ ਅਤੇ ਆਖਿਆ ਕਿ ਆਪ ਜੀ ਦੀ ਅਰਦਾਸ ਤਦ ਹੋਵੇਗੀ ਜੇ ਆਪ ਨੀਲਾ ਦਸਤਾਰਾ ਧਾਰਨ ਕਰੋਗੇ। ਸਤਿਗੁਰਾਂ ਨੇ ਏਹ ਵੀ ਪ੍ਰਵਾਨ ਕਰ ਲਿਆ ਅਤੇ ਸੀਸ ਉਤੇ ਸਜਾ ਲਿਆ ਪਰ ਫੇਰ ਵੀ ਅਕਾਲੀਆਂ ਨੇ ਅਰਦਾਸ

ਨਾ ਕੀਤੀ ਸਗੋਂ ਓਨਾ ਦੀ ਏਹ ਚਾਲ ਵੀ ਬਿਰਥੀ ਹੋ ਗਈ। ਅਤੇ ਰੌਲਾ ਪਾ ਉਠੇ ਕਿ ਸਾਨੂੰ ਏਹ ਤਨਖਾਹ ਪ੍ਰਵਾਨ ਨਹੀ ਗੁਰੂ ਜੀ ਓਨਾ ਦੀ ਇਸ ਜ਼ਿਦ ਤੇ ਹੈਕੜ ਤਕਕ ਨੀਲਾ ਦਸਤਾਰਾ ਸਿਰੋਂ ਲਾਹਕੇ ਲੀਰ ਲੀਰ ਕਰ ਦਿਤਾ ਤੇ ਆਪ ਹੀ ਅਰਦਾਸ ਕਰਕੇ ਪ੍ਰਸਾਦ ਵਰਤਾਕੇ ਡੇਰੇ ਆਗਏ। ਆਕੇ ਦੀਵਾਨ ਸਜੇ ਤੇ ਅੰਮ੍ਰਤ ਤਿਆਰ ਹੋਯਾ ਬਹੁਤ ਸਾਰੇ ਸਿੰਘ ਇਸ ਧਰਮ ਜਹਾਜ ਤੇ ਸੁਵਾਰ ਹੋਏ ਤੇ ਮਾਈਆਂ ਏਨੀਆਂ ਨੇ ਅੰਮ੍ਰਤ ਛਕਿਆ ਓਨਾ ਦੇ ਗਹਿਣੇ ਜੋ ਓਨਾ ਨੇ ਲਾਹੇ ਸਨ ੪ ਮਣ ਦੇ ਕਰੀਬ ਹੋਏ। ਸਤਿਗੁਰੂ ਨੇ ਸਰਬ ਖਾਲਸੇ ਨੂੰ ਰਹਿਤ ਮਰਯਾਦਾ ਦਾ ਧਾਰਨੀ ਕਰਾਕੇ ਨਾਮ ਜਪਣ ਅਤੇ ਵੰਡ ਛਕਣ ਦਾ ਉਪਦੇਸ ਕਰਕੇ ਰਪਾਣਾ, ਝਾੜੀ ਵਾਲਾ, ਗੱਦੋਂ ਡੋਬ ਜੰਡ ਵਾਲਾ, ਕੁਰਾਈ ਵਾਲਾ ਸੇਖਮ, ਅਵਲੂ ਮਹਿਮਾ, ਬਾਜਾ ਕੋਠਾ, ਭਗਤਾ, ਗੁਮਟੀ, ਧੂੜਕੋਟ, ਨੰਗਲ, ਲਖਾਂ ਬਾਸੀਆਂ, ਬੁਰਜ ਪਖੋ ਵਾਲ, ਲਤਾਲਾ, ਜੰਡ ਮਾਜਰੀ ਰੁੜਕਾ ਖਟੜੇ ਆਦਿ ਪਿੰਡਾ ਦਾ ਉਧਾਰ ਕਰਦੇ ਹੋਏ ਸ੍ਰੀ ਭੈਣੀ ਸਾਹਿਬ ਆ ਗਏ।

## ਦਮਦਮੇ ਸਾਹਿਬ ਦਾ ਦ੍ਰਸਨ

ਕੁਝ ਚਿਰ ਏਥੇ ਰਹਿ ਸੰਗਤਾ ਨੂੰ ਨਿਹਾਲ ਕਰਦੇ ਰਹੇ ਫੇਰ ਵੈਸਾਖੀ ਆਗਈ ਤੇ ਆਪ ਜੀ ਨੇ ਤਿਆਰੀ ਕਰ ਦਿਤੀ। ਬਹੁਤ ਸਾਰੇ ਪਿੰਡਾ ਦਾ ਭਲਾ ਕਰਦੇ ਹੋਏ ਆਪ ਦਮ ਦਮੇ ਸਾਹਿਬ ਪੁਜ ਗਏ ਆਪ ਜੀ ਦੇ ਨਾਲ ਕੋਈ ੩੦ ਹਜਾਰ ਸਿੰਘ ਇਸ ਵੇਲੇ ਸੀ। ਵੈਸਾਖੀ ਵਾਲੇ ਦਿਨ ਆਪ ਗੁਰਦੁਵਾਰੇ ਦੇ ਦ੍ਰਸਨ ਨੂੰ ਗਏ। ਏਥੇ ਵੀ ਅਗੋਂ ਪੁਜਾਰੀ ਅੰਮ੍ਰਤਸਰ ਤੇ ਮੁਕਤਸਰ ਵਾਗੂ ਹੀ ਪੇਸ਼ ਆਏ ਅਤੇ ਏਥੇ ਵੀ ਆਪ ਹੀ ਅਰਦਾਸ ਕਰਕੇ ਕੜਾਹ ਪ੍ਰਸਾਦ ਵਰਤਾਕੇ ਡੇਰੇ ਆਕੇ ਗੁਰੂ ਗ੍ਰੰਥ ਦੇ ਭੋਗ ਪਾਕੇ ਨਾਮਦਾਨ ਦੀ ਵਰਖਾ ਕਰਦੇ ਹੋਏ ਕਾਨ ਸਿੰਘ ਵਾਲਾ, ਲਹਿਰਾ, ਕੋਟਲਾ, ਗੰਜੀ, ਸਮਾਧ ਆਦਿ ਬਹੁਤ ਸਾਰੇ ਨਗਰਾ ਨੂੰ ਤਾਰਦੇ ਧਰਮ ਪ੍ਰਚਾਰ ਤੇ ਅਧਰਮ ਪ੍ਰਹਾਰ ਕਰਦ ਅਤੇ ਸੰਤ ਸਰਨ ਦਾਸ ਉਦਾਸੀ ਸੈਦੋਵਾਲੇ ਦਾ ਉਧਾਰ ਕਰਦੇ ਪਿੰਡ ਦੇ ਲੋਕਾ ਨੂੰ ਸਿਖੀ ਦਾਨ ਬਖਸਦੇ ਰਾਇਪੁਰ ਆਦਿ ਵਿਚੋਂ ਦੀ ਹੁੰਦੇ ਹੋਏ ਸ੍ਰੀ ਭੈਣੀ ਸਾਹਿਬ ਆਗਏ।

## ਮੈਨਦੁਆਬ ਦਾ ਦੌਰਾ

ਸੰਮਤ ੧੯੨੦ ਵਿਚ ਮੈਨਦੁਆਬ ਦਾ ਦੌਰਾ ਕੀਤਾ। ਸਤਿਗੁਰੂ ਅੰਬਾਲੇ ਨੂੰ ਭਾਗਲਾ ਰਹੇ ਸਨ। ਰੁੜਕੇ ਪਿੰਡ ਦੇ ਸਿਦਕੀ ਸਿੰਘ ਭਾਈ ਉਤਮ ਸਿੰਘ, ਚੜਤ ਸਿੰਘ, ਕਾਨ ਸਿੰਘ ਜੀਵਾ ਸਿੰਘ ਬੀਰ ਸਿੰਘ ਆਦਿ ਅੰਮ੍ਰਤ ਵੇਲੇ ਦੋ ਵਜੇ ਅਸਨਾਨ ਕਰਕੇ ਭਜਨ ਕਰਨ ਬੈਠੇ ਅਤੇ ਆਖਨ ਲਗੇ ਕਿ ਸਤਿਗੁਰਾਂ ਦਾ ਧਿਆਨ ਕਰੋ ਜੋ ਅਜ ਕਿਥੇ ਹਨ ਸਮਾਧੀ ਲਾਕੇ ਪਤਾ ਕਰ ਲਿਆ ਕਿ ਅਜ ਕਲ ਆਪ ਅੰਬਾਲੇ ਹਨ। ਬਸ ਫਿਰ ਕੀ ਸੀ। ਸਤਿਗੁਰਾਂ ਦਾ ਮੇਲਾ ਕਰਨ ਦੀ ਨੀਯਤ ਕਰਕੇ ਕਾਨ ਸਿੰਘ ਨੂੰ ਅੰਬਾਲੇ ਨੂੰ ਭੇਜਿਆ ਅਤੇ ਆਖਿਆ ਕਿ ਅਜ ਹੀ ਮੁੜ ਆਂਵੀ। ੬੦ ਮੀਲ ਪੈਂਡਾ ਸਿੰਘ ਤੁਰ ਪਿਆ ਤੇ ਜਾਕੇ ਅੰਬਾਲੇ ਪ੍ਰਜਕੇ ਸਤਿਗੁਰਾਂ ਦੇ ਦ੍ਰਸਨ ਜਾ ਕੀਤੇ ਸਤਿਗੁਰਾਂ ਗਰਮ ਜਲ ਤੇ ਦਹੀ ਨਾਲ ਅਸ਼ਨਾਨ ਕਰਾਕੇ ਪ੍ਰਸਾਦ ਛਕਾਕੇ ੮ ਦਿਨਾ ਦਾ ਅਕਰਾਰ ਕਰਕੇ ਕਾਨ

ਸਿੰਘ ਨੂ ਵਿਦਾ ਕਰ ਦਿਤਾ। ਸੂਰਜ ਛਪਦੇ ਕਰਦੇ ਨੂ ਸਿੰਘ ਰੁੜਕੇ ਆਗਆ ਤੇ ਸਤਿਗੁਰਾਂ ਦਾ ਬਚਨ ਸਿੰਘਾ ਨੂ ਆ ਦਸਿਆ।

ਸਤਿਗੁਰੂ ਅੰਬਾਲੇ ਨੂ ਤਾਰਕੇ ਰੁੜਕੇ ਆਏ ਦੀਵਾਨ ਲਗਾ ਬਾਮਣਾ ਨੇ ਹੁਕੇ ਦੇ ਪਾਨੀ ਨਾਲ ਥਾਲ ਧੋਕੇ ਪਤਾਸੇ ਪਾਕੇ ਸਾਹਬੇ ਨੰਬ੍ਰਦਾਰ ਨੂ ਨਾਲ ਲੈਕੇ ਮਹਾਰਾਜ ਜੀ ਅਗੇ ਧਰਨ ਆਏ ਅਜੇ ਨਿਉਂਕੇ ਰਖਣ ਹੀ ਲਗੇ ਸਨ ਸਤਿਗੁਰਾਂ ਛਟੀ ਨਾਲ ਥਾਲ ਉਤਾਹਾ ਚੁਕ ਕੇ ਦੀਵਾਨ ਤੋਂ ਬਾਹਰ ਮਾਰਿਆ ਅਤੇ ਆਖਨ ਲਗੇ ਸਾਹਿਬਆ ਤੂਵੀ ਏਨਾਦੇ ਨਾਲ ਲਗਕੇ ਜੜ੍ਹਾ ਪੁਟਾ ਆਇਆਏਂ। ਪਰ ਫਿਰਵੀ ਏਹ ਸਤਿਗੁਰਾਂ ਨਾਲ ਕਈ ਤਰਾਂਦੀਆਂ ਈਰਖਾਂ ਬਖੀਲੀ ਦੀਆਂ ਗਲਾ ਹੀ ਕਰਦਾ ਰਿਹਾਂ ਇਕ ਦਿਨ ਲੁਦਿਹਾਨੇ ਤੋਂ ਔਂਦਾ ਸੀ ਨਾਲ ੨੫ ਆਦਮੀ ਸਨ ਭਾਈ ਧੋਕਲਸਿੰਘ ਜੀ ਰਾਇਪੁਰ ਵਾਲਿਆਂ ਅਤੇ ਭਾਈ ਚੜ੍ਹਤਸਿੰਘ ਜੀ ਨਾਈ ਸਿੰਘ ਮੈਹਮਾਸਿੰਘ ਵਾਲੀਏ ਨੇ ਆਲਿਮ ਗੀਰ ਦੇ ਗੁਰੂ ਦੁਆਰੇ ਬਰਾਬਰ ਘੋੜੀ ਤੋਂ ਲਾਹਕੇ ੧੦੦ ਜੁਤੀ ਸਿਰਵਿਚ ਮਾਰੀ ਅਤੇ ਆਖਿਆ ਜਿਸ ਵਿਦੇਸ਼ੀ ਸਰਕਾਰਦੇ ਅਸ਼ਾਰੇ ਉਤੇ ਤੂੰ ਸੰਤ ਖਾਲਸੇ ਨਾਲ ਆਢਾ ਲਾਯਾਏ ਏਹ ਤੈਨੂ ਇਨਾਮ ਦੇ ਰਹੇ ਹਾਂ। ਸਾਹਬੇਨਾਲ ਦੇ ਆਦਮੀ ਦੇਖਦੇਹੀ ਰਹੇ ਓਨਾ ਨੂ ਕੁਝ ਵੀ ਜੁਰਤ ਨਾ ਪਾਈ ਤੇ ਖਾਲਸਾ ਹਰਨ ਹੋਗਿਆ। ਸਾਹਬੇਨੇ ੫ ਵਿਆਹ ਕਰਾਏ ਪਰ ਉਲਾਦ ਨਾ ਹਈ ਤੇ ਬੇ ਉਲਾਦਾ ਦੁਖੀ ਹੋਕੇ ਮਰਿਆ ਸੰਃ ੧੯੬੫ ਵਿਚ ਭਾਈ ਚੜ੍ਹਤ ਸਿੰਘ ਜੋ ਪ੍ਰਲੋਕ ਗਵਨ ਕਰੋਗਏ ਅਤੇ ਭਾਈ ਧੌਕਲ ਸਿੰਘ ਨੂੰ ਗ੍ਰਰਨ ਮੈਂਟ ਨੇ ਸੰਃ ੧੯੨੮ ਵਿਚ ਗ੍ਰਿਫਤਾਰ ਕਰਕੇ ਬਿਨਾ ਕਿਸੇ ਕਸੂਰ ਦੇ ਤੇ ਬਿਨਾ ਕੁਝ ਦਸੇ। ਪਤਾ ਨਹੀ ਕਿਥੇ ਭੇਜ ਦਿਤਾ ਜਿਸ ਦਾ ਮੁੜ ਕੋਈ ਵੀ ਪਤਾ ਨਹੀ ਲਗਾ।

## ਅਨੰਦ ਦੀ ਮਰਯਾਦਾ ਸਥਾਪਨ ਕਰਨੀ।

ਸੰਮਤ ੧੯੨੦ ਵਿਚ ਆਪ ਜੀਨੇ ਮਾਲਵੇਦਾ ਦੋਰਾ ਕੀਤਾ ਅਤੇ ਖੋਟੇ ਪਿੰਡ ਜਿਲਾ ਫੀਰੋਜ ਪੁਰਦੇ ਸਿੰਘਾਂ ਦੀ ਅਰਜ ਪ੍ਰਵਾਨ ਕਰਕੇ ਜੇਠ ਸੁਦੀ ੧੦ ਵੀਨੂ ਗੁਰ ਮਤ ਅਨੰਦ ਸੰਸਕਾਰ ਕਰਨ ਲਈ ਸੰਗਤਾਨੂ ਹੁਕਮ ਦਿਤਾ ਤੇ ਖੋਟੇ ਪਿੰਡ ਵਿਖੇ ਸਭਤੋਂ ਪਹਿਲਾ ਅਨੰਦ ਕਾਰਜ ੫ ਬੀਬੀਆਂ ਦੇ ਆਪ ਜੀ ਨੇ ਆਪਣੀ ਹਜੂਰੀ ਵਿਚ ਕਰਾਏ। ਸਭ ਤੋਂ ਪਹਿਲਾਂ ਸ੍ਰੀ ਮਾਨ ਬਾਬਾ ਸਮੁੰਦ ਸਿੰਘ ਜੀ ਦੀ ਲੜਕੀ ਤੇ ਪੋਤ੍ਰੀ ਦੇ ਅਨੰਦ ਗੁਰਮਤ ਅਨੁਸਾਰ, ਯਗ, ਹਵਨ, ਵੇਦੀ ਅਤੇ ਸ੍ਰੀ ਗੁਰੂ ਗੰਥ ਸਾਹਿਬ ਦੀਆਂ ਲਾਵਾਂ ਪੜਦੇ ਹੋਏ ਤੇ ਵਆਹ ਹੋਰ ਹੋਏ ਇਸੇ ਵੇਦੀ ਵਿਚ ਤੇ ਇਸੇ ਮ੍ਰਯਾਦਾ ਅਨੁਸਾਰ ਇਸ ਮਰਯਾਦਾ ਨੂ ਸਾਰੇ ਲੋਕੀ ਦੇਖਕੇ ਹੈਰਾਨ ਤੇ ਪ੍ਰੇਸ਼ਾਨ ਹੋਗਏ ਕਿਉਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਪਹਿਲਾਂ ਸਿਖਾਂ ਵਿਚ ਅਨੰਦ ਦੀ ਮਰਯਾਦਾ ਪ੍ਰਚਲਤ ਹੀ ਨਹੀ ਸੀ। ਸਿਖਾਂ ਵਿਚ ਤੇ ਕੁਜਾ ਰਹੀ ਦਸੇ ਗੁਰੂ ਸਾਹਿਬਾ ਦੇ ਅਨੰਦ ਵੀ ਵੈਦਿਕ ਰੀਤੀ ਅਨੁਸਾਰ ਹੀ ਹੋਏ ਸਨ। ਸਿਖ ਇਤਹਾਸ ਇਸ ਗਲ ਨੂ ਚੰਗੀ ਤਰਾਂ ਪ੍ਰਵਾਨ ਕਰਦਾ ਹੈ। ਏਹੀ ਕਾਰਨ ਸੀ ਜਦੋਂ ਸਤਿਗੁਰਾਂ ਨੇ ਏਹ ਮਰਯਾਦਾ ਪ੍ਰਚਲਤ ਕੀਤੀ

ਤਾਂ ਸਾਰੇ ਦੇਸ਼ ਵਿਚ ਰੌਲਾ ਪੈ ਗਿਆ ਅਤੇ ਅਨੰਦ ਕਾਰਜ ਦਾ ਨਾਂਉਂ ਵੀ ਲੋਕਾ 'ਨਕਾਹ' ਹੀ ਧਰਿਆ ਅਤੇ ਮਸ਼ਹੂਰ ਕਰ ਦਿਤਾ ਕਿ ਕੂਕਿਆਂ ਨੇ ਖੋਟੇ ਜਿਲਾ ਫੀਰੋਜ ਪੁਰ ਵਿਚ ੫ ਨਿਕਾਹ ਕਰਾਏ ਹਨ,

## ਸਤਿਗੁਰਾਂ ਨੂੰ ਨਜਰ ਬੰਦੀ ਦਾ ਹੁਕਮ

ਸਜਨਾ ਨਾਲੋਂ ਇਸ ਗਲ ਦਾ ਵਧੇਰੇ ਦੁਖ ਬ੍ਰਾਹਮਣਾ ਨੂੰ ਹੋਯਾ ਅਤੇ ਓਨਾ ਨੇ ਸਲਾਹ ਕਰਕੇ ਫੀਰੋਜ ਪੁਰ ਡਿਪਟੀ ਕਮਿਸ਼ਨਰ ਦੇ ਅਰਜੀ ਪਾ ਦਿਤੀ। ਕਿ 'ਕੂਕਿਆਂ ਦੇ ਗੁਰੂ ਨੇ ਵੀਆਹ ਮਰਯਦਾ ਵਿਗਾੜ ਦਿਤੀ ਏ ਤੇ ਸਨਾਤਨ ਅਸੂਲ ਨੂੰ ਤੋੜ ਘਤਿਆ ਹੈ ਇਸ ਤਰਾਂ ਸਾਨੂੰ ਬਹੁਤ ਖਤਰਾ ਹੈ ਕਿ ਇਕ ਤਾਂ ਸਾਡੀ ਰੋਜੀ ਮਾਰੀ ਜਾਇਗੀ ਦੂਸਰੇ ਸਾਡੀ ਬੇਇਜਤੀ ਬਹੁਤ ਹੋਵੇਗੀ। ਇਸਤੋਂ ਬਿਨਾ ਏਹ ਮਰਯਾਦਾ ਨਾ ਕਿਤੇ ਲਿਖੀ ਹੀ ਹੋਈਏ ਅਤੇ ਨਾਹੀ ਸਿਖਾਂ ਵਿਚ ਹੀ ਪ੍ਰਚਲਤ ਹੈ ਇਸ ਲਈ ਅਸੀ ਗੌਰਮੈਂਟ ਦੀ ਸੇਵਾ ਵਿਚ ਅਰਜ ਕਰਦੇ ਹਾਂ ਕਿ ਇਸ ਨਵੀ ਰਸਮ ਨੂੰ ਹੁਣੇ ਹੀ ਹਟਾਕੇ, ਸਾਡੇ ਧਾਰਮਿਕ ਅਸੂਲ ਦੀ ਰਖਿਆ ਕਰਕੇ ਸਾਨੂੰ ਇਨਸਾਫ ਦੁਆਇਆ ਜਾਵੇ। ਸਤਿਗੁਰਾਂ ਨੂੰ ਸੰਮਣ ਤਲਬੀ ਮਿਲੇ ਜਿੰਨਾ ਦੇ ਅਧਾਰ ਤੇ ਆਪ ਨੂੰ ੨੦ ਜੂਨ ਨੂੰ ਨਿਹਾਲੇ ਵਾਲੇ ਠਾਣੇ ਸਦਕੇ ਡੀ ਸੀ ਨੇ ਸ੍ਰੀ ਸਤਿਗੁਰੂ ਰਾਮਸਿੰਘ ਜੀ ਨੂੰ ਠਾਣੇਂ ਠਾਣੀ ਲੁਦੇਹਾਣੇ ਭੇਜਦਿਤਾ। ਲੁਦੇਹਾਣੇ ਵਾਲਿਆਂ ਨੇ ਆਪਨੂੰ ਗੁਰਦਆਰੇ ਪੁਚਾਦਿਤਾ ਤੇ ਏਥੇ ਆਕੇ ਆਪਨੂੰ ਡਿਪਟੀ ਕਮਿਸ਼ਨਰ ਲੁਦੇਹਾਣਾ ਨੇ ਆਕੇ ਕਿਹਾ ਕਿ "ਅਜ ਤੋਂ ਆਪ ਗੌਰਮੈਂਟ ਦੀ ਮਨਜੂਰੀ ਤੋਂ ਬਿਨਾ ਬਾਹਰ ਨਹੀਜਾ ਸਕਦੇ। ਸਤਿਗੁਰਾਂ ਨੇ ਏਹ ਹੁਕਮ ਸੁਣਿਆ ਤੇ ਸੁਣਕੇ ਹਸ ਛਡਿਆ। ਜਵਾਬ ਕੋਈ ਨਾ ਦਿਤਾ।

## ਸੂਬਿਆ ਦੀ ਥਾਪਨਾ

ਡਿਪਟੀ ਕਮਿਸ਼ਨਰ ਦੇ ਚਲ ਜਾਣ ਤੇ ਸਤਿਗੁਰਾਂ ਨੇ ਓਸੇਦਨ ਹੀ ਸ੍ਰੀ ਮਾਨ ਬਾਬਾ ਜਵਾਹਰ ਸਿੰਘ ਜੀ ਨੂੰ ਸੂਬਾ ਤੇ ਬਾਬਾ ਸੁਧਸਿੰਘ ਜੀ ਤੇ ਕਾਨ ਸਿੰਘ ਜੀ ਨੂੰ ਸੂਬੇ ਥਾਪਕੇ ਪ੍ਰਚਾਰ ਲਈ ਘਲ ਦਿਤਾ। ਤੇ ਏਨਾ ਦੇ ਨਾਲ ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ ਤੇ ਲਖਾਸਿੰਘ ਜੀ ਨੂੰ ਏਨਾ ਤ੍ਰੈਵਾਂ ਦੇ ਮਾਤੈਹਤ ਕਰਕੇ ਪ੍ਰਚਾਰ ਲਈ ਘਲ ਦਿਤਾ ਏਨਾ ਨੇ ਗੁਰੂਮਤ ਦਾ ਬਹੁਤ ਸਾਰਾ ਪ੍ਰਚਾਰ ਕੀਤਾ ਤੇ ਬਹੁਤ ਸਾਰੇ ਸਜਨਾਂ ਨੂੰ ਅਕਾਲਪੁਰਖ ਦੇ ਲੜ ਲਾਯਾ। ਸ੍ਰੀਮਾਨ ਬਾਬਾ ਕਾਨਸਿੰਘ ਜੀ ਪਟਿਆਲੇ ਗਏ ਅਤੇ ਪਟਿਆਲੇ ਵਿਚ ਆਪ ਜੀ ਦਾ ਯਸ ਬਹੁਤ ਫੈਲਗਿਆ ਜਿਸਨੂੰ ਭਜਨ ਦਸਨ ਮਸਤ ਹੋਜਾਵੇ ਰੰਗ ਚੜ ਜਾਏ। ਮਹਾਰਾਜਾ ਮਹਿੰਦ੍ਰਸਿੰਘ ਵਾਲੀਏ ਪਟਿਆਲਾ ਨੇ ਆਪਦੀ ਤਾਰੀਫ ਸੁਣੀ ਤੇ ਆਪਜੀ ਨੇ ਆਪਣਾ ਖਾਸ ਐਹਲਕਾਰ ਸ੍ਰਦਾਰ ਹੀਰਾਸਿੰਘ ਜੀ ਸਕ੍ਰੋਦੀ ਵਾਲਿਆ ਨੂੰ ਭੇਜਿਆ ਕਿ ਆਪ ਜਾਕੇ ਪੁਛਕੇ ਆਓ ਜੋ ਕੂਕੇ ਕੀ ਕਲਾਮ ਦਸਦੇ ਹਨ। ਸ੍ਰਦਾਰ ਹੀਰਾਸਿੰਘ ਜੀ ਗਏ ਤੇ ਭਜਨ ਲਈ ਅਰਜ ਕੀਤੀ ਬਾਬਾ ਕਾਨ ਸਿੰਘ ਜੀ ਨੇ ਭਜਨ ਦਸਦਿਤਾ, ਬੇਸੁਧ ਹੋ ਗਏ ਮਸਤੀ ਆਗਈ। ਨਾਮ ਰੰਗਣ ਵਿਚ ਰੰਗੇ ਗਏ ਤੇ ਤ੍ਰੈ ਦਿਨ ਰਾਜੇ ਪਾਸ ਗਏ ਹੀ ਨਾ। ਮਹਾਰਾਜਾ ਨੇ ਆਪਣਾ ਆਦਮੀ ਭੇਜਕੇ ਸ੍ਰਦਾਰ ਹੀਰਾਸਿੰਘ ਜੀ ਨੂੰ ਸਦਿਆ

ਆਪ ਮਸਤ ਅਤੇ ਬੇ ਸੁਧ ਜੇਹੇ ਹੋਏ ੨ ਭਜਨ ਵਿਚ ਲੀਨ ਮਹਾਰਾਜਾ ਦੇ ਸੋਹੇ ਜਾ ਖਲੋਤੇ ਮਹਾਰਾਜਾ ਨੇ ਪੁਛਿਆ 'ਤੈਨੂੰ ਜਿਸ ਕੰਮ ਲਈ ਭੇਜਿਆ ਸੀ ਓਹ ਕਿਉਨਾ ਕੀਤਾ। ਆਪਨੇ ਕਿਹਾ ਆਪਜੀਦਾ ਹੁਕਮ ਪ੍ਰਵਾਨ ਕਰਕੇ ਮੈਂ ਆਪਜੀਦਾ ਹੁਕਮ ਬਜਾ ਆਯਾ ਹਾਂ ਮਹਾਰਾਜਾ—"ਦਸੋ ਆਪਨੂੰ ਕੂਕਿਆ ਜੇਹੜੀ ਕਲਾਮ ਦਸੀਏ ਓਹ ਕੀਏ" ਸ੍ਰਦਾਰ ਜੀਨੇ ਕਿਹਾ "ਮਹਾਰਾਜ ਏਹ ਕਲਾਮਨਹੀ, ਜੇਹੜੇ ਇਸਨਾਮ ਨੂੰ ਕਲਾਮ ਆਖਣਗੇ ਓਨਾ ਦਾ ਦੋਹੀ ਜਹਾਨੀ ਮੂਹਕਾਲਾ ਹੋਵੇਗਾ ਮਹਾਰਾਜ ਏਹ ਓਹ ਨਾਮ ਹੈ, ਜਿਸਦੇ ਜਪਣ ਲਈ ਅਤੇ ਜਿਸਦੀ ਪ੍ਰਾਪਤੀ ਲਈ ਦੇਵਤੇ ਤ੍ਰਸਰਹੇ ਹਨ ਏਹ ਓਹ ਨਾਮਹੈ ਜੇਹੜਾ ਅਕਾਲ ਪੁਰਖ ਨੇ ਸ੍ਰੀਗੁਰੂ ਨਾਨਕ ਨੂੰ ਸੁਣਾਯਾਸੀ । ਏਹ ਓਹੀ ਨਾਮ ਹੈ ਮਹਾਰਾਜਾ ਵਾਸਤਾ ਜੇ। ਸ੍ਰੀਗੁਰੂ ਨਾਨਕ ਅਤੇ ਸ੍ਰੀਗੁਰੂ ਗੋਬਿੰਦ ਸਿੰਘ ਜੀ ਦਾ ਆਪ ਇਸ ਮੁਕਤੀ ਦਾਤਾ ਨਾਮਨੂੰ ਕਲਾਮ ਆਖਕੇ ਪਾਪ ਨਾ ਕਰੋ। ਏਹੀ ਨਾਮ ਕਲੂ ਕਾਲਕੀ ਕਾਲਤਾ ਅਤੇ ਕਰਾਲਤਾ ਟਾਲਕੇ ਚੁਰਾਸੀ ਤੋ ਛੁਡਾ ਦਿੰਦਾਏ। ਏਹੀ ਨਾਮ ਪਾਪੀਆਂ ਨੂੰ ਪਵਿਤ੍ਰ ਕਰਕੇ ਮਨੁਖ ਤੋ ਦੇਵਤੇ ਬਣਾਦਾ ਹੋਯਾ ਬਾਰ ਨਹੀ ਲਾਂਦਾ। ਮਹਾਰਾਜਾ ਮੇਰੇ ਉਤੇ ਆਪਨੇ ਬਹੁਤ ਉਪਕਾਰ ਕੀਤਾ ਜੋ ਆਪ ਜੀਨੇ ਮੈਨੂੰ ਨਾਮ ਸੁਣਨਦੀ ਪ੍ਰੇਰਨਾ ਕਰਕੇ ਸ੍ਰੀ ਬਾਬਾ ਕਾਨਸਿੰਘ ਜੀਦੀ ਸੇਵਾ ਵਿਖੇ ਭੇਜਿਆ ਨਹੀ ਤੇ ਪਤਾ ਨਹੀ ਮੇਰਾ ਕੀ ਹਾਲ ਹੁੰਦਾ ਮੇਰਾ ਜਨਮ ਬਿਅਰਥਹੀ ਚਲਿਆ ਸੀ ਆਪ ਜੀ ਦੀ ਕਿਰਪਾ ਨਾਲ ਮੈਨੂੰ ਪੂਰਨ ਗੁਰੂਦੇ ਦ੍ਰਸਨ,ਤੇ ਨਾਮ ਅੰਮ੍ਰਤ ਪ੍ਰਾਪਤ ਹੋਯਾ ਏ ਇਸਲਈ ਮੈ ਆਪਜੀ ਦ ਸਦਾ ਹੀ ਧੰਨਵਾਦੀ ਰਹਾਂਗਾ।

ਮਹਾਰਾਜਾ ਸ੍ਰਦਾਰ ਜੀਦੀ ਏਹ ਗਲ ਸੁਣਕੇ ਹੈਰਾਨ ਤੇ ਪ੍ਰੇਸ਼ਾਨ ਹੋਗਏ ਅਤੇ ਆਖਣ ਲਗੇ "ਦੇਖੋ ਸ੍ਰਦਾਰ ਸਾਹਬ ਆਪ ਮੇਰੇ ਨੌਕਰ ਹੋ ਅਤੇ ਮੈ ਆਪਜੀਨੂੰ ਇਸ ਲਈ ਭੇਜਿਆ ਸੀ ਕਿ ਆਪ ਪਤਾ ਕਰਕੇ ਆਵੋਜੋ ਕੂਕੇ ਕੀ ਕਲਾਮ ਦਸਦੇ ਹਨ। ਸੋ ਆਪ ਦਸੋ ਆਪ ਜੀਨੂੰ ਕੂਕਿਆ ਕੀ ਕਲਾਮ ਦਸੀਏ। ਸ੍ਰਦਾਰ ਹੀਰਾਸਿੰਘ:-ਮਹਾਰਾਜਾ ਮੈ ਆਪਜੀਨੂੰ ਪਹਿਲਾ ਅਰਜ ਕਰ ਹਟਿਆ ਹਾਂ ਕਿ ਆਪ ਇਸ ਪਵਿਤ੍ਰ ਨਾਮ ਨੂੰ ਕਲਾਮ ਆਖਕੇ ਪਾਪਦੇ ਭਾਗੀ ਨਾ ਬਣੋ ਮਹਾਰਾਜ ਮੈ ਆਪ ਜੀਦਾ ਨਿਮਕ ਖਾਦਾਏ ਇਸਲਈ ਆਪ ਜੀ ਨੂੰ ਅਰਜ ਕਰਦਾ ਹਾਂ ਕਿ ਅ ਪ ਜਰੂਰਹੀ ਨਾਮ ਪੁਛਲਵੋ ਆਪਜੀਦਾ ਜਨਮ ਮਰਨ ਕਟਿਆ ਜਾਇਗਾ। ਸ਼ਾਂਤਿ ਪ੍ਰਾਪਤ ਹੋ ਜਾਵੇਗੀ ਅਕਾਲ ਪੁਰਖਦੇ ਚਰਨਾ ਨਾਲ ਪ੍ਰੀਤ ਤਾਰ ਲਗ ਜਾਇਗੀ। ਮਹਾਰਾਜਾ ਜੇ ਆਪ ਮੇਰੇ ਤੇ ਏਹ ਅਮੈਦ ਰਖੋ ਕਿ ਮੈਂ ਆਪਨੂੰ ਦਸਾਂਗਾ ਤਾਂ ਏਹ ਝੂਠ ਹੈ ਮੇਰੇ ਤੋਂ ਅਜੇਹੀ ਆਸ ਨਾ ਕਰੋ ਮੈ ਹੁਣ ਆਪਦਾ ਨਹੀ ਸਗੋਂ ਉਸ ਪਯਾਰੇ ਕਰਤਾਰ ਸਿਰਜਨ ਹਾਰ ਦਾਤਾਰ ਚੀਨੀ ਵਾਲੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬੈ ਖ੍ਰੀਦ ਦਾਸ ਹੋ ਗਿਆ ਹਾਂ ਹੁਣ ਬੰਦੇ ਦਾ ਬੰਦਾ ਹੋ ਕੇ ਮਨਮੁਖਤਾ ਦਾ ਦਰਜਾ ਨਹੀ ਲੈ ਸਕਦਾ ਮਹਾਰਾਜਾ ਆਪ ਜੀ ਨੂੰ ਮੈਂ ਇਕ ਵਾਰ ਫਿਰ ਅਰਜ ਕਰਦਾ ਹਾਂ ਕਿ ਆਪ ਸ੍ਰੀ ਮਾਨ ਬਾਬਾ ਕਾਨ੍ਹ ਸਿੰਘ ਜੀ ਦੀ ਸੇਵਾ ਵਿਚ ਚਲੋ ਤੇ ਭਜਨ ਪੁਛ ਕੇ ਜਨਮ ਸਫਲਾ ਕਰੋ। ਤੇ ਆਪ ਚਲਕੇ ਸੁਣੋਂ ਜੋ ਕੂਕੇ ਕੀ

ਆਹਦੇ ਹਨ।"

ਮਹਾਂਰਾਜਾ ਤੇ ਹੈਰਾਨ ਹੋ ਗਏ ਅਤੇ ਸੋਚਣ ਜੋ ਕੀ ਚਿਤ ਵਿਚ ਸੀ ਤੇ ਕੀ ਹੋ ਗਿਆ ਆਪ ਜੀ ਨੇ ਉਸੇ ਵੇਲੇ ਆਪ ਦਾ ਨਾਉ ਕਟ ਦਿਤਾ ਤੇ ਆਪ ਸ੍ਰਦਾਰ ਹੀਰਾ ਸਿੰਘ ਜੀ ਬਾਬਾ ਕਾਨ੍ਹ ਸਿੰਘ ਜੀ ਦੇ ਨਾਲ ਹੀ ਰਲ ਗਏ।

ਦੂਜੀ ਵਾਰ ਮਹਾਂਰਾਜਾ ਨੇ ਆਪਣਾ ਇਕ ਖਾਸ ਬਹੁਤ ਇਤਬਾਰੀ ਆਦਮੀ ਸ੍ਰਦਾਰ ਧੌਂਕਲ ਸਿੰਘ ਹੰਢਿਆਏ ਵਾਲੇ ਨੂੰ ਬਹੁਤ ਤਕੀਦ ਤੇ ਪਕਿਆਂ ਕਰਕੇ ਭੇਜਿਆ ਕਿ ਜਾਹ ਤੂੰ ਜਾਕੇ ਪੁਛਕੇ ਆ ਜੋ ਕੂਕੇ ਕਲਾਮ ਕੰਨ ਵਿਚ ਦਸਦੇ ਹਨ। ਅਤੇ ਟੁਰਨ ਵੇਲੇ ਇਸ ਨੂੰ ਬਹੁਤ ਪਕਿਆਂ ਕੀਤਾ ਅਤੇ ਤਾੜਨ ਕਰਕੇ ਕਿਹਾ ਕਿ ਦੇਖੀਂ ਤੂੰ ਕੂਕਿਆਂ ਦੇ ਫੰਧੇ ਵਿਚ ਨਾ ਫਸੀ। ਭਜਨ ਪੁਛਕੇ ਹੀ ਮੁੜ ਆਵੀ। ਹੁਕਮ ਮੰਨਕੇ ਧੌਂਕਲ ਸਿੰਘ ਜੀ ਵੀ ਬਾਬਾ ਕਾਨ੍ਹ ਸਿੰਘ ਜੀ ਦੀ ਸੇਵਾ ਵਿਖੇ ਗਏ ਤੇ ਭਜਨ ਲਈ ਅਰਜ ਕੀਤੀ ਬਾਬਾ ਜੀ ਨੇ ਭਜਨ ਦਸ ਦਿਤਾ। ਬਸ ਸ੍ਰਦਾਰ ਹੀਰਾ ਸਿੰਘ ਵਾਲੀ ਹਾਲਤ ਹੀ ਹੋ ਗਈ ਮੁੜਕੇ ਮਹਾਰਾਜਾ ਦੇ ਸਦਣ ਤੇ ਵੀ ਨਾ ਗਏ ਏਸੇ ਗੁਸੇ ਵਿਚ ਮਹਾਰਾਜਾ ਮਹਿੰਦ੍ਰ ਸਿੰਘ ਜੀ ਨੇ ਸਿੰਘਾਂ ਨੂੰ ਰਾਤ ਨੂੰ ਹੀ ਪਟਿਆਲੇ ਤੋਂ ਗੁਸੇ ਹੋਕੇ ਬਾਹਰ ਕੱਢ ਦਿਤਾ। ਤੇ ਬਾਬਾ ਜੀ ਦੇ ਨਾਲ ਹੀ ਰਲ ਗਏ।

ਬਾਬਾ ਜੀ ਏਥੋਂ ਸਕ੍ਰੌਦੀ ਸ੍ਰਦਾਰ ਹੀਰਾ ਸਿੰਘ ਜੀ ਦੇ ਘਰ ਗਏ ਤੇ ਆਪ ਜੀ ਦੇ ਪ੍ਰਵਾਰ ਨੂੰ ਸਿਖ ਕੀਤਾ ਤੇ ਆਪ ਜੀ ਦੇ ਭਾਈ ਸ੍ਰਦਾਰ ਲਹਿਣਾ ਸਿੰਘ ਜੀ ਅਨੂਪ ਸਿੰਘ ਜੀ ਆਦਿ ਨੂੰ ਨਾਮ ਅੰਮ੍ਰਤ ਦੇ ਕੇ ਸਿੰਘ ਸਜਾਯਾ। ਏਹੀ ਬਾਬਾ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਅਗੇ ਚਲਕੇ ਤੋਪਅਗੇ ਉਡੇ ਸਹੀਦਾ ਦੇ ਸ੍ਰਦਾਰ ਹੋਏ ਤੇ ਮੌਤ ਨੂੰ ਟਿਚਕਰਾਂ ਕਰਦੇ ਹੋਏ ਸਚ ਖੰਡ ਗਏ।

ਬਾਬਾ ਜੀ ਏਥੋਂ ਅਨੇਕਾ ਪਿੰਡਾ ਨੂੰ ਤਾਰਦੇ ਹੋਏ ਸ੍ਰੀ ਭੈਣੀ ਸਾਹਿਬ ਪੁਜ ਗਏ। ਸੂਬਿਆਂ ਦੀ ਇਸਤਰਾਂ ਦੀ ਤਾਸੀਰ ਤੇ ਅਸਰ ਵੇਖਕੇ ਗੌਰਮੈਂਟ ਨੇ ਏਨਾ ਨੂੰਵੀ ਅਰਥਾਤ ੬ ਨੂੰ ਹੀ ਭੈਣੀ ਸਾਹਿਬ ਨਜ਼ਰ ਬੰਦ ਕਰ ਦਿਤਾ। ਏਨਾ ਦੇ ਨਜ਼ਰਬੰਦ ਹੋਣ ਤੇ ਸਤਿਗੁਰਾਂ ਨੇ ੧੬ ਸੂਬੇ ਹੋਰ ਥਾਪ ਦਿਤੇ ਜਿਨਾ ਦੇ ਨਾਮ ਤੇ ਧਾਮ ਏਹ ਸਨ:——

ਬਾਬਾ ਰੂੜ ਸਿੰਘ ਜੀ ਬ੍ਰਮਾਲੀ ਪੁਰ ਬਾਬਾ ਸਰਮੁਖ ਸਿੰਘ ਜੀ ਲਲ੍ਹ ਵਾਲਾ ਬਾਬਾ ਜਮੀਤ ਸਿੰਘ ਜੀ ਗਿਲ। ਬਾਬਾ ਗਯਾਨੀ ਸਿੰਘ ਜੀ ਮੰਡੀਵੜੀ। ਬਾਬਾ ਮਾਨ ਸਿੰਘ ਜੀ ਸੈਦੋ। ਬਾਬਾ ਭਗਵਾਨ ਸਿੰਘ ਜੀ ਫਤੇ ਵਾਲ। ਬਾਬਾ ਮਲਾਸਿੰਘ ਜੀ ਦਮ-ਦਮਾ ਸਹਿਬ। ਬਾਬਾ ਰਾਜਾਸਿੰਘ ਤ੍ਰਾਡੀ। ਬਾਬਾ ਹੁਕਮਾ ਸਿੰਘ ਜੀ ਪਿਥੋ। ਬਾਬਾ ਮਲੂਕ ਸਿੰਘ ਜੀ ਫੂਲੇਵਾਲਾ। ਬਾਬਾ ਜੋਤਾਸਿੰਘ ਜੀ ਢਪਈ। ਬਾਬਾ ਖਜਾਨਸਿੰਘ ਜੀ ਲੁਧਾਣਾ। ਬਾਬਾ ਨਰੈਣ ਸਿੰਘ ਜੀ ਖਟੜੇ ਬਾਬਾ ਸਮੁੰਦਸਿੰਘ ਜੀ ਖੋਟੇ। ਬਾਬਾ ਪਾਹਾੜ ਸਿੰਘ ਜੀ ਮਲੋਦ। ਬਾਬਾ ਖੁਸ਼ਾਲਸਿੰਘ ਜੀ ਥਰਾਜ। ਏਨਾ ੧੬ ਨੂੰ ਸੂਬੇ ਥਾਪ ਕੇ ਨਾਮ ਪ੍ਰਚਾਰ ਅਤੇ ਪੰਥਕ ਪ੍ਰਬੰਧ ਲਈ ਪੰਜਾਬ ਵਿਚ ਕਾਇਮ ਕਰਕੇ ਭੇਜ ਦਿਤਾ ਏਨਾ ਦੀ ਜ਼ਬਾਨ ਵਿਚ ਵੀ ਸਤਿਗੁਰਾਂ ਜੇਹੀ ਹੀ ਤਾਸੀਰ ਹੋ ਗਈ:—

ਦੇਸਨ ਮੈਂ ਧੂਮ ਮਾਚੀ ਸਾਚੀ ਇਮਤਾਂਹ ਤਬ ਆਵੈਂ ਲੋਗ ਸਿਖ ਥਾਂਵੈਂ ਅਜਮਾਂਵੈਂ ਤੈਸ ਹੀ। ਮਾਲਵੇ ਦੁਆਬੇ ਮਾਝੇ ਪੋਠੋਹਾਰ ਤੇ ਅਪਾਰ ਥੀਏ ਸਿਖ ਬੇਸ਼ੁਮਾਰ ਤੀਨ ਲਾਖ ਐਸਹੀ। ਸੂਬੇ ਕੀਨ ਬਾਈ ਤਿਨ ਅਕਬਰ ਸ਼ਾਹ ਨਿਆਈ ਉਨਕੀ ਜਬਾਨ ਮੈਂ ਤਾਸੀਰ ਥਾਈ ਵੈਸਹੀ। ਨਰ ਨਾਰਿ ਸਬਦ ਅਪਾਰ ਪਢੈ ਗੁਰੂ ਕੇਰ ਢੋਲਕੀ ਬਜਾਇ ਬਾਂਧ ਜੋਟੀਆਂ ਅਛੈ ਸਹੀ। (ਪੰਥ ਪ੍ਰਕਾਸ਼)

ਜਦੋਂ ਗੌਰਮੈਂਟ ਨੇ ਏਨਾ ਦਾ ਅਸਰ ਰੋਸੇਤ੍ਰਾਂ ਹੀ ਡਿਠਾ ਤਾਂ ਏਨਾਂ ਨੂੰ ਨਜਰਬੰਦ ਕਰ ਦਿਤਾ ਡਿਪਟੀ ਕਮਿਸ਼ਨਰ ਲੁਦੇਹਾਨਾ ਆਪ ਜੀ ਨੂ ਅਰਥਾਤ ਸਤਿਗੁਰਾਂ ਨੂ ਪੁਛਦਾਏ ਕਿ "ਬਾਬਾ ਸਾਹਿਬ ਹੁਣ ਆਪ ਕੀ ਕਰੋਗੇ ?" ਸਤਿਗੁਰੂ ਜੀ ਰੰਗਵਿਚ ਹੋਕੇ ਆਖਣ ਲਗੇ "ਹੁਣ ਮੈਂ ਘਰ ਘਰ ਰਾਮ ਸਿੰਘ ਬਣਾ ਦਿਆਂ ਗਾ।"

## ਹੋਲੇ ਅਨੰਦ ਪੁਰ ਜਾਣਾ

ਭਾਵੇਂ ਗੌਰ ਮੈਂਟ ਆਪਨੂ ਸ੍ਰੀ ਭੈਣੀ ਸਾਹਬ ਨਜ਼ਰ ਬੰਦ ਕਰ ਚੁਕੀਸੀ ਪਰ ਆਪ ਜੀ ਨੇ ਇਸ ਹੁਕਮ ਦੀ ਕੋਈ ਵੀ ਪ੍ਰਵਾਹ ਨਾ ਕਰਦਿਆ ਹੋਯਾਂ ਸੰਃ ੧੯੨੩ ਬਿਃ ਨੂ ਫਗਣ ਮਹੀਨੇ ਅਨੰਦ ਪੁਰਨੂ ਤਿਆਰੇ ਕੀਤੇ। ਆਪ ਜੀ ਦਾ ਅਨੰਦ ਪੁਰ ਜਾਣਾ ਸੁਣਕੇ ਦੂਰ ਦੂਰ ਤੋਂ ਖਾਲਸਾ ਅਕੱਠਾ ਹੋਗਿਆ। ਪੰਜਾਹ ਹੰਜਾਰ ਖਾਲਸੇ ਦੀ ਭੀੜ ਭਾੜ ਨਾਲ ਆਪ ਜੀ ਨੇ ਸੂਬਿਆ ਸਮੇਤ ਘੋੜਿਆ ਤੇ ਸਵਾਰ ਹੋ, ਮਾਛੀ ਵਾੜਾ, ਕਕਰਾਲੇ ਬਹਿਲੋਲ ਪੁਰ, ਸੰਧੂਆਂ, ਡੈਹਰ ਮੂੰਡੀਆ, ਰੋਪੜ, ਦਿੰਦ ਪੁਰਾ ਆਦਿ ਨਗ੍ਰਾਂ ਵਿਚ ਨਾਮ ਦਾਨ ਅਸਨਾਨ ਦਾ ਛਟਾ ਦਿੰਦੇ ਹੋਏ ਕੀਰਤ ਪੁਰ ਦੇ ਦ੍ਰਸਨ ਕਰਕੇ ਭੇਟਾ ਜਾ ਚੜ੍ਹਾਈਆ। ਅਨੰਦ ਪੁਰ ਦੇ ਪੁਜਾਰੀ ਆਪ ਜੀ ਦੀ ਧੂਮ ਧਾਮ ਤੇ ਭੀੜ ਦੇਖਕੇ ਅਤੇ ਅਕਾਲ ਬੁੰਗੀਆਂ ਦੀ ਚਿਠੀ ਪੜ੍ਹਕੇ ਪਹਿਲਾਂਹੀ ਡਰ ਚੁਕੇ ਸਨ। ਇਸ ਲਈ ਏਨਾ ਨੇ ਪਹਿਲਾ ਹੀ ਡਿਪਟੀ ਕਮਿਸ਼ਨਰ ਹੁਸ਼ਯਾਰਪੁਰ ਕੋਲ ਦਰਖਾਸਤ ਕਰਦਿਤੀ ਕਿ ਕੂਕੇ ਸਾਡੇ ਨਾਲ ਲੜਨ ਲਈ ਔਂਦੇਹਨ। ਓਨਾਦੀ ਅਰਥਾਤ ਕੂਕਿਆਂ ਦੀ ਮਰਜੀ ਅਨੰਦ ਪੁਰ ਦੇ ਪ੍ਰਸਿਧ ਕਿਲੇ ਅਨੰਦ ਗੜ ਤੇ ਕਬਜਾ ਕਰਕੇ ਤੇ ਹਥਯਾਰ ਆਪਣੇ ਕਾਬੂ ਕਰਕੇ ਗੌਰ ਮੈਂਟ ਨਾਲ ਲੜਨ ਦੀ ਏ। ਇਸ ਲਈ ਅਸੀਂ ਸਰਕਾਰ ਨੂ ਪਹਿਲਾ ਹੀ ਸੁਚੇਤ ਕਰਦੇ ਹਾਂ ਕਿ ਸ੍ਰਕਾਰ ਕੂਕਿਆਂ ਦਾ ਬੰਦੋ ਬਸਤ ਕਰ ਲਵੇ" ਇਸ ਅਰਜੀ ਤੇ ਅਮਲ ਕਰਕੇ ਬਹੁਤ ਸਾਰੀ ਪੁਲੀਸ ਲੈਕੇ ਡੀ. ਸੀ. ਹੁਸ਼ਯਾਰ ਪੁਰ ਆਪ ਵੀ ਆਯਾ ਤੇ ਆਪਣੀ ਮਦਦ ਲਈ ਅੰਬਾਲਾ ਛੌਣੀ ਤੋਂ ਇਕ ਬ੍ਰਗੇਡ ਫੌਜ ਦਾ ਵੀ ਮੰਗਾਲਿਆ। ਏਧਰ ਕੀਰਤ ਪੁਰ ਦ ਦ੍ਰਸਨ ਕਰਕੇ ਸਤਿਗੁਰੂ ਜੀ ਨੇ ਅਨੰਦ ਪੁਰ ਸਾਹਬ ਦ ਦ੍ਰਸਨ ਨੂ ਚਾਲੇ ਪਾਏ। ਓਧਰ ਸਾਰੀ ਫੌਜ ਤੇ ਪੁਲੀਸ ਲੈਕੇ ਡੀ. ਸੀ., ਪੁਲਿਸ ਕਪਤਾਨ, ਆਦਿ ਅੰਗ੍ਰੇਜ ਪੁਜਾਰੀਆਂ ਦੇ ਤੇ ਲਾਡਲੀਆ ਫੌਜਾ ਨਿਹੰਗਾ ਸਿੰਘਾ ਦੇ ਦਲ ਦੇ ਕਟਕ, ਲੈਕੇ ਸਾਂਤਿ ਮੂਰਤਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਖਾਲਸੇ ਨੂ ਗੁਰਧਾਮ ਦੀ ਯਾਤ੍ਰਾ ਕਰਨ ਔਂਦਿਆਂ ਨੂ ਮਾਰਨ ਲਈ, ਅਨੰਦ ਪੁਰ ਤੋਂ ਦ ਮੀਲ ਉਰੇ ਹੀ ਆ ਮਿਲੇ ਨੇੜੇ ਆਕੇ ਡੀ. ਸੀ., ਨੇ ਪੁਲਿਸ ਫੌਜ, ਨਿਹੰਗ ਅਤੇ ਪੁਜਾਰੀਆਂ ਨੂ ਇਕ ਥਾ ਰੋਕ ਦਿਤਾ ਅਤੇ ਲੜਨ ਤੋਂ ਪਹਿਲਾਂ ਆਪਣੇ ਸਾਥੀ ਅੰਗ੍ਰੇਜਾ ਨੂ ਨਾਲ ਲੈਕੇ, ਸਤਿਗੁਰਾਂ

ਨਾਲ ਮੁਲਾਕਾਤ ਕਰਨ ਲਈ ਤੇ ਹਾਲਤ ਦ੍ਰਯਾਫਤ ਕਰਨ ਲਈ , ਆਪ ਗਿਆ। ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਕੀਰਤ ਪੁਰ ਤੋਂ ਤੁਰਦਿਆ ਹੀ ਹੁਕਮ ਸੁਣਾ ਦਿਤਾ ਸੀ। ਕਿ " ਖਾਲਸਾ ਜੀ। ਜਿਸ ਕਿਸੇ ਪਾਸ ਕੋਈ ਸ਼ਸ਼ਤ੍ਰ ਜਾ ਸੋਟਾ ਜਾ ਕੋਈ ਹਥਿ-ਯਾਰ ਹੋਵੇ ਓਹ ਸਭ ਸ੍ਰੀ ਸਤਿਲੁਜ ਦੀ ਭੇਟਾ ਕਰਦਿਓ ਹੁਣ ਸ਼ਸਤ੍ਰਾਂ ਦਾ ਜ਼ਮਾਨਾ ਨਹੀ ਰਿਹਾ ਹੁਣ ਮਾਲਾ ਦਾ ਸਮਾਂ ਹੈ ਇਸ ਲਈ ਮਾਲਾ ਤੋਂ ਬਿਨਾ ਕੋਈ ਵੀ ਚੀਜ ਅਪਣੇ ਹਥ ਵਿਚ ਨਾ ਰਖੋ ਤੇ ਗਲਾਂ ਕੋਈ ਨਾ ਕਰੋ, ਬਸ ਮਾਲਾ ਫੇਰੋ ਭਜਨ ਕਰੋ ਤੇ ਜਾ ਬਾਣੀਪੜ੍ਹੋ। " ਡਿਪਟੀ ਕਮਿਸ਼ਨਰ ਨੇ ਜਾਕੇ ਬੜੇ ਅਦਬ ਅਦਾਬ ਨਾਲ ਆਪ ਜੀ ਨੂ ਨਮਸ਼ਕਾਰ ਕੀਤੀ ਤੇ ਕਿਹਾ ਕਿ " ਬਾਬਾ ਸਾਹਬ ! ਆਪ ਜੀ ਦੀ ਫੌਜ ਕਿਤਨੀ ਹੈ ਅਤੇ ਕੇਹੜੇ ੨ ਸ਼ਸਤ੍ਰ ਹਨ। ਸਾਡੇ ਪਾਸ ਪੁਜਾਰੀਆ ਦੀ ਅਰਜੀ ਗਈ ਏ ਕਿ ਆਪ ਅਨੰਦਪੁਰ ਫਤਹ ਕਰਨ ਲਈ ਆ ਰਹੇ ਹੋ ਇਸ ਲਈ ਮੈ ਪਹਿਲਾਹੀ ਆਪਜੀ ਦੀ ਸੇਵਾ ਵਿਖੇ ਦ੍ਰਯਾਫਤ ਕਰਨ ਲਈ ਹਾਜਰ ਹੋਯਾ ਹਾਂ।" ਡੀ ਸੀ ਦੀ ਏਹ ਗਲ ਸੁਣਕੇ ਸਤਿਗੁਰੂ ਸਚੇ ਪਾਤਸ਼ਾਹ ਹਸ ਪਏ ਤੇ ਆਪਣੀਮਾਲਾ ਦਖਾਕੇ ਆਖਣਲਗੇ "ਸਾਹਬ" ਸਾਡੇ ਪਾਸ ਏਹ ਗਨ ਮਸ਼ੀਨ ਹੈ ਜਿਸ ਵਿਚ ੧੦੮ ਗੋਲਾ ਪੈਂਦਾ ਏ ਅਤੇ ਇਸਦਾ ਵਾਰ ਅਜੇਹਾ ਅਚੂਕ ਹੈ ਜੋ ਕਦੀ ਵੀ ਖਾਲੀ ਨਹੀ ਜਾਂਦਾ। ਇਸੇਨਾਲਹੀ ਅਸਾਂ ਸੰਸਾਰ ਤੇ ਦਿਗ ਵਿਜਯ ਹਾਸਿਲ ਕਰਨੀ ਏ ਅਤੇ ਏਹ ਗਨਮਸ਼ੀਨ ਦਿਨੇ ਰਾਤ ਇਕ ਰਸਚਲਦੀ ਰਹਿੰਦੀਏ। ਰਹੀਗਲ ਅਨੰਦ ਪੁਰਤੇ ਕਬਜਾ ਕਰਨ ਦੀ ਏਹ ਸਾਡੀ ਕਦੀ ਮਨਸ਼ਾ ਹੀ ਨਹੀ ਅਤੇ ਨਾਹੀ ਹੋਵੇਗੀ। ਅਸੀ ਤੇ ਗੁਰੂ ਧਾਮ ਸਮਝਕੇ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਵਿਤ੍ਰ ਅਸਥਾਨ ਸਮਝ ਕੇ ਦ੍ਰਸਨ ਕਰਨ ਲਈ ਆਏ ਹਾਂ ਤੇ ਦ੍ਰਸਨ ਕਰਕੇ ਚਲੇ ਜਾਵਾਗੇ ਹੋਰ ਕੋਈ ਮੇਰੀ ਇਛਯਾ ਨਹੀ ਅਤੇ ਨਾਹੀ ਕਿਸੇ ਚੀਜ ਦੀ ਜਰੂਰਤ ਹੈ। " ਸਤਿਗੁਰਾਂ ਦੇ ਏਹ ਵਾਕ ਸੁਣਕੇ ਗੋਰੇ ਪਿਛਾਹਾਂ ਮੁੜ ਗਏ ਤੇ ਜਾਕੇ ਪੁਜਾਰੀਆਂ ਤੇ ਝਾੜ ਪਾਈ ਤੇ ਨਾਲਹੀ ਆਪਣੀ ਸਾਹੀ ਫੌਜ ਦਾ ਖਰਚ ਲਿਆ। ਸਤਿਗੁਰੁ ਸਚੇ ਪਾਤ-ਸਾਹ ਅਨੰਦ ਪੁਰ ਦੇ ਵਿਚੋਂਦੀ, ਚੀਨੀ ਤੇ ਅਸਵਾਰ ਹੋ ਬਾਈ ਸੂਬਿਆਂ, ਸੰਤਾ, ਮਹੰਤਾ ਤੇ ਜਥੇਦਾਰਾਂ ਸਮੇਤ ਦ੍ਰਸਨ ਦਿੰਦੇ ਹੋਏ ਸ਼ਹਿਰੋਂ ਬਾਹਰ ਪੰਚ ਬਟੀ ਤੇ ਚਰਨ ਗੰਗਾ ਦੇ ਕਨਾਰੇ ਡੇਰਾ ਜਾ ਲਾਯਾ। ਦ੍ਰਸਨ ਕਰਕੇ ਸੰਗਤਾ ਨਿਹਾਲ ਹੋ ਗਈਆ ਤੇ ਅਨੰਦ ਪੁਰ ਵਾਸੀ ਤੇ ਏਹ ਆਖਣ ਲਗ ਪਏ ਜੋ ਅਜ ਅਨੰਦ ਪੁਰਦਾ ਵਾਲੀ ਸਾਹਿਬ ਗੁਰੂ ਗੋਬਿੰਦ ਸਿੰਘ ਆਪ ਅਨੰਦ ਪੁਰ ਦੀ ਸਾਰ ਲੈਣ ਆਇਆ ਹੈ। ਦਿਨ ਰਾਤ ਨਾਮ ਦਾਨ ਅਸ਼ਨਾਨ ਦਾ ਪ੍ਰਵਾਹ ਵਗਦਾ ਰਿਹਾ, ਲੰਗ੍ਰ ਇਕ ਰਸ ਚਲਦਾ ਰਿਹਾ ਜਿਸਤੋਂ ਹਜਾਰਾਂ ਗ੍ਰੀਬ ਗੁਰਬਾ ਵਰੋਸਾਯਾ। ਸਤਿ-ਗੁਰਾਂ ਨੇ ਗ੍ਰਹ ਦੁਆਹਾ ਸੁਧਾਰ ਦਾ ਅਜੇਹਾ ਉਦਮ ਕੀਤਾ ਕਿ ਅਨੰਦ ਪੁਰ ਦੀ ਹਦ ਅੰਦ੍ਰ ਜੋ ਸ਼ਰਾਬੀ ਜਾ ਭਜਨ ਬਾਣੀ ਤੋ ਬਿਨਾ ਫਿਕੇ ਬੋਲ ਬੋਲਣ ਵਾਲਾ ਮਿਲਿਆ ਸਭਨਾ

ਨੂ ਦੁਰਿਕਾਰਿਆ ਅਤੇ ਲਖਾਂਜੀਆਂ ਨੂ ਨਾਮ ਅੰਮ੍ਰਤ ਦੇਕੇ ਰਾਖਸ਼ਾ ਤੋਂ ਦੇਵਬੁਧੀ ਪ੍ਰਦਾਨ ਕੀਤੀ। ਮਹੱਲੇ ਵਾਲੇ ਦਿਨ ਸਤਿਗੁਰੂ ਸਚੇ ਪਾਤਸਾਹ ਨੇ ਬਹੁਤਸਾਰੇ ਕੜਾਹ ਪ੍ਰਸ਼ਾਦ ਦੇ ਥਾਲ ਨਗਦੀ ਭੇਟਾ ਲੈਕੇ ਸੰਗਤਾ ਸਮੇਤ ਢੋਲਕਨਾਲ ਹਲੇਦੇ ਸਬਦ ਪੜਦਿਆਂ ਹੋਯਾ ਗੁਰੂਦੁਆਰਿਆ ਦੇ ਦ੍ਰਸਨਾ ਲਈ ਚਾਲੇ ਪਾਏ। ਸਾਰਾ ਖਾਲਸਾ ਸਬਦ, ਪੜਦਾ ਹੋਯਾ ਆਪ ਜੀ ਦੀ ਹਜ਼ੂਰੀ ਵਿਚ ਹਾਜਰ ਹੋਯਾ। ਗੌਰਮੈਂਟ ਨੇ ਆਪਜੀ ਦਾ ਔਣਾ ਸੁਣਕੇ ਨਿਹੰਗ ਤੇ ਪੁਜਾਰੀ, ਜੋ ਬਹੁਤ ਸਾਰੇ ਭੁੜਕਰਹੇ ਸਨ ਤੇ ਰੌਲਾ ਪਾ ਰਹੇ ਸਨ, ਇਕ ਅੰਦ੍ਰ ਦੇਕੇ ਜੰਦ੍ਰਾ ਮਾਰ ਦਿਤਾ ਤੇ ਖਾਲਸੇ ਨੂ ਸਤਿਗੁਰਾਂ ਦੀ ਹਜੂਰੀ ਵਿਚ ਗੁਰੂਦੁਆਰਿਆ ਦੇ ਦ੍ਰਸਨਾਦਾ ਖੁਲਾ ਸਮਾ ਮਿਲਯਾ ਸਤਿਗੁਰੂ ਆਪਹੀ ਭੇਟਾ ਚੜ੍ਹਾਦੇ ਤੇ ਅਰਦਾਸ ਕਰਕੇ ਕੜਾਹ ਪ੍ਰਸਾਦ ਵਰਤਾ ਦੇਂਦੇ। ਫਿਰਤੇ ਪੁਜਾਰੀ ਵੀ ਪਸਚਾਤਾਪ ਕਰਨ ਜੋ ਅਸੀ ਸੁਲਾਹ ਸਫਾਈ ਨਾਲ ਦ੍ਰਸਨ ਕਿਉਨਾ ਕਰਨ ਦਿਤੇ। ਇਸਤਰਾਂ ੩ ਦਿਨ ਸਤਿਗੁਰੂ ਸਚੇ ਪਾਤਸਾਹ ਅਨੰਦਪੁਰ ਰਹੇ ਤੇ ਦ੍ਰਸਨ ਕਰਕੇ, ਦੁਆਬੇ ਵਿਚੋਦੀ, ਦੁਰਗਾਪੁਰ ਨਵਾ ਸ਼ੈਹਰ, ਬੰਗੇ ਮੁਠੱਡੇ ਆਦਿ ਪਿੰਡਾਨੂ ਤਾਰਦੇ ਹੋਏ ਸ੍ਰੀ ਭੈਣੀ ਸਾਹਬ ਆ ਬਰਾਜੇ। ਸੰ: ੧੯੨੪ ਦਾ ਹੋਲਾ ਦੁਬਾਰਾ ਫਿਰ ਅਨੰਦ ਪੁਰਹੀ ਕੀਤਾ।

## ਮਾਨਾਂ ਵਾਲੇ ਦਾ ਹੋਲਾ

ਸ੍ਰਦਾਰ ਹੀਰਾ ਸਿੰਘ ਜੀ ਮਾਨਾਂ ਵਾਲੀਏ, ( ਜਿਲਾ ਸਿਆਲਕੋਟ ) ਨੇ ਸਤਿਗੁਰੂ ਸਚੇ ਪਾਤਸ਼ਾਹ ਦੇ ਚਰਨਾਂ ਵਿਖੇ ਅਰਜ਼ ਕੀਤੀ ਕਿ ਐਤਕਾ ਦਾ ਹੋਲਾ ਮੇਤੇ ਨਗਰ ਮਾਨਾਵਾਲੇ ਕਾਲਰਦੇ ਕੀਤਾ ਜਾਵੇ। ਸਤਿਗੁਰੂ ਸਚੇ ਪਾਤਸ਼ਾਹ ਓਸਦੀ ਅਰਜ ਪ੍ਰਵਾਨ ਕਰਕੇ ੧੯੨੫ ਬਿ: ਮਾਨਾਂ ਵਾਲਾ ਵਿਖੇ ਹੋਲਾ ਕੀਤਾ। ਦੁਆਬੇ ਅਤੇ ਮਾਝੇ ਨੂ ਤਾਰਦੇ ਪਾਰ ਉਤਾਰਦੇ ਮਾਨਾਂ ਵਾਲੇ ਜਾ ਪੁਜੇ, ਦੀਵਾਨ ਲਾਯਾ। ਚਾਰ ਦਿਨ ਅਜੇਹਾ ਅਨੰਦ ਬੱਝਾ ਜਿਸ ਦੀ ਉਪਮਾਂ ਕਰਨੀ ਕਠਿਨ ਹੈ। ਮਹੱਲੇ ਵਾਲੇ ਦਿਨ ਬਾਬਾ ਗਿਆਨੀ ਸਿੰਘ ਜੀ ਦੇ ਘੋੜੇ ਦੀ ਫੇਟ ਨਾਲ ਇਕ ਲੜਕਾ ਮਰਗਿਆ। ਸਾਰੇ ਮੇਲੇ ਵਿਚ ਹਾਹਾ ਕਾਰ ਮਚ ਗਿਆ। ਰੌਲਾ ਪੈ ਗਿਆ। ਸਰਦਾਰ ਹੀਰਾ ਸਿੰਘ ਜੀ ਨੂ ਬਹੁਤ ਫਿਕਰ ਪੈ ਗਿਆ। ਅਤੇ ਸਤਿਗੁਰਾਂ ਦੇ ਚਰਨਾਂ ਵਿਖੇ ਅਰਜ ਕੀਤੀ। ਸਤਿਗੁਰੂ ਜੀ ਹਾਥੀ ਤੇ ਸਵਾਰ ਹੋਏ ਹੋਏ ਸਨ। ਆਪਨੇ ਹਾਥੀ ਤੋਂ ਉਤਰਕੇ ਮੁੰਡੇ ਨੂ ਚਰਨ ਨਾਲ ਹਲਾ ਕੇ ਆਖਿਆ ਕਿ ਏਹ ਤੇ ਜੀਉਂਦਾਏ। ਮੁੰਡਾ ਉਸੇ ਵੇਲੇ ਉਠ ਬੈਠਾ ਫਿਰ ਤੇ ਸਾਰੇ ਖੁਸ਼ੀਆਂ ਵਰਤ ਗਈਆਂ। ਸਾਰਾ ਮਾਨਾ ਵਾਲਾ ਆਪ ਜੀ ਦਾ ਸਿਖ ਹੋ ਗਿਆ। ਸਰਦਾਰ ਮਾਨਾ ਵਾਲੀਏ ਦੇ ਦਾਦਾ ਜੀ ਨੂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਕ ਪੋਥੀ ਬਖਸ਼ੀ ਸੀ ਹੁਕਮ ਕੀਤਾ ਸੀ ਕਿ ਏਹ ਪੁਸਤਕ ਮੈਂ ਆਪ ਜੀ ਪਾਸੋਂ ਲਵਾਂਗਾ ਤੇ ਮੇਰਾ ਨਾਮ ਰਾਮ ਸਿੰਘ ਹੋਵੇਗਾ। ਮੈਂ ਮੰਗਾ ਗਾ ਤੇ ਦੇਣੀ'' ਸਰਦਾਰ ਜੀ ਨੇ ਅਜੇ ਤੀਕ ਪੋਥੀ ਦੀ ਗਲ ਨਹੀ ਸੀ ਕੀਤੀ ਦਿਲ ਵਿਚ ਖਿਆਲ ਸੀ ਕਿ ਜੇ ਓਹੀ ਹਨ ਤਾਂ ਆਪੇ ਮੰਗ ਲੈਣਗੇ। ਇਕ ਦਿਨ ਸਤਿਗੁਰਾਂ ਕਿਹਾ ਭਾਈ ਹੀਰਾ ਸਿੰਘ ਜੀ ਸਾਡੀ

ਪੋਥੀ ਲਿਆ ਵਿਚੋਂ ਏਹ ਗਲ ਸੁਣਕੇ ਸਰਦਾਰ ਹੀਰਾ ਸਿੰਘ ਨੂੰ ਪਕ ਨਿਸਚਾ ਹੋ ਗਿਆ ਕਿ ਏਹ ਠੀਕ ਹੀ ਓਹੀ ਹਨ। ਜਿੰਨਾ ਸਬੰਧੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੇਸ਼ੀਨ ਗੋਈ ਕੀਤੀ ਸੀ ਕਿ "ਰਾਮ-ਸਿੰਘ ਮੇਰੋ ਹੋਇ ਨਾਮਾ। ਬਾਕੀ ਸੁਤ ਭੈਣੀ ਕੋ ਧਾਮਾ" ਇਸ ਤਰਾਂ ਅਨੇਕ ਜੀਆਂ ਦਾ ਉਧਾਰ ਕਰਦੇ ਹੋਏ ਨਾਮ ਅੰਮ੍ਰਿਤ ਪਰਚਾਰ ਕਰਦੇ ਭੁਲੇ ਭਟਕੇ ਜੀਆਂ ਨੂੰ ਅਕਾਲ ਪੁਰਖ ਦੇ ਲੜ ਲਾਂਦੇ ਆਪ ਸ੍ਰੀ ਰਾਮਦਾਸ ਪੁਰੇ ਆ ਗਏ।

## ਖੋਟਿਆਂ ਦਾ ਹੋਲਾ

ਚੇਤ੍ਰ ਸੰ: ੧੯੨੮ ਬਿ: ਨੂੰ ਸਤਿਗੁਰੂ ਸਚੇ ਪਾਤਸ਼ਾਹ ਨੇ ਖੋਟਿਆਂ ਦਾ ਹੋਲਾ ਕੀਤਾ। ਦੂਰ ਦੂਰ ਤੋਂ ਸੰਗਤਾਂ ਆਈਆਂ ਤੇ ਮਾਂਲਵੇ ਨੂੰ ਭਾਗ ਲਾਕੇ ਨਿਹਾਲ ਕੀਤਾ। ਏਥੇ ਦੇ ਬ੍ਰਾਹਮਣ ਤਾਂ ਅਗੇ ਅਨੰਦ ਪੜ੍ਹਾਨ ਵੇਲੇ ਨਰਾਜ ਹੋਏ ਹੋਏ ਈ ਸਨ। ਉਨਾ ਨੇ ਹੋਲੇ ਵਿਚ ਵੀ ਰੌਲਾ ਪੌਣਾ ਚਾਹਿਆ ਪਰ ਪੇਸ਼ ਕੋਈ ਨਾ ਗਈ ਤੇ ਸ਼ਰਮਿੰਦੇ ਹੋਕੇ ਘਰ ਬਹਿ ਗਏ। ਸਤਿਗੁਰੂ ਸਚੇ ਪਾਤਸ਼ਾਹ ਮਾਲਵੇ ਨੂੰ ਤਾਰਕੇ ਰੂਮੀ, ਛੱਜਾ ਵਾਲ, ਪਖੋ ਵਾਲ ਅਦਿ ਪਿੰਡਾ ਦਾ ਨਿਸਤਾਰ ਕਰਦੇ ਹੋਏ ਸ੍ਰੀ ਰਾਮ ਦਾਸ ਪੁਰੇ ਆ ਗਏ।

## ਗੁਰਨਰ ਪੰਜਾਬ ਦਾ ਭੈਣੀ ਸਾਹਿਬ ਔਣਾ

ਏਨਾ ਦਿਨਾ ਵਿਚ ਸਤਿਗੁਰੂ ਜੀ ਦਾ ਪ੍ਰਤਾਪ ਦਿਨੋਂ ਦਿਨ ਜਗਤ ਤੇ ਸੂਰਜ ਵਾਂਗ ਤੇਜ਼ ਫੈਲ ਰਿਹਾ ਸੀ। ਦੁਗਲ ਨਿੰਦਕ ਆਪ ਦਾ ਤੇਜ ਸਹਾਰ ਨਹੀ ਸਨ ਸਕਦੇ। ਗੌਰਮੈਂਟ ਨੂੰ ਆਪ ਜੀ ਤੋਂ ਬਹੁਤ ਸਾਰਾ ਖਤ੍ਰਾ ਭਾਸ ਰਿਹਾ ਸੀ। ਕਿਉਂ ਕਿ ਭਾਂਵੇ ਗੌਰਮੈਂਟ ਨੇ ਆਪ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਜਰ ਬੰਦ ਕਰ ਦਿਤਾ ਸੀ। ਪਰ ਆਪ ਗੌਰਮੈਂਟ ਦੇ ਇਸ ਹੁਕਮ ਦੀ ਕੋਈ ਵੀ ਪ੍ਰਵਾਹ ਨਾ ਕਰਦੇ। ਜਦੋਂ ਜੀ ਚਾਂਹਦਾ ਦੌਰੇ ਚਲੇ ਜਾਂਦੇ। ਅਤੇ ਆਪਣੇ ਸਿਖਾਂ ਨੂੰ ਖੁਲਮ ਖੁਲਾ ਇਸ ਗਲ ਦਾ ਪ੍ਰਚਾਰ ਕਰਦੇ ਕਿ "ਖਾਲਸਾ ਜੀ ਅੰਗ੍ਰੇਜ਼ਾਂ ਦੀ ਨੌਕਰੀ ਨਹੀ ਕਰਨੀ। ਅਪਣੇ ਫੈਸਲੇ ਆਪਣੀਆਂ ਪੰਥਕ ਅਦਾਲਤਾਂ ਵਿਚ ਕਰਨੇ ਤੇ ਕਰਾਣੇ। ਵਿਦੇਸ਼ੀ ਵਸਤੂ ਤੇ ਬਿਦੇਸ਼ੀ ਬਸਤ੍ਰ ਧਾਰਨ ਨਹੀ ਕਰਨੇ। ਆਪਣੇ ਬਚੇ ਅੰਗ੍ਰੇਜੀ ਸਕੂਲਾਂ ਵਿਚ ਪੜ੍ਹਨ ਨਹੀ ਘਲਨੇ ਅਤੇ ਵਿਦੇਸ਼ੀ ਹਕੂਮਤ ਦੀ ਅਧੀਨਤਾ ਤੇ ਗੁਲਾਮੀ ਕਦੇ ਵੀ ਪ੍ਰਵਾਨ ਨਾ ਕਰਨੀ।" ਏਹ ਗਲਾਂ ਗੋਰਮੈਂਟ ਦੇ ਕੰਨੀ ਪੈ ਚੁਕੀਆਂ ਸਨ ਅਤੇ ਖਾਲਸਾ ਜੀ ਦੀ ਰਾਜ ਲੈਣ ਦੀ ਲਾਲਿਸਾ ਤੋਂ ਗੌਰਮੈਂਟ ਪ੍ਰਚਿਤ ਹੋ ਚੁਕੀ ਸੀ। ਅਤੇ ਗੌਰਮੈਂਟ ਦੇ ਜਸੂਸ (ਸੀ. ਆਈ. ਡੀ. ਵਾਲੇ) ਝੂਠੀਆਂ ਸਚੀਆਂ ਖਬਰਾਂ ਦੂਰੋਂ ਦੂਰੋਂ ਹੀ ਭੇਜ ਛਡਦੇ ਸਤਿਗੁਰਾਂ ਦੇ ਸਨਮੁਖ ਕੋਈ ਨਾ ਔਂਦਾ ਕਿਉਂਕਿ ਜਿਸ ਦਿਨ ਦੇ ਮਹਾਰਾਜਾ ਮਹਿੰਦ੍ਰ ਸਿੰਘ ਪਟਿਆਲਾ ਨੇ ਅਜ਼ਮੈਸ਼ ਲਈ ਬਾਬਾ ਕਾਨ ਸਿੰਘ ਜੀ ਕੋਲੋਂ ਭਜਨ ਪੁਛਨ ਲਈ ਆਪਣੇ ਅਹਿਲਕਾਰ ਭੇਜੇ ਸਨ ਤੇ ਓਹ ਮੁੜਕੇ ਨਹੀ ਸਨ ਆਏ ਅਤੇ ਨਾਹੀ ਓਨਾਨੇ ਕੁਝ ਮੁੜਕੇ ਦਸਿਆ ਹੀ ਸਗੋਂ ਜਦੋਂ ਮਹਾ-ਰਾਜਾ ਨੇ ਸਦਕੇ ਪੁਛਿਆ ਕਿ, ਦਸੋ ਤੁਹਾਨੂੰ

ਕੂਕਿਆਂ ਨੇ ਕੀ ਕਲਾਮ ਦਸੀਏ, ਤਾਂ ਆਖਣ ਲਗੇ, ਮਹਾਰਾਜ ਸਾਨੂੰ ਦਸਨ ਦਾ ਹੁਕਮ ਨਹੀ ਜੇ ਲੋੜ ਹੈ ਤਾਂ ਆਪ ਜਾਕੇ ਪੁਛ ਲਵੋ। ਫਿਰ ਤੇ ਮਹਾਰਾਜਾ ਬਹੁਤ ਹੀ ਤੰਗ ਹੋਏ ਹੋਰ ਤੇ ਕੁਝ ਵਸ ਚਲਿਆ ਨਾ ਸਿੰਘਾ ਨੂੰ ਰਾਤ ਨੂੰ ਹੀ ਪਟਿਆਲਾ ਛਡਣ ਦਾ ਹੁਕਮ ਦ ਦਿਤਾ। ਸਿੰਘ ਏਥੋਂ ਰੁੜਕੇ ਚਲੇ ਗਏ। ਪਰ ਓਸੇ ਦਿਨ ਤੋਂ ਏਹ ਗਲ ਪ੍ਰਸਿਧ ਹੋ ਗਈ ਕਿ ਕੂਕਿਆਂ ਕੋਲ ਅਜ ਮੈਸ਼ ਲਈ ਵੀ ਕੋਈ ਨਾ ਜਾਵੇ ਜੋ ਕੋਈ ਗਿਆ ਤਾਂ ਓਹ ਵੀ ਮੁੜਕੇ ਨਹੀ ਆਵੇਗਾ ਕੂਕਾ ਹੀ ਹੋ ਜਾਵੇਗਾ। ਇਸ ਤੋਂ ਬਿਨਾ ਏਹ ਗਲ ਵੀ ਮਸ਼ਹੂਰ ਹੋ ਗਈ ਕਿ ਇਕ ਆਦਮੀ ਨੂੰ ਗੌਰਮੈਂਟ ਨੇ ਆਪਣਾ ਜਸੂਸ ਬਣਾਕੇ ਸ੍ਰੀ ਭੈਣੀ ਸਾਹਿਬ ਭੇਜ ਦਿਤਾ ਕਿ ਤੂ ਜਾਕੇ ਓਥੋਂ ਦੀ ਸਾਰੀ ਰੀਪੋਟ ਭੇਜਿਆ ਕਰ। ਏਹ ਸਿਖ ਸ੍ਰੀ ਸਤਿਗੁਰਾਂ ਦੇ ਹਜੂਰ ਆਯਾ ਸਤਿਗੁਰਾਂ ਨੇ ਓਸ ਦੇ ਵਲ ਤਕਿਆ ਪਯਾਰ ਭਰੀ ਦ੍ਰਿਸ਼ਟੀ ਨਾਲ ਤਕਿਆ ਪਤਾ ਨਹੀ ਆਪ ਜੀ ਦੀ ਇਸ ਦ੍ਰਿਸ਼ਟੀ ਵਿਚ ਕੀ ਜਾਦੂ ਸੀ ਜੋ ਓਹ ਜਾਸਸ ਹਥ ਜੋੜਕੇ ਚਰਨੀ ਡਿਗ ਪਿਆ ਅਤੇ ਭਜਨ ਪੁਛਨ ਲਈ ਅਰਜ ਕੀਤੀ ਸਤਿਗੁਰਾਂ ਨੇ ਭਜਨ ਦਸ ਦਿਤਾ ਬਸ ਫਿਰ ਤੇ ਓਸ ਦੀ ਕਾਂਯਾ ਹੀ ਪਲਟ ਗਈ ਰੋਵੇ ਤੇ ਪਸਚਾ ਤਾਪ ਕਰੇ ਅਤੇ ਆਖੇ ਕਿ 'ਹਾਇ ਮੈ ਇਸ ਪੂਰਨ ਜੋਤ ਤੇ ਚੁਗਲੀਆਂ ਲਾਨ ਲਈ ਆਯਾ ਸਾਂ! ਮੈਨੂੰ ਬਖਸ਼ੋ ਮੈ ਬੜਾ ਪਾਪੀ ਹਾਂ ਦੁਸਟ ਹਾਂ। ਇਸ ਤਰਾਂ ਦੀਆਂ ਬੇਨਤੀਆਂ ਕਰਦਾ ਹੋਯਾ ਓਹ ਪਸਚਾ ਤਾਪ ਕਰਨ ਲਗਪਿਆ ਤੇ ਸਿਦੀਵ ਸਤਿਗੁਰਾਂ ਦੀ ਸਰਨ ਵਿਚ ਹੀ ਰਿਹਾ ਤੇ ਮੁੜਕੇ ਗੌਰ ਮੈਂਟ ਦੇ ਸਦਣ ਤੇ ਵੀ ਕਦੀ ਨਾ ਗਿਆ। ਏਹੋ ਜੇਹੀਆਂ ਕਈਵਾਰ ਦਾਤਾ ਪ੍ਰਸਿਧ ਹੋ ਚੁਕੀਆਂ ਸਨ। ਇਸ ਲਈ ਹੁਣ ਡਰਦੇ ਮਾਰੇ ਜਾਸੂਸ ਨੇੜੇ ਤੇ ਨਹੀ ਸਨ ਜਾਂਦੇ। ਪਰ ਦੂਰੋਂ ਦੂਰੋਂ ਝੂਠੀਆਂ ਸਚੀਆਂ ਗਲਾਂ ਦਸਕੇ ਗੌਰ ਮੈਂਟ ਦੇ ਕੰਨ ਭਰਦੇ ਰਹਿੰਦੇ। ਏਨਾ ਵਿਚੋਂ ਹੀ ਕਿਸੇ ਜਾਸੂਸ ਨੇ ਪਤਾ ਦਿਤਾ ਕਿ "ਭੈਣੀ ਸਾਹਬ ਵਿਚ ਇਕ ਬਹੁਤ ਵਡਾ ਕਾਰਖਾਨਾ ਖੋਲਿਆ ਗਿਆ ਏ ਜਿਥੇਂ ਜੰਗੀ ਸਾਮਾਨ ਤੋਪਾਂ, ਬੰਦੂਕਾ ਢਾਲਕੇ ਤਿਆਰ ਕੀਤੀਆਂ ਜਾਂਦੀਆਂ ਹਨ। ਤੇ ਬਹੁਤ ਸਾਰਾ ਗੋਲਾ ਬਾਰੂਦ ਤਿਆਰ ਕੀਤਾ ਜਾ ਰਿਹਾ ਹੈ।" ਇਸਤਰਾਂ ਦਾ ਖਬਰ ਸੁਣਕੇ ਗੁਰਨਰ ਪੰਜਾਬ (ਲਾਟ ਸਾਹਬ) ਆਪ ਸ੍ਰੀ ਭੈਣੀ ਸਾਹਬ ਆਯਾ ਅਤੇ ਉਸ ਦੇ ਨਾਲ ਬਹੁਤ ਸਾਰੇ ਚਤੁਰ ਜਾਸੂਸ ਵੀ ਆਏ। ਭੈਣੀ ਸਾਹਬ ਦਾ ਇਕ ਇਕ ਕਚਾ ਕੋਠਾ ਏਨਾ ਚੰਗੀ ਤਰਾਂ ਗਹੁ ਨਾਲ ਡਿਠਾ। ਸੀ, ਆਈ, ਡੀ, ਵਾਲੇ ਹਲ ਹਲ ਕਰਦੇ ਵਿਹਨ ਸਤਿਗੁਰਾਂ ਨੇ ਏਨਾ ਦਾ ਮਨੋ ਭਾਵ ਸਮਝ ਲਿਆ ਅਤੇ ਹਸਕੇ ਲਾਟ ਸਾਹਬ ਨੂੰ ਆਖਣ ਲਗੇ ਕਿ "ਸਾਹਬ ਸਾਨੂੰ ਇੰਵ ਪਿਆ ਭਾਸਦਾ ਏ ਜੋ ਤੁਸੀ ਕਿਸੇ ਚੀਜ ਦੀ ਖੋਜ ਵਿੱਚ ਏਥੇ ਆਏ ਹੋ ਸਾਨੂੰ ਦਸੋਂ ਤਾਂ ਕਿ ਅਸੀਂ ਤੁਹਾਡੀ ਤਸੱਲੀ ਕਰਾ ਦੇਈਏ" ਲਾਟ ਨੇ ਆਖਿਆ "ਬਾਬਾ ਸਾਹਬ! ਆਪ ਠੀਕ ਆਖ ਰਹੇ ਹੋ, ਮੈਨੂੰ ਪਤਾ ਲਗਾ ਏ ਕਿ ਆਪ ਏਥੇ ਬਹੁਤ ਸਾਰਾ ਜੰਗੀ ਸਾਮਾਨ ਗੋਲਾ ਬਾਰੂਦ ਜਮਾ ਕਰ ਰਹੇ ਹੋ ਤੇ ਤੋਪਾਂ

ਏਂਦੂਕਾ ਛਲਵਾ ਰਹੇ ਹੋ। ਮੈ ਆਪ ਜੀ ਦਾ ਇਹ ਕਾਰਖਾਨਾ ਦੇਖਣ ਲਈ ਆਯਾ ਸਾ।" ਸਤਿਗੁਰਾਂ ਨੇ ਸ਼ਾਂਤੀ ਨਾਲ ਮੁਸਕ੍ਰਾਂਦਿਆਂ ਹੋਯਾ। ਆਪਣੇ ਗਲੋਂ ਉਨ ਦੀ ਮਾਲਾ ਲਾਹਕੇ ਲਾਟ ਨੂ ਵਿਖਾਕੇ ਆਖਿਆ " ਸਾਹਬ ਆਪ ਨੂ ਕਿਨੇ ਭੁਲੇਖੇ ਵਿਚ ਪਾ ਦਿਤਾ ਏ। ਮੈਤਾਂ ਦੁਨੀਆ ਤੋਂ ਹਥਯਾਰਾਂ ਦਾ ਖਾਤਮਾ ਕਰਨ ਲਈ ਆਯਾਹਾਂ ਮੇਰਾ ਤਾਂ ਆਦੁਸ਼ ਹੀ ਹੈ ਕਿ " ਆਪ ਲੜੂੰ ਨਾ ਫੌਜ ਲੜਾਊਂ ਮੇਰੇ ਤੋਪ ਤੇ ਮੇਰੀ ਏਹ ਮਾਲਾ ਹੈ ਜਿਸ ਵਿਚ ੧੦੮ ਗੋਲਾ ਪੈਂਦਾ ਏ ਅਤੇ ਇਸਦਾ ਵਾਰ ਕਦੀ ਵੀ ਖਾਲੀ ਨਹੀ ਜਾਂਦਾ।" ਸਾਹਬ ਏਹ ਜਵਾਬ ਸੁਣਕੇ ਆਪਣਾ ਮੂੰਹ ਲੈਕੇ ਜਿਹੋ ਜੇਹਾ ਗਿਆ ਸੀ ਵਾਪਸ ਮੁੜ-ਆਯਾ।

## ਅੰਮ੍ਰਿਤਸਰ ਵਿਚ ਬੁਚੜਵਧ

ਸੰਮਤ ੧੯੨੭ ਬਿਕ੍ਰਮੀ ਨੂ ਕੁਝ ਸਿੰਘ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਦੇ ਦ੍ਰਸਨ ਕਰਨ ਲਈ ਆਏ। ਪਹਿਲਾਂ ਤਾਂ ਲਹੌਰੀ ਦਰ੍ਵਾਜੇ ਬੜਦਿਆਂ ਹੀ ਬੁਚੜ ਖਾਨਾ ਨਜਰ ਪਿਆ। ਜਿਥੇ ਕਸਾਈ ਗਊ ਬਧ ਕਰ ਰਹੇ ਸਨ ਖਾਲਸਾ ਜੀ ਇਸ ਨਜਾਰੇ ਨੂ ਸ੍ਰੀ ਗੁਰੂ ਰਾਮਦਾਸ ਜੀ ਦੀ ਨਗਰੀ ਵਿਚ ਦੇਖਕੇ ਬਹੁਤ ਦੁਖੀ ਹੋਏ। ਇਸ ਤੋਂ ਬਿਨਾ ਜਿਥੇ ਹੁਣ ਘੰਟਾ ਘਰ ਹੈ ਗੌਰ ਮੈਂਟ ਦੀ ਮਰਜੀ ਨਾਲ ਏਥੇ ਵੀ ਬੁਚੜ ਖਾਨਾ ਖੁਲ ਚੁਕਾ ਸੀ। ਗਊ ਬਧ ਸ਼ੁਰੂ ਹੋ ਗਿਆ ਸੀ। ਏਹ ਬੇਅਦਵੀ ਖਾਲਸਾ ਜੀ ਤੋਂ ਸਹਾਰੀ ਨਾ ਗਈ। ਦ੍ਰਬਾਰ ਸਾਹਿਬ ਦੇ ਦ੍ਰਸ਼ਨ ਤੇ ਅਸ਼ਨਾਨ ਕਰਕੇ ਲਹਿਣਾ ਸਿੰਘ ਮਿਸਤ੍ਰੀ ਦੇ ਘਰ ਡੇਰੇ ਲਾਏ। ਅਤੇ ਏਥੇ ਹੀ ਏਹ ਫੈਸਲਾ ਹੋਯਾ ਕਿ ਸ੍ਰੀ ਅੰਮ੍ਰਤਸਰ ਗੁਰੂ ਕੀ ਨਗਰੀ ਵਿਚੋਂ ਗਊ ਬਧ ਜਰੂਰ ਹੀ ਦੂਰ ਕਰਨਾ ਹੈ। ਅੰਤ ਪੰਜ ਸਿੰਘ, ਬਾਬਾ ਲੈਹਣਾ ਸਿੰਘ ਜੀ ਪਖੋਕੇ ਰੰਧਾਵੇ, ਜਿਲਾ ਗੁਰਦਾਸ ਪੁਰ ਬੀਹਲਾ ਸਿੰਘ ਨਾਰਲੀ ਜਿਲਾ ਲਹੌਰ, ਹਾਕਮ ਸਿੰਘ ਪਟਵਾਰੀ ਮੌੜੇ ਜਿਲਾ ਅੰਮ੍ਰਸਰ ਫਤਹਿ ਸਿੰਘ ਸ੍ਰੀ ਅੰਮ੍ਰਤਸਰ ਖਾਸ, ਗੁਰ ਮਤਾ ਕਰਕੇ ੧ ਹਾੜ ਸੰਮਤ ੧੯੨੭ ਬਿਕ੍ਰਮੀ ਜੇਠ ਸ਼ੁਦੀ ਪੂਰਨ ਮਾਸ਼ੀ ਨੂ ਬਾਰਾਂ ਬਜੇ ਰਾਤੀ ਅਚਨ ਚੇਤ ਖਾਲਸਾ ਜੀ ਕਸਾਂਈਆਂ ਉਤੇ ਭੁਖੇ ਬਾਜ ਵਾਂਗੂ ਜਾ ਪਏ, ਪਲੋ ਪਲੀ ਵਿਚ ਬੁਚੜ ਮਾਰਕੇ ੧੦੦ ਗਊ ਜੋ ਮਾਰਨ ਵਾਸਤੇ ਬੰਨੀ ਹੋਈ ਸੀ ਕਸਾ-ਈਆਂ ਹਥੋਂ ਛੁਡਾਕੇ ਖਾਲਸਾ ਹਰਨ ਹੋ ਗਿਆ ਦਿਨ ਚੜਦੇ ਨੂ ਲੋਥਾਂ ਦੇ ਢੇਰ ਲਗੇ ਹੋਏ ਨਜਰ ਪਏ। ਗੌਰਮੈਂਟ ਨੇ ਕੁਝ ਸਹਿਰ ਦੇ ਸਿਰ ਕਢ ਲੀਡ੍ਰ ਨਿਹੰਗ ਅਤੇ ਪੁਜਾਰੀ ਗ੍ਰਿਫਤਾਰ ਕਰ ਲਏ। ਪੁਲੀਸ ਨੇ ਮਾਰ ਕੁਟਕੇ ਓਨ੍ਹਾਂ ਤੋ ਮਨਾ ਲਿਆ ਇਕਬਾਲ ਕਰਾ ਲਿਆ ਕਿ ਏਹ ਖੂਨ ਅਸਾਂ ਹੀ ਕੀਤੇ ਹਨ ਬਸ ਫਿਰ ਕੀ ਸੀ ਸਬਨਾ ਨੂ ਫਾਸੀ ਦਾ ਹੁਕਮ ਸੁਣਾਇਆ ਗਿਆ। ਏਧਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਬ ਦੀਵਾਨ ਵਿਚ ਬੈਠੇ ਹਨ ਅਤੇ ਏਹ ਪੰਜੇ ਸਿੰਘ ਵੀ ਦਰਸ਼ਨ ਕਰ ਰਹੇ ਹਨ। ਜਾਣੀ ਜਾਣ ਸਤਿਗੁਰੂ ਜੀ ਆਖਦੇ ਹਨ ਕਿ 'ਭਾਈ ਲੈਹਣਾ ਸਿੰਘ ਜੀ ਆਪ ਅੰਮ੍ਰਤ ਸਰੋ ਆਏ ਹੋ ਬੁਚੜਾ ਨੂ ਮਾਰਨ ਵਾਲੇ ਮੁਕਦਮੇ ਦਾ ਕੀ ਫੈਸਲਾ ਹੋਯਾ।

ਭਾਈ ਲਹਿਣਾ ਸਿੰਘ "ਸਚੇ ਪਾਤਸ਼ਾਹ ਜੇਹੜੇ ਗ੍ਰਿਫਤਾਰ ਕੀਤੇ ਸਨ ਪੁਲਿਸ ਨੇ ਕੁਟਕੇ ਓਨਾ ਨੂ ਇਕ ਬਾਲੀ ਕਰਾਕੇ ਫਾਸੀ ਦੀ ਸਜਾ ਦੁਆ ਦਿਤੀ ਏ।" ਸਤਿਗੁਰੂ ਜੀ– "ਭਾਈ ਲਹਿਣਾ ਸਿੰਘ ਜੀ ਏਹ ਤੇ ਤੁਸੀ ਇੰਜ ਪਏ ਆਹਨੇ ਹੋ ਜਿਵੇਂ ਬੇ ਕਸੂਰ ਹੁੰਦੇ ਹਨ।" ਭਾਈ ਲਹਿਣਾ ਸਿੰਘ "ਪਾਤਸ਼ਾਹ ਓਹ ਤੇ ਠੀਕ ਹੀ ਬਿਚਾਰੇ ਬੇ ਕਸੂਰ ਹੀ ਫੜੇ ਗਏ ਹਨ" ਸਤਿਗੁਰੂ ਜੀ:—"ਤਾਂ ਕੀ ਆਪ ਨੂ ਪਤਾ ਹੈ ਜੋ ਕਸੂਰ ਕਿਸ ਕੀਤਾ ਹੈ ਅਰਥਾਤ ਬੁਚੜ ਕਿਸ ਮਾਰੇ ਹਨ।" ਭਾਈ ਲਹਿਣਾ ਸਿੰਘ– "ਸਚੇ ਪਾਤਸ਼ਾਹ ਹਾਂ ਮੈ ਜਾਣਦਾ ਹਾਂ ਤੇ ਮੈਨੂ ਚੰਗੀ ਤਰਾਂ ਪਤਾ ਹੈ।" ਸਤਿਗੁਰੂ ਜੀ– "ਤਾਂ ਭਾਈ ਤੂੰ ਦਸ ਅਸਲੀ ਮੁਜਰਮ ਕੌਣ ਹਨ! ਕੀ ਓਹ ਹੁਣ ਏਹ ਗੁਨਾਹ! ਨਹੀ! ਨਹੀ!! ਸਗੋਂ ਮਹਾਂ ਗੁਨਾਹ ਇਕ ਬਜਰ ਪਾਪ ਨਹੀ ਕਰ ਰਹੇ ਜੋ ਇਕ ਨਿਰ ਅਪ੍ਰਾਧਾਂ ਨੂ ਫਾਸੀ ਦਾ ਹੁਕਮ ਲੁਵਾਕੇ, ਆਪ ਮੌਜਾ ਮਾਣ ਰਹੇ ਹਨ।" ਭਾਈ ਲਹਿਣਾ ਸਿੰਘ ਜੀ– "ਹਥ ਜੋੜਕੇ, ਸਚੇ ਪਾਤਸ਼ਾਹ ਆਪ ਪਾਸੋਂ ਕੀ ਭੁਲਿਆ ਹੋਯਾਏ ਇਸ ਕਾਰ ਰਵਾਈ ਦੇ ਜੁੰਮੇਵਾਰ ਤਾਂ ਅਸੀ ਹਾਂ ਅਤੇ ਅਸਾ ਹੀ ਏਹ ਕਾਰ ਵਰਤਾਈ ਏ।" ਸਤਿਗੁਰੂ ਜੀ– ਤਾਂ ਭਾਈ ਪ੍ਰਸਾਦ ਪਾਣੀ ਛਕਕੇ ਅੰਮ੍ਰਸਰ ਨੂ ਚਾਲੇ ਪਾਓ ਅਤੇ ਆਪਣਾ ਅਪ੍ਰਾਧ ਆਪ ਕਬੂਲ ਕਰਕੇ ਬੇਗੁਨਾਹਾਂ ਦੇ ਪਾਪ ਤੋਂ ਬਚੋ ਅਤੇ ਆਪਣਾ ਬੀ ਬੀਜਿਆ ਹੋਯਾ ਆਪ ਹੀ ਵੱਢੋ। ਭਾਈ ਏਹ ਤੇ ਨਾ ਕਰੋ ਜੋ ਕਰੇ ਕੋਈ ਤੇ ਭਰੇ ਕੋਈ।" "ਸਤਿ ਬਚਨ ਸਚੇ ਪਾਤਸ਼ਾਹ" ਆਖਦੇ ਹੋਏ ਭਾਈ ਲੈਹਣਾ ਸਿੰਘ ਜੀ ਆਪਣੇ ਸਾਥੀਆਂ ਸਮੇਤ ਸ੍ਰੀ ਅੰਮ੍ਰਤਸਰ ਜੀ ਆ ਗਏ ਤੇ ਕ੍ਰਿਸ਼ਨ ਦੇ ਜੌਕੇ ਆਪਣਾ ਕਸੂਰ ਇਕਬਾਲ ਕਰਕੇ ਸਾਰੇ ਸਬੂਤ ਤੇ ਸਸ਼ਤ੍ਰ ਦੇ ਕੇ ਆਪ ਫਸਗਏ ਤੇ ਬੇਦੋਸਿਆ ਨੂ ਮੌਤਦੇ ਮੂਹੋ ਜਾ ਬਚਾਯਾ। ਕ੍ਰਿਸ਼ਨ ਸੁਣਕੇ ਹੈਰਾਨ ਤੇ ਪ੍ਰੇਸ਼ਾਨ ਹੋ ਗਿਆ। ਆਖੇ ਧੰਨ ਤੁਸੀ ਹੋ ਤੇ ਧੰਨ ਤੁਹਾਡਾ ਗੁਰੂ ਹੈ। ਅੰਤ ਆਪ ਨੂ ਫਾਸੀ ਦਾ ਹੁਕਮ ਲਗ ਗਿਆ। ਅੰਤਲੇ ਦਿਨ ਦ੍ਬਾਰ ਦੇ ਦਸ਼ਨ ਕਰਕੇ ਅਸਨਾਨ ਨਿਤ ਨੇਮ ਕਰਕੇ ਅਰਦਾਸਾ ਸੋਧਕੇ ਖੁਸ਼ੀ ਖੁਸ਼ੀ ਆਪਣੀ ਹਥੀ ਰਸੇ ਗਲ ਵਿਚ ਪਾਕੇ ਸਬਦ ਪੜਦੇ ਹੋਏ ੨੫ ਅਸੂ ਸੰ: ੧੯੨੮ ਬਿ: ਅਸੂ ਵਦੀ ਦਸਮੀ ਨੂ ਚਾਰੇ ਸਹੀਦੀਆਂ ਪਾਕੇ ਸਚ ਖੰਡ ਜਾ ਬਰਾਜੇ। ਜਦੋਂ ਬਾਬਾ ਹਾਕਮ ਸਿੰਘ ਜੀ ਦੀ ਮਾਈ ਨੂ ਏਹ ਪਤਾ ਲਗਾ ਕਿ ਤੇਰਾ ਪੁਤ੍ਰ ਅੰਮ੍ਰਤਸਰ ਸਹੀਦ ਹੋ ਗਿਆ ਹੈ ਤਾਂ ਮੋੜਿਆਂ ਤੋਂ ਆਪਣਾ ਕੋਠਾ ਉਧੇੜਕੇ, ਗਡੇ ਉਤੇ ਲਕੜਾਂ ਰਖਕੇ ਸਬਦ ਪੜਦੀ ਹੋਈ ਅੰਮ੍ਰਤਸਰ ਨੂ ਟੂਰ ਪਈ। ਲੋਕੀ ਆਖਣ ਮਾਈ ਤੇਰਾ ਇਕਲੋਤਾ ਪੁਤ੍ਰ ਅਜ ਫਾਹੇ ਦਿਤਾ ਗਿਆ ਹੈ – ਮਰ ਗਿਆ ਹੈ– ਤੈਨੂ ਜਾਣਾ ਸੁਝ ਦਾਏ। ਸੁਣਕੇ ਆਖਣ ਲਗੀ ਮੇਰਾ ਪੁਤ੍ਰ ਮਰਿਆ ਨਹੀ ਸਗੋਂ ਅਜ ਜਿੰਦ ਹੋਯਾਏ ਜਿਸ ਨੇ ਧਰਮ ਹੇਤ ਸੀਸ ਦੇਕੇ ਗਊ ਗ੍ਰਾਮ ਦੀ ਬੇਅਦਵੀ ਹੁੰਦੀ ਹਟਾ ਲਈਏ। ਇਸ ਲਈ ਮੈਂ ਅਜ ਸਪੁਤ੍ਰੀ ਹੋਈ ਹਾਂ ਤੇ ਮੇਰਾ ਪੁਤ੍ਰ ਵਿਆਹਣ ਚੜ੍ਹਿਆ ਹੈ। ਇਸ ਤਰਾਂ ਦੇ ਬਚਨ ਕਰਕੇ ਚਿਤਾ ਤਿਆਰ ਕਰਾਕੇ

ਆਪਣੇ ਹਥੀ ਦੂਬਾਰ ਸਾਹਿਬੋ ਜਲ ਲਿਆਕੇ ਅਸਨਾਨ ਕਰਾਕੇ ਚੌਹਾ ਦਾ ਸਸਕਾਰ ਓਥੇ ਹੀ ਕਰਾਕੇ ਸਬਦ ਪੜ੍ਹਦੀ ਹੋਈ ਨਗ੍ਰ ਨੂ ਆਗਏ ਹਿੰਮਤ ਕਮਰ ਬਾਂਧ ਨਾਮਧਾਰੀ ਸਿੰਘੋ ਤਬ ਬੁਚੜ ਬਿਚਾਰੇ ਹਤਿਆਰੇ ਬਹੁ ਠੌਰ ਪੈ। ਸੁਧਾਰਸ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ ਅੰਗ੍ਰੇਜੋਂ ਗਹਿਕੋਂ ਦੁਖਦਾਰੇ ਕੀਨੇ ਗੌਰ ਪੈ। ਦੈਨ ਲਾਗੇ ਫਾਸੀ ਜਬ ਆਇ ਖੁਦ ਕੂਕੇ ਤਦ ਕਾਤਲ ਸਬੂਤ ਆਇ ਥੀਏ ਸਬ ਤੌਰ ਪੈ। ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ ਕੋਟਲੇ ਮਲੇਹ ਫੇਰ ਭਯੋ ਸਾਕਾ ਔਰ ਪੈ।

(ਪੰਥ ਪ੍ਰਕਾਸ)

## ਰਾਇ ਕੋਟ ਬੁੱਚੜ ਬਧ

ਮਾਲਵੇ ਦੀਆਂ ਸੰਗਤਾਂ ਸ੍ਰੀ ਰਾਮਦਾਸ ਪੁਰੇ ਭੈਣੀ ਸਾਹਿਬ ਦੇ ਦਰਸ਼ਨ ਨੂੰ ਆ ਰਹੀਆਂ ਹਨ। ਸਭਨਾ ਗੁਰਮਤਾ ਕੀਤਾ ਕਿ ਚਲੋ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੁ ਅਸਥਾਨ ਦਾ ਦ੍ਰਸਨ ਕਰਦੇ ਚਲੀਏ। ਰਾਇਕਲਾ ਸਾਹਬਾਂ ਦਾ **ਸੇਵਕ ਸੀ।** ਤੇ ਗੁਰੂ ਜੀ ਨੇ ਇਸਨੂ ਖੰਡਾ ਬਖਸ਼ਿਆ ਸੀ। ਏਥੇ ਹੀ ਗੁਜਰੀ ਸੂਹਿੰਦੇ ਤੋਂ ਸਾਹਬ ਜਾਦਿਆ ਦੀ ਖਬਰ ਲੇਕੇ ਹਾਜਰ ਹੋਯਾ ਸੀ।" ਇਸ ਪਵਿਤ੍ਰ ਗੁਰੁ ਧਾਮ ਦੇ ਦ੍ਰਸ਼ਨ ਕਰਨ ਖਾਲਸਾ ਜੀ ਗਏ ਤੇ ਆਪ ਜੀ ਦੀ ਨਿਗਾਹ ਗੁਰੁ ਦੁਆਰੇ ਦੇ ਨਜਦੀਕ ਬੁਚੜ ਖਾਨਾ ਪੈ ਗਿਆ ਬਸ ਫਿਰ ਕੀ ਸੀ ਖਾਲਸਈ ਜੋਸ਼ ਠਾਠਾ ਮਾਰਨ ਲਗ ਪਿਆ ਤੇ ਰਾਇਕੋਟ ਤੋਂ ਨਿਕ-ਲਕੇ ਤਾਜ ਪੁਰ ਜਾਕੇ ਖਾਲਸਾ ਜੀ ਨੇ ਗੁਰ ਮਤਾ ਸੋਧਿਆ ਕਿ ਗੁਰੂ ਦੁਆਰੇ ਦੀ ਬੇਅਦਵੀ ਨਹੀ ਹੋਣ ਦੇਣੀ ਤੇ ਬੁਚੜਾ ਨੂ ਜਰੂਰ ਸੋਧਣਾ ਹੈ। ਏਹ ਗੁਰ ਮਤਾ ਕਰਕੇ ਭਾਈ ਮੰਗਲ ਸਿੰਘ ਜੀ, ਭਾਈ ਮਸਤਾਨ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ, ਏਹ ਤਿੰਨ ਸਿੰਘ ਨਗਰ ਪਿਥੋ ਦੇ ਸਨ। ਭਾਂਵੇਂ ਬਾਬਾ ਗਿਆਨੀ ਸਿੰਘਜੀ ਸੂਬਾ ਨੱਗ੍ਰ ਮੰਡੀ ਰਿਆਸਤ ਸੰਗਰੂਰ ਵਾਲਿਆ ਦੀ ਮਰਜੀ ਨਹੀ ਸੀ ਅਤੇ ਨਾਹੀ ਓਹ ਬੁਚੜ ਬਧ ਵਿਚ ਸ਼ਾਮਿਲ ਹੀ ਹੋਏ ਆਪ ਇਕ ਬ੍ਰਹਮ ਗਿਆਨੀ, ਰਾਗ ਦ੍ਵੈਸ਼ ਰਹਿਤ ਗੁਰੁ ਮੁਖ ਸੰਤ ਸਨ ਪਰ ਆਪ ਜੀ ਦ੍ਰਸਨ ਕਰਨ ਜਰੂਰ ਨਾਲ ਆ ਰਹੇ ਸਨ। ਏਨਾ ਤੋਂ ਬਿਨਾ ਭਾਈ ਰਤਨ ਸਿੰਘ ਜੀ ਨਾਈ ਵਾਲਾ ਪਟਿਆਲਾ ਦੇ ਸਨ ੧ ਸਾਵਨ ਸੰਮਤ ੧੯੨੭ ਨੂ ਖਾਲਸੇ ਨੇ ਹਲਾ ਬੋਲ ਦਿਤਾ ਤੇ ਤੁਰਕ ਅਲਾ ਅਲਾ ਕਰਕੇ ਅਚਨ ਚੇਤ ਪਈ ਬਿਜਦਾ ਮੁਕਾਬਲਾ ਤੇ ਹਲਾ ਸਹਿ ਨਾ ਸਕੇ ਜੋ ਅਗੇ ਆਯਾ ਜਾਣਾ ਨਾ ਪਾਯਾ। ਬਸ ਸਫਾ ਚਟ ਮੈਦਾਨ ਕਰਕੇ ਖਾਲਸਾ ਫਤੇ ਦੇ ਜੈਕਾਰੇ ਛਡਦਾ ਹਰਨ ਹੋਗਿਆ। ਸੰਮਤ ੧੯੨੭ ਬਿ: ਅਮਨ ਚੈਨ ਨਾਲ ਸਮਾਪਤ ਹੋ ਗਿਆ। ਓਧਰ ਅੰਮ੍ਰਿਤਸਰ ਵਾਲੇ ਸਿੰਘਾ ਨੇ ਆਪਣਾ ਕਸੂਰ ਆਪ ਮੰਨ ਲਿਆ ਸੀ। ਇਸ ਕਰਕੇ ਆਮ ਲੋਕਾਂ ਅਤੇ ਸਰਕਾਰ ਨੂ ਇਸ ਸਾਕੇ ਸਬੰਧੀ ਵੀ ਸ਼ਕ ਨਾਮਧਾਰੀਆਂ ਤੇ ਹੀ ਪੈਦਾ ਸੀ। ਬਹੁਤ ਸਾਰੇ ਸੀ. ਆਈ. ਡੀ. ਵਾਲੇ ਸੂੰਹਾ ਲੈਂਦੇ ਫਿਰਦੇ ਸਨ। ਆਖਿਰ ਕਾਨਾ ਕਮਾਲ ਪੁਰੇ ਵਾਲਾ ਤੇ ਦਲੂ ਛੀਨੀ ਵਾਲੀਏ ਨੂ ਕੁਝ ਸੂੰਹ ਲਗ ਗਈ ਤੇ ਓਸਨੇ ਝਟ ਮੁਕਬਰੀ ਕਰਕੇ ਸਿੰਘਾ ਦੇ ਨਾਮ ਧਾਮ ਦਸ ਦਿਤੇ। ਸਿੰਘਾ ਨੂ ਪੁਲਿਸ ਨੇ

ਗ੍ਰਿਫਤਾਰ ਕਰ ਲਿਆ ਖਾਲਸਾ ਜੀ ਨੇ ਬਿਨਾ ਕਿਸੇ ਹਿਚ ਕਚਾਹਟ ਦੇ ਆਪਣਾ ਕੀਤਾ ਕਾਰਨ ਪ੍ਵਾਨ ਕਰ ਲਿਆ ਤੇ ਸਚੋ ਸਚ ਬਿਆਨ ਜਾ ਦਿਤੇ। ਏਨਾ ਚੌਹਾ ਨੇ ਆਪਣਾ ਕਸੂਰ ਮੰਨਲਿਆ ਤੇ ਆਖਿਆ ਬਾਬਾ ਗਿਆਨੀ ਸਿੰਘ ਜੀ ਨਿਰਦੋਸ਼ ਹਨ ਪਰ ਮੁਕਬਰਾਂ ਨੇ ਬਹੁਤ ਰੌਲਾ ਪਾਯਾ ਕਿ ਏਹਵੀ ਏਨਾ ਦੇ ਨਾਲਦਾਹੀ ਨਹੀ ਸਗੋ ਸਾਰਾ ਕਸੂਰ ਹੀ ਇਸਦਾ ਹੈ ਏਹ ਸੂਬਾ ਹੈ ਤੇ ਏਹ ਓਸਦਾ ਹੁਕਮ ਮੰਨਦੇ ਹਨ ਸਿੰਘ ਬਾਰ ਬਾਰ ਆਖਣ ਕਿ ਗਯਾਨੀ ਸਿੰਘ ਜੀ ਤਾ ਭਜਨ ਕਰਨ ਵਾਲੇ ਮਹਾ-ਤਮਾ ਹਨ। ਏਹ ਸਾਡੇ ਨਾਲ ਨਹੀ ਸਨ। ਪਰ ਮੁਕਬਰ ਸਾਰਾ ਕਸੂਰ ਹੀ ਗਯਾਨੀ ਸਿੰਘ ਜੀ ਦਾ ਦਸਣ-ਜਦੋਂ ਗਯਾਨੀ ਸਿੰਘ ਤੋਂ ਸ਼ੈਸਨ ਜਜ ਨੇ ਪੁਛਿਆ ਕਿ ਦਸੋ ਏਹ ਕਾਨਾ ਤੇ ਦਲੂ ਕੀ ਆਖਦ ਹਨ। ਆਪ ਜੀ ਨੇ ਸ਼ਾਤੀਨਾਲ ਉਤ੍ਰ ਦਿਤਾ ਜੋ ਏਹ ਆਖਦ ਹਨ ਠੀਕ ਹੋਵੇਗਾ। ਸੈਸ਼ਨ ਨੇ ਗਯਾਨੀ ਸਿੰਘ ਹੋਰਾ ਨੂ ਬਥੇਰਾ ਕਿਹਾ ਕਿ ਮੈਨੂ ਏਹ ਨਿਸਚਾ ਨਹੀ ਹੁੰਦਾ ਕਿ ਤੁਸੀ ਨਾਲ ਹੋ ਕਿਉ ਕਿ ਆਪ ਜੀ ਦੀ ਲਤ ਲੰਙੀ ਹੈ। ਆਪ ਜੀ ਦਾ ਚਿਤ ਸ਼ਾਂਤ ਹੈ। ਆਪ ਨਿਰਦੋਸ ਹੋ। ਆਪ ਆਪਣੇ ਬਿਆਨ ਬਦਲ ਲਵੋ। ਪਰ ਗਯਾਨੀ ਸਿੰਘ ਜੀ ਆਖਣ ਲਗੇ ਕਿ ਸਾਹਬ ਅਸੀ ਇਸ ਕੈਹਰਤੇ ਜੁਲਮ ਦੇ ਰਾਜ ਹਥੋਂ ਦੁਖੀ ਅਤੇ ਤੰਗ ਹੋ ਗਏ ਹਾਂ ਇਸ ਲਈ ਇਸ ਜਿੰਦਗੀ ਨਾਲੋਂ ਅਸੀ ਮੌਤਨੂ ਵਿਧੀਕ ਚੰਗਾ ਸਮਝਦੇ ਹਾਂ। ਬਸ ਸਿਸਨ ਨੇ ਬਾਬਾ ਮੰਗਲ ਸਿੰਘ ਜੀ ਤੇ ਬਾਬਾ ਮਸਤਾਨ ਸਿੰਘ ਜੀ, ਤੇ ਬਾਬਾ ਗੁਰਮੁਖ ਸਿੰਘ ਪਿਥੋਂ ਵਾਲਿਆਨੂ ਬਸੀਆਂ ਦੀ ਕੋਠੀ ਹੀ ਫਾਸੀਦੇ ਦਿਤਾ ਤੇ ਸਿੰਘ ਹਸਦੇ ਹਸਦੇ ਸਬਦ ਪੜਦੇ ਫਾਸੀ ਨੂ ਹਾਸੀ ਕਰਦੇ ਹੋਏ੪ ਕਤਕ ਸੰਮਤ ੧੯੨੯ ਬਿ: ਕਤਕ ਸ਼ੁਦੀ ੫ ਮੀ ਦਿਨ ਸ਼ੁਕ੍ਰਵਾਰ ਨੂ ਸਹੀਦ ਹੋਕੇ ਸਚ ਖੰਡਦੀ ਰਸੀਦ ਪਾ ਗਏ।

ਬਾਬਾ ਗਯਾਨੀ ਸਿੰਘ ਜੀ ਨੂੰ ਤੇ ਰਤਨ ਸਿੰਘ ਨੂ ਸੋਚਨ ਲਈ ਸਿਸ਼ਨ ਨੇ ਛਡ ਦਿਤਾ ਸੀ ਅਤੇ ਸ਼ਿਸਨ ਨੂ ਏਨਾ ਤੇ ਇਤਬਾਰ ਵੀ ਨਹੀ ਸੀ ਅਤੇ ਨਾਹੀ ਏਨਾ ਤੇ ਕੋਈ ਪਕਾ ਸਬੂਤ ਹੀ ਮਿਲਦਾ ਸੀ ਪਰ ਗਯਾਨੀ ਸਿੰ- ਜੀ ਨੇ ਆਪ ਦੇ ਬਿਆਂਨ ਨਾਂ ਬਦਲੇ ਬਾਰ ਬਾਰ ਸਿਸ਼ਨ ਦੇ ਆਖਣ ਤੇ ਵੀ ਨਾਂ ਬਦਲੇ ਓਧਰ ਮੁਕਬਰ ਆਖੀ ਜਾਣ ਕਿ ਸਾਰਾ ਕੰਮ ਹੈਈ ਏਨਾਂ ਦਾ। ਇਸ ਅਧਾਰ ਤੇ ਫਿਰ ਵੀ ਕੰਬਦੇ ਹਥਾਂ ਨਾਲ ਸਿਸਨ ਨੇ ਏਨਾਂ ਨੂ ਫਾਸੀ ਦਾ ਹੁਕਮ ਲਾ ਦਿਤਾ ਤੇ ੧੨ ਮਘ੍ਰ ੧੯੨੯ ਬਿ: ਕਤਕ ਸ਼ੁਦੀ ੧੪ ਨੂ ਬਾਬਾ ਗਿਯਾਨ ਸਿੰਘ ਜੀ ਸੂਬਾ ਤੇ ਭਾਈ ਰਤਨ ਸਿੰਘ ਜੀ ਲੁਦੇ ਹਾਨੇ ਵਿਖੇ ਸਹੀਦੀਆਂ ਪ੍ਰਾਪਤ ਕਰਕੇ ਖਾਲਸੇਦੇ ਨਾਲ ਜਾ ਰਲੇ।

## ਮਾਲੇਰ ਕੋਟਲੇ ਦਾ ਸਾਕਾ

ਪੰਜਾਬ ਅੰਦਰ ਇਕ ਮਾਲੇਰ ਕੋਟਲਾ ਨਾਮੀ ਮੁਸਲ ਮਾਨੀ, ਪਠਾਨੀ ਰਿਆਸਤ ਹੈ। ਏਥੋਂ ਦ ਰਾਈਸ ਐਸ਼ ਇਸਰਤਾ ਵਿਚ ਸਦੀਵ ਮਸਤ ਰਹਿੰਦੇ। ਅਤੇ ਏਹ ਗ੍ਰੀਬ ਪਰਜਾ ਦਾ ਲਹੂ ਚੂਸ ਚੂਸਕੇ ਅਪਣਾ ਕਲੇਵਰ ਪੁਸਟ ਕਰਨਾ ਹੀ ਪਰਜਾ ਦੀ ਭਲਾਈ ਸਮਝਦੇ ਸਨ

ਭਾਂਵੇ ਰਿਆਸਤੀ ਪਰਜਾ ਕਿਤੇ ਵੀ ਸੁਖਦਾ ਸਾਹ ਨਹੀ ਲੈ ਸਕਦੀ। ਪਰ ਹੋਰ ਸਾਰੀਆਂ ਰਿਆਸਤਾ ਨਾਲੋਂ, ਏਹ ਮੁਸਲਮਾਨੀ ਰਿਆਸਤ ਹੋਣ ਕਰਕੇ ਅਤੇ ਮਜ਼ਬੀ ਤਅੱਸਬ ਦੇ ਅੰਨੇ ਜੋਸ਼ ਵਿਚ ਹਿੰਦੂ ਰਿਆਯਾ ਨੂ ਵਿਧੀਕਹੀ ਤੰਗ ਕਰਦੇ ਹੋਏ ਜ਼ੁਲਮ, ਕਹਿਰ ਅਤੇ ਸਿਤਮ ਨੂ ਹੀ ਸਬਾਬ ਦਸਦੇ ਸਨ। ਅਜਤੀਕ ਵੀ ਇਸ ਕੌਮੀ ਜਾਗ੍ਰਿਤੀ ਅਤੇ ਰਾਜ ਨੈਤਿਕ ਜਮਾਨੇ ਵਿਚਵੀ ਏਥੇ ਦੇ ਹਾਕਮ ਪਰਜਾ ਨੂ ਹਦੋ ਵਧਕੇ ਦੁਖੀ ਕਰ ਰਹੇ ਹਨ ਅਤੇ ਕਈ ਵਾਰੀ ਮਾਮਲਾ ਸਾਲ ਵਿਚ ੪ ਵਾਰ ਅਜਵੀ ਉਗ੍ਰਾਹ ਲੈਂਦੇ ਹਨ। ਓਨਾ ਦਿਨਾ ਵਚ ਤੇ ਗਊ ਗ੍ਰੀਬਨੂ ਦੁਖ ਦੇਣਾ ਸਗੋਂ ਧਰਮ ਵਿਚ ਦਖਿਲ ਸੀ। ਇਸ ਰਿਆਸਤ ਵਿਚ ਬਹੁਤ ਸਾਰੇ ਰਾਮਗਊਆਂਦੇ ਵੱਗ ਫਿਰਦੇ ਸਨ। ਕਾਜ਼ੀਆਂ ਦੀ ਚੁਕ ਵਿਚ ਆਕੇ, ਚੋਰਮਾਰਾਂ ਦੇ ਕੂਚੇ ਵਿਚ ਰਹਿਣ ਵਾਲੇ ✗ ਫਤਹ ਜੰਗ, ਬੁਲੰਦ ਖਾਂ, ਨੂਰ ਦੀਨ, ਸਮੰਦ ਖਾਂ ਆਦਿ ਪਠਾਣਾ ਨੇ ਏਨਾ ਗਊਆਂ ਨੂ ਫੜਕੇ ਇਕ ਇਕ ਕਰਕੇ ਮਾਰਕੇ ਵੱਗਦੇ ਵੱਗ ਖਪਾ ਦਿਤੇ ਸਨ। ਹਿੰਦੂ ਪਰਜਾ ਵਿਚੇ ਵਿਚ ਇਸ ਅਤਿਆ ਚਾਰਨੂ ਨਾ ਬਰਦਾਸ਼ਤ ਕਰਦੀ ਹੋਈ ਏਨਾ ਤੇ ਦੰਦ ਪੀਸ ਰਹੀਸੀ। ਪਰ ਪੇਸ਼ ਕੋਈ ਨਹੀ ਸੀ ਜਾਂਦੀ। ਰਿਆਯਾ ਨੇ ਏਨਾ ਦੇ ਏਸ ਕੁਕਰਮ ਦੀ ਅਰਜੀ ਨਵਾਬ ਸਾਹਬ ਮਾਲੇਰ ਕੋਟਲਾ ਦੀ ਸੇਵਾ ਵਿਖੇ ਭੇਜੀ। ਪਰ ਨਵਾਬ ਸਰਕਾਰਨੇ ਗ੍ਰੀਬ ਪਰਜਾ ਦੇ ਏਸ ਧਾਰਮਿਕ ਜਜ਼ਬਾਤ ਦੀ ਕੋਈ ਵੀ ਪ੍ਰਵਾਹਨਾ ਕਰਦਿਆ ਹੋਯਾ ਓਨਾ ਨੀਚ ਪਠਾਣਾ ਤੇ ਕੋਈ ਨੋਟਿਸ ਨਾ ਲਿਆ। ਇਸਲਈ ਏਥੋਂ ਦੇ ਵਸਨੀਕ ਪਠਾਣਾ ਦੇ ਹੌਸਲੇ ਬਹੁਤ ਸਾਰੇ ਵਧ ਚੁਕੇ ਸਨ। ਅਤੇ ਓਹ ਆਪਣੇ ਮੁਕਾਬਲੇ ਵਿਚ ਹੋਰ ਕਿਸੇਦੀ ਕੋਈ ਵੀ ਪ੍ਰਵਾਹ ਨਾ ਕਰਦੇ।

ਇਕ ਦਿਨ ਸ੍ਰੀਮਾਨ ਸ੍ਰਦਾਰ ਗੁਰ ਖਸਿੰਘ ਜੀ ਨੰਬਰਦਾਰ ਫਹਵਾਹੀ ਵਾਲੇ ਆਪਣੇ ਨਗਰ ਦੀ ਢਾਲ ਲੈਕੇ ਕੋਟਲੇ ਤਾਰਨ ਜਾ ਰਹੇ ਸਨ। ਆਪਜੀ ਨੂ ਕੋਟਲੇ ਤੋਂ ਉਰਾਂ ਰਸਤੇ ਵਿਚ ਇਕ ਕਰੂੰਜੜਾ ਮਿਲਯਾ ਜਿਸਨੇ ਬੈਲ ਉਤੇ ਮੂਲੀਆਂ ਦਾ ਭਾਰ ਬੈਲਦੀ ਤਾਕਿਤ ਤੋਂ ਬਹੁਤ ਜਿਆਦਾ ਲਦਿਆ ਹੋਯਾਸੀ ਇਸਤੋਂ ਬਿਨਾ ਓਹ ਕਰੂੰਜੜਾ ਆਪਵੀ ਬੈਲ ਉਤੇ ਚੜਿਆ ਬੈਠਾਸੀ। ਭਾਈ ਜੀ ਦੇ ਦਿਲ ਵਿਚ ਦਯਾ ਆਗਈ ਅਤੇ ਓਨਾ ਨੇ ਬੜੇ ਪਯਾਰ ਨਾਲ ਕਰੂੰਜੜੇ ਨੂ ਕਿਹਾ ਕਿ "ਮੀਆਂ ਬੈਲ ਉਤੇ ਮੂਲੀਆਂ ਦਾ ਭਾਰਹੀ ਕਾਫੀ ਤੋ ਵਿਧੀਕ ਏ ਪਰ ਤੂ ਆਪਵੀ ਉਤੇ ਚੜਬੈਠਾ ਹੈ ਸ਼ੈਹਿਰ ਕੋਈ ਦੂਰਤੇ ਨਹੀ ਜੇ ਤੂਹੀ ਉਤਰ ਪਏਂ ਤਾਂ ਬੈਲ ਜਰਾ ਕੁਝ ਸੌਖਾ ਹੋ ਜਾਵੇ।" ਭਾਈ ਜੀ ਦੀ ਏਹ ਗਲ ਸੁਣਕੇ ਕਰੂੰਜੜੇ ਦਾ ਮਜ਼ਾਜ ਸਤਵੇ ਅਸ਼ਮਾਨ ਪੁਜਗਿਆ ਅਤੇ ਭਾਈ ਜੀ ਨੂ ਬਹੁਤ ਅਬਾਤਬਾ ਬੋਲਨ ਲਗ ਪਿਆ। ਅਤੇ ਆਖਨ ਲਗਾ ਕਿ "ਇਕ ਮੁਸਲ ਮਾਨੀ ਰਿਆਸਤ ਅੰਦਰ ਇਕ ਕਾਫ਼ਰ ਦੀ ਇਤਨੀ ਮਜ਼ਾਲ ਜੋ ਬੈਲਦੀ ਇਮਦਾਦ ਕਰੇ, ਇਸਤਰਾਂ ਤਾਂ ਕਾਫਰ ਸਾਡੇ ਸਿਰ ਚੜ ਜਾਣਗੇ ਇਸਲਈ ਇਸ ਬੈਲਨੂ ਮੈ ਹੁਣੇ ਹਲਾਲ ਕਰਾਂਗਾ ਫਿਰ ਦੇਖਾਗਾ ਜੋ ਤੂ ਮੇਰਾ ਕੀ ਕਰੇਗਾ" ਭਾਈ ਜੀਨੂ ਏਹ ਗਲਾਂ ਸੁਣਕੇ ਜੋਸ਼ ਆਗਿਆ ਪਰ ਆਪਨੇ ਇਸਨੂ ਬਰਦਾਸ਼ਤ ਕਰਦਿਆਂ ਹੋਯਾ ਫਿਰਵੀ ਨਰਮੀ ਨਾਲਹੀ ਜਵਾਬ ਦਿਤਾ ਕਿ

'ਮੀਆਂ ਤੂਤੇ ਐਵੇ ਹੀ ਤੱਤਾ ਹੋਗਿਆਏ ਮੈਤੇ ਬੈਲ ਉਤੇ ਬਹੁਤਾ ਭਾਰ ਹੋਣ ਕਰਕੇ ਤੈਨੂੰ ਇਕ ਬੇ ਜ਼ਬਾਨ ਪਸ਼ੂਤੇ ਤਰਸ ਕਰਨ ਲਈ ਆਖਿਆਏ ਪਰ ਤੂੰ ਅਜੇਹੀਆਂ ਗਲਾਂ ਆਖੀਆਂ ਹਨ ਜਿਸਨੂੰ ਸੁਣਕੇ ਕੋਈ ਵੀ ਮਜ਼ਬੀ ਆਦਮੀ ਜਰਨਹੀ ਸਕਦਾ।" ਫਿਰਤੇ ਕਊਜੜਾ ਹੋਰਵੀ ਲਾਲ ਪੀਲਾ ਹੋਗਿਆ ਅਤੇ ਭਾਈ ਸਾਹਬ ਨੂੰ ਗਾਲਾਂ ਬਕਣ ਲਗ ਪਿਆ। ਇਤਨੇ ਨੂੰ ਸਹਿਰ ਨਜ਼ਦੀਕ ਆਗਿਆ ਰੌਲਾ ਸੁਣਕੇ ਹੋਰ ਲੋਕੀ ਵੀ ਆਗਏ ਤੇ ਪੁਲਿਸ ਵੀ ਆਗਈ। ਦੋਹਾਨੂੰ ਕੁਟਵਾਲੀ ਲੈ ਜਾਕੇ ਕੋਤਵਾਲ ਸਾਹਬ ਦੇ ਪੇਸ਼ ਕਰ ਦਿਤਾ ਦੋਹਾ ਦੇ ਬਿਆਨ ਸੁਣਕੇ ਕੋਟਵਾਲਨੇ ਕਊਜੜੇਦਾਹੀ ਪਖ ਕੀਤਾ ਅਤੇ ਭਾਈ ਹੋਰਾ ਨੂੰ ਬਹੁਤ ਸਾਰੀਆਂ ਗਾਲਾਂ ਦੇਕੇ ਆਖਿਆ ਕਿ "ਓਇ ਜਟਾ ਤੇਰਾ ਕੀ ਹਕ ਸੀ ਜੋ ਤੂ ਇਸਦੀਨ ਦਾਰ ਨੂੰ ਬਿਨਾ ਮਤਲਬ ਤੋਂ ਗਲਾਂ ਆਖੀਆਂ ਬੈਲ ਇਸਦਾਏ ਏਹ ਜੋ ਮਰਜੀ ਆਵੇ ਕਰੇ ਤੂ ਬੈਲਦਾ ਕੀ ਲਗਦਾਏ। ਤੇਰਾ ਕਾਫਰ ਦਾ ਕੀ ਮਤਬਲ ਸੀ ਤੈਨੂੰ ਪਤਾ ਨਹੀ ਜੋ ਏਹ ਅਸਲਾਮੀ ਰਾਜਹੈ। ਇਸਦੀ ਸਜਾ ਤੈਨੂੰ ਬਹੁਤ ਕੁਝ ਮਿਲਨੀ ਚਾਹੀਦੀਏ ਪਰ ਮੈ ਤੈਨੂੰ ਹੋਰ ਸਜਾ ਕੋਈ ਨਹੀ ਦਿੰਦਾ ਜਿਸ ਬੈਲਦੀ ਤੂ ਮਦਦ ਕੀਤੀ ਏ ਤੇਰੇ ਸ਼ੌਹੇ ਉਸੇਨੂਹੀ ਜਿਬਰ ਕਰਾਦਾ ਹਾਂ ਅਤੇ ਦੇਖਦਾ ਹਾਂ ਜੋ ਤੂ ਸਾਡਾ ਕੀ ਕਰ ਸਕੇਗਾ" ਓਸੇਵੇਲੇ ਕਜੀ ਸਦਕੇ ਭਾਈ ਹੋਰਾ ਦੇ ਸਾਮਣੇਹੀ ਬੈਲ ਹਲਾਲਕਰ ਦਿਤਾ ਤੇ ਭਾਈ ਹੁਰਾਨੂੰ ਧਕੇ ਮਾਰਕੇ ਬੇਇਜਤੀ ਨਾਲ ਕੁਟਵਾਲੀ ਤੋਂ ਬਾਹਰ ਕਢ ਦਿਤਾ।

ਇਸ ਸਦਮੇਨੇ ਸਰਦਾਰ ਗੁਰਮੁਖਸਿੰਘਜੀ ਦੇ ਦਿਲਤੇ ਅਜੇਹੀ ਸਟਮਾਰੀ ਜੋ ਆਪਨੇ ਨਾਤੇ ਢਾਲ ਹੀ ਤਾਰੀ ਤੇ ਨਾਹੀ ਘਰ ਗਏ।

ਸੰਮਤ ੧੯੨੭ ਬਿਕ੍ਰਮੀ ਨੂੰ ਕਤਕ ਮਹੀਨੇ ਸ੍ਰੀ ਮਾਤਾ ਜਸਾਂ ਜੀ ਪਰਲੋਕ ਗਵਨ ਕਰਗਏ ਸਨ। ਸਤਿਗੁਰੂ ਸਚੇ ਪਾਤਸ਼ਾਹ ਦੌਰੇ ਵਿਚ ਸਨ ਤੇ ਮਾਤਾ ਜੀਦਾ ਭੋਗ ਆਪਣੀ ਹਜੂਰੀ ਵਿਚ ਨਹੀ ਸਨ ਪਾ ਸਕੇ। ਦੌਰੇ ਤੋਂ ਆਕੇ ਅਰਥਾਤ ੧ ਮਾਘ ਸੰ: ੧੯੨੮ ਬਿਕ੍ਰਮੀ ਨੂੰ ਮਾਤਾ ਜੀ ਦੀ ਯਾਦ ਵਿਚ ਸ੍ਰੀ ਰਾਮਦਾਸ ਪੁਰੇ ( ਭੈਣੀ ਸਾਹਬ ) ਮੇਲਾ ਨਿਸ਼ਚਿਤ ਕੀਤਾ। ਹਰ ਇਕ ਅਲਾਕੇ ਤੋਂ ਸੰਗਤਾ ਹੁਮ ਹੁਮਾਕੇ ਆਈਆ। ਜਿੰਨਾਂ ਨੇ ਇਸਮੇਲੇ ਦੇ ਦੀਦਾਰੇ ਕੀਤੇ ਹਨ ਓਹ ਪੁਰਾਤਨ ਬਿਰਧ ਬਾਬਾ ਲਾਲਸਿੰਘ ਜੀ ਤੇ ਬਾਬਾ ਮੁੰਦ੍ਰਸਿੰਘਜੀ ਗਊਆਂ ਵਾਲੇ ਦਸਦੇ ਹਨ ਕਿ ਕਈ ਲਖ ਆਦਮੀ ਦੀ ਭੀੜ ਭਾੜ ਹੋਗਈ। ਭੈਣੀ ਸਾਹਬ ਦੇ ਆਲੇ ਦੁਆਲੇ ਸਿੰਘ ਹੀ ਸਿੰਘ ਨਜ਼ਰ ਔਂਦੇ ਸਨਤੇ ਕਿਤੇ ਤਿਲ ਮਾਰਿਆ ਭੁੰਜੇਨਹੀ ਸੀ ਪੈਂਦਾ, ਪਾਠਕ! ਸ੍ਰੀਮਾਨ ਬਾਬਾ ਕਾਨਸਿੰਘ ਜੀ ਦੇ ਪਟਿਆਲੇ ਜਾਣਦਾ ਹਾਲ ਪੜ੍ਹਹੀ ਚੁਕੇਹਨ ਕਿ ਸ੍ਰੀ ਮਹਾਰਾਜਾ ਮਹਿੰਦ੍ਰਸਿੰਘ ਵਾਲੀਏ ਪਟਿਆਲਾ ਨੇ ਆਪਣੇ ਦੋ ਖਾਸ ਅਹਿਲਕਾਰ ਸਦਾਰ ਹੀਰਾਸਿੰਘ ਜੀ ਸਕ੍ਰੋਦੀ ਤੇ ਸਰਦਾਰ ਧੌਕਲ ਸਿੰਘ ਜੀ ਹੰਢਆਯਾ ਨੂੰ ਬੜਾ ਪਕਿਆਂ ਕਰਕੇ ਬਾਬਾ ਕਾਨਸਿੰਘ ਜੀ ਕੋਲ ਭੇਜਿਆ ਸੀ ਕਿ ਤੁਸੀ ਜਾਕੇ ਪੁਛਕੇ ਆਵੋ ਜੋ ਕੂਕੇਕੀ ਕਲਾਮ ਦਸਦੇ ਹਨ। ਏਨ੍ਹਾ ਨੇ ਮਹਾਰਾਜਾ ਦੇ ਆਖੇ ਲਗਕੇ ਜਾਕੇ ਅਜਮੈਸ਼ ਕਰਨ ਲਈ ਬਾਬੇ ਹੋਰਾ ਦੀ ਸੇਵਾ ਵਿਖੇ ਭਜਨ ਸੁਨਣ ਲਈ

ਅਰਜ਼ਕੀਤੀ ਤੇ ਬਾਬਾ ਜੀ ਨੇ ਏਨਾ ਦੀ ਅਰਜ਼ ਪ੍ਰਵਾਨ ਕਰਕੇ ਏਨਾ ਨੂ ਭਜਨ ਦਸ ਦਿਤਾਂ:-ਕਾਂਯਾ ਪਲਟ ਗਈ। ਮਸਤਾਨੇ ਹੋਗਏ ਤੇ ਮਹਾਰਾਜਾ ਦੀ ਸੁਧਹੀ ਵਿਸਰਗਈ ਜਦੋਂ ਮਹਾਰਾਜਾ ਨੇ ਸਦਕੇ ਪੁਛਿਆ ਕਿ ਦਸੋਂ ਤੁਹਾਨੂ ਕੂਕਿਆਂ ਨੇ ਕੀ ਕਲਾਮ ਦਸੀਏ ਤਾਂ ਏਹ ਨਿਸੰਗ ਅਤੇ ਬੇਪ੍ਰਵਾਹ ਹੋਕੇ ਆਖਣ ਲਗੇ 'ਜੇ ਮਹਾਰਾਜ ਨੂ ਲੋੜਹੈ ਤਾਂ ਆਪ ਪੁਛਲੈਣ ਅਸੀ ਤੇ ਨਹੀ ਦਸਾਗੇ ਕਿਉਂਕਿ ਸਾਨੂ ਦਸਣਦਾ ਹੁਕਮ ਨਹੀਂ ਬਾਬਾ ਜੀ ਨੂ ਹੁਕਮ ਹੈ ਤੇ ਓਹੀ ਦਸ ਸਕਦੇ ਹਨ" ਮਹਾਰਾਜਾ ਏਨਾ ਦਾ ਏਹ ਜਵਾਬ ਸੁਣਕੇ ਹਕੇ ਬਕੇ ਹੋਗਏ ਅਤੇ ਆਖਣ ਲਗੇ ਕੀ "ਤੁਹਾਨੂ ਵੀ ਕੂਕਿਆ ਦੀ ਕਲਾਮਦਾ ਅਸਰ ਹੋਗਿਆ ਏ ਤੁਹਾਨੂ ਤੇ ਦਸਵੇ ਪਾਤਸ਼ਾਹ ਦੀ ਸੋਹਦੇਕੇ ਘਲਿਆ ਸੀ ਕਿ ਆਕੇ ਦਸਿਓ ਜੋ ਕੂਕੇ ਕੀ ਆਹਦੇ ਹਨ। ਪਰ ਤੁਸੀ ਤੇ ਸਗੋਂ ਆਪਹੀ ਕੂਕੇ ਨਹੀ ਹੋ ਗਏ।"

ਮਹਾਰਾਜ ਦੀ ਏਹ ਗਲ ਸੁਣਕੇ ਏਹ ਆਖਣ ਲਗੇ ਕਿ "ਮਹਾਰਾਜ ਦਾ ਕਹਿਣਾ ਬਿਲਕੁਲ ਠੀਕ ਹੈ ਅਸੀ ਹੁਣ ਪਕੇ ਕੂਕੇ ਹੋਗਏ ਹਾਂ ਅਤੇ ਆਪਜੀ ਨੇ ਜੇਹੜੀਆਂ ਕਸਮਾਂ ਸਾਨੂ ਦਿਤੀਆਂ ਸਨ ਓਨਾਂਦਾ ਸਾਨੂ ਕੀ ਪਤਾਸੀ ਜੇ ਅਸੀ ਜਿਸਦੀ ਕਸਮ ਖਾ ਰਹੇਹਾਂ ਓਸਦਾ ਹੁਕਮ ਸੁਣਨ ਜਾ ਰਹੇ ਹਾਂ ਅਤੇ ਜਿਸਨੇ ਬਾਰਵੇਂ ਜਾਮੇ ਵਿਚ ਆਪਹੀ ਆਕੇ 'ਗੁਰੂ ਮੰਤ੍ਰਦੀਨੋ ਕਾਨ' ਅਤੇ ਆਪਹੀ ਹੁਕਮ ਕੀਤਾ ਹੈ ਕਿ ਕਿਸੇਨੂ ਦਸਣਾ ਨਹੀ।" ਏਨਾ ਦੇ ਏਹ ਜਵਾਬ ਸੁਣਕੇ ਮਹਾਰਾਜ ਨੇ ਏਨਾ ਨੂ ਬ੍ਰਖਾਸਤ ਕਰਦਿਤਾ ਤੇ ਏਹ ਬਾਬਾ ਕਾਨਸਿੰਘ ਜੀ ਕੋਲਰੀ ਅਗਏ ਮਹਾਰਾਜ ਦਾ ਹੋਰ ਤਾ ਵਸ ਚਲਿਆ ਨਾ ਰਾਤਨੂ ਹੀ ਬਾਬੇਕਾਨਸਿੰਘ ਜੀ ਹੋਰਾਨੂ ਪਟਿਆਲੇ ਵਿਚੋਂ ਟੁਰਜਾਣ ਦਾ ਹੁਕਮ ਦੇ ਦਿਤਾ ਬਾਬਾ ਜੀ ਕਈ ਪਿੰਡਾ ਦਾ ਉਧਾਰ ਕਰਦੇ ਸਰਦਾਰ ਹੀਰਾਸਿੰਘ ਜੀ ਦੇ ਆਖਣ ਤੇ ਸਕਰੌਦੀ ਗਏ। ਅਤੇ ਸਰਦਾਰ ਹੀਰਾਸਿੰਘ ਜੀ ਦੇ ਸਾਰੇ ਪ੍ਰਵਾਰ ਅਤੇ ਆਪ ਜੀ ਦੇ ਭਾਈ ਸਰਦਾਰ ਲੈਹਣਾਸਿੰਘ ਜੀ ਤੇ ਅਨੂਪਸਿੰਘ ਆਦਿ ਨੂ ਸਿੰਘ ਸਜਾਯਾ ਤੇ ਏਹ ਵੀ ਬਾਬਾ ਜੀ ਦੇ ਨਾਲ ਹੀ ਸ੍ਰੀ ਭੈਣੀ ਸਾਹਬ ਆਗਏ ਤੇ ਏਹ ਸਾਰੇਸਿੰਘ ਅਜੇਹੇ ਮਸਤਾਨੇ ਹੋਏ ਜੋ ਦਿਨਰਾਤੀ ਭਜਨ ਕਰਦੇ ਰਹਿਣ ਤੇ ਜਾ ਦਸਮ ਪਾਤਸ਼ਾਹ ਜੀਦੀ ਬਾਣੀ ਪੜ੍ਹਦੇ ਰਹਿਣ ਅਕਾਲੀ ਬੂੰਗੇ ਮਸਤਾਨਿਆਂ ਦਾ ਡੇਰਾ ਲਗਾ ਹੋਯਾਸੀ। ਬਹੁਤ ਸਾਰੇ ਸਿੰਘ ਕਠੇ ਹੋਏ ਹੋਏ ਹਨ। ਸ੍ਰੀ ਮਾਨ ਸ੍ਰਦਾਰ ਗੁਰਮੁਖ ਸਿੰਘ ਜੀਨੇ ਮਾਲੇਰ ਕੋਟਲੇ ਦਾ ਹਾਲ ਅਜੇਹੇ ਦਰਦ ਨਾਕ ਸਬਦਾਂ ਵਿਚ ਸੁਣਾਇਯਾ ਜਿਸਨੂ ਸੁਣਦਿਆਹੀ ਸਿੰਘਾਂ ਨੂ ਜੋਸ਼ ਚੜ੍ਹਗਿਆ। ਅਤੇ ਓਸੇਵੇਲੇ ਮਸਤਾਨਿਆ ਨੇ ਗੁਰ ਮਤਾ ਸੋਧਲਿਆ ਕਿ ਬੁਚੜਾ ਤੋਂ ਇਸ ਪਾਪਦਾ ਬਦਲਾ ਜ਼ਰੂਰ ਹੀ ਲੈਣਾ ਚਹੀਦਾ ਹੈ। ਇਸਤੋਂ ਪਹਿਲਾਂ ਚੋਰ ਮਾਰਾਂ ਦੇ ਕੂਚੇ ਰਾਮ ਚੌਣੇ ਦਾ ਸਿੰਘਾਂ ਨੂ ਪਤਾਲਗਾ ਚੁਕਿਆ ਸੀ। ਭਾਈ ਗੁਰਮੁਖਸਿੰਘ ਦੀ ਏਸ ਗਲਨੇ ਬਲਦੀ ਉਤੇ ਤੇਲ ਪਾ ਦਿਤਾ।

ਕੀਨ ਸਲਾਹ ਧਰਮਕੇ ਰਾਹ ਜੁ ਸੀਸ ਲਗਾਇ ਬਡੋ ਜਸ ਛਾਏ ॥ ਯੋਂ ਮਿਲਕੇ ਮਸਤਾਨੇ ਕਿਤੇ ਇਕ ਰੋਜ ਸ੍ਰੀਗੁਰੁ ਕੇ ਢਿਗ ਆਏ ॥ ਹੇ ਪ੍ਰਭੁ ਰੋਇ ਬਲਾਪ ਕਰੇ ਨਿਤ ਬੁਚੜ ਦੇਵਤ ਦੁਖ ਮਹਾਏ ॥ ਸੀਸ ਹਮਾਰੇ

ਕਰੋਅਰਦਾਸ ਚਹੈ ਹਿਤਧੇਨ ਮਲੇਛ ਨ ਘਾਏ ॥ (ਸ੍ਰੀ ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ)

ਮਸਤਾਨਿਆਂ ਰਲਕੇ ਸਤਿਗੁਰਾਂ ਦੀ ਸੇਵਾਵਿਖੇ ਆਕੇ ਅਰਜ ਕੀਤੀ ਕਿ ਬੁਚੜ ਗਊ ਗ੍ਰੀਬਨੂ ਬਹੁਤ ਤੰਗ ਕਰ ਰਹੇ ਹਨ ਹੁਕਮ ਦਿਓ ਜੋ ਅਸੀ ਬੁਚੜਾ ਦਾ ਨਾਸ ਕਰੀਏ।

ਸਤਿਗੁਰਾਂ ਨੇ ਕਹਿਆ 'ਭਾਈ ਜਰਾ ਠਹਿਰੋ ਤਲਵਾਰਦਾ ਸਮਾ ਨਹੀ ਜੇਹੜਾ ਕੰਮ ਤੁਸੀ ਤਲਵਾਰ ਨਾਲ ਕਰਨਾ ਚਾਂਹਦੇ ਹੋ ਓਹ ਮੈ ਮਾਲਾ ਨਾਲਹੀ ਕਰਦਿਆਂ ਗਾ। ਮਸਤਾਨਿਆਂ ਫੇਰ ਅਰਜ ਕੀਤੀ ਕਿ "ਸਚੇ ਪਾਤਸ਼ਾਹ ਸਾਨੂ ਸ੍ਰੀ ਗੁਰੂ ਤਗ ਬਹਾਦ੍ਰ ਜੀ ਦਾ ਹੁਕਮ ਹੈ। ਧਰਮ ਹੇਤ ਸਿਰ ਦੇਕੇ ਗਊ ਗ੍ਰੀਬਦਾ ਬਦਲਾ ਲਓ।" ਸਤਿਗੁਰਾਂ ਨੇ ਜਵਾਬ ਦਿਤਾ ਕਿ ਭਾਈ ਜੇ ਆਪਨੂ ਸ੍ਰੀਗੁਰੂ ਤੇਗ ਬਹਾਦ੍ਰ ਜੀ ਦਾ ਹੁਕਮ ਹੈ ਤਾਂ ਤੁਹਾਡੀ ਰਜਾ ਓਨਾ ਦਾ ਹੁਕਮ ਮੈ ਨਹੀ ਟਾਲ ਸਕਦਾ।"

ਆਦ ਭਗੌਤੀ ਮਨਾਇ ਦੁਆਦਸ ਜੋਤਿ ਗੁਰੂ ਗਣਨਾਮ ਸਬਾਏ ॥ ਸੀਸ ਅਪਨੇ ਦੈ ਭੇਟ ਕਹਾ ਹਿਤ ਧੈਨਨ ਲਾਜ ਗੁਰੂ ਨਿਰਭਾਏ॥ ਐਸੇ ਗਜਾਇ ਅਕਾਲ ਚੜੇ ਕਮਰਾਂ ਕਸਕੇ ਧਰਮੀ ਸੁਖ ਦਾਏ ॥ ਐਚ ਲਕੀਰ ਸੁਹੀਰਾ ਮ੍ਰਿਗਿੰਦ ਕਹੇ ਹਟਨੋ ਜਿਸ ਸੋਹਟ ਜਾਏ ॥ ਸੋਇਲਕੀਰ ਲੰਘੇ ਗੁਰਕੇ ਸਿਖ ਹੇਤ ਧਰੰਮ ਜੁ ਸੀਸ ਲਗਾਏ ॥ ਦੇਹ ਅਨਿਤ ਸੁਨਿਤ ਰਹੇ ਜਸ ਯੌਂ ਗਜਕੇ ਸਿੰਘ ਬੈਨ ਸੁਨਾਏ ॥ ਬਿੰਸਤ ਸਾਤ ਸੁਕਾਰ ਲੰਘੇ ਅਰ ਸੇਸ ਹਟੇ ਛਤੀਆ ਧਰਕਾਏ ॥ ਗਾਜਪੁਰੇ ਸਭ ਸਹਿਰਨ ਮੈਂ ਇਕਰਾਤ ਬਿਖੈ ਦੁਸਟਾ ਝਟਕਾਏ ॥

( ਸ੍ਰੀ ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ )

ਇਸਤੋਂ ਉਪ੍ਰੰਤ ਸਰਦਾਰ ਹੀਰਾਸਿੰਘ ਜੀ ਨੇ ਸਹੀਦੀ ਝੰਡਾ ਗਡਕੇ ਹੋਕਾ ਦੇਕੇ ਆਖਿਆ ਕਿ "ਆਓ ਖਾਲਸਾ ਜੀ ਜਿਸ ਧਰਮ ਜਹਾਜ ਚੜਨਾ ਹੈ ਤੇ ਗਊਆਂ ਪਿਛੇ ਸਿਰਦੇਣਾ ਹੈ।" ਆਪ ਜੀਦੀ ਇਸ ਅਵਾਜ ਦੇਣ ਤੇ ਇਕ ਸੌ ਚਾਲੀ ਸਿੰਘ ਤਿਆਰ ਹੋਕੇ ਸਹੀਦੀ ਝੰਡੇ ਹੇਠ ਆਗਏਃ—

੨ ਮਾਘ ਸੰਮਤ ੧੯੨੮ ਬਿਕ੍ਰਮੀ ਨੂ ਖਾਲਸੇਨੇ ਭੈਣੀ ਸਾਹਬ ਤੋਂ ਚੜ੍ਹਾਈਆਂ ਕਰਕੇ ਰਬੋਂ ਪਿੰਡ ਡੇਰੇ ਜਾ ਲਾਏ।

ਇਕਵਾਰ ਸਰਦਾਰ ਬਦਨਸਿੰਘ ਜੀ ਰਾਈਸ ਮਲੋਦ ਸ੍ਰੀ ਭੈਣੀ ਸਾਹਬ ਸਤਿਗੁਰਾਂ ਦੇ ਦ੍ਰਸਨ ਲਈ ਆਏ ਸਨ। ਆਪਜੀਨੇ ਸਤਿਗੁਰਾਂ ਕੋਲੋ ਭਜਨਵੀ ਪੁਛਿਆ ਸੀ ਏਥੇ ਹੀ ਸਰਦਾਰ ਬਦਨ ਸਿੰਘ ਜੀ ਨੇ ਸਰਦਾਰ ਹੀਰਾ ਸਿੰਘ ਜੀਨੂ ਆਖਿਆ ਸੀ ਕਿ ਕੋਈ ਸੇਵਾ ਬਖਸ਼ੋ। ਸਰਦਾਰ ਹੀਰਾਸਿੰਘ ਜੀਨੇ ਆਖਿਆ ਸੀ ਕਿ ਹਾਲਾਂ ਤਾ ਕੋਈ ਲੋੜ ਨਹੀ ਕਦੀ ਜਰੂਰਤ ਪਈ ਤਾਂ ਆਪਨੂ ਖੇਚਲ ਦਿਆਗੇ। ਸਰਦਾਰ ਬਦਨਸਿੰਘ ਜੀਨੇ ਕਿਹਾ ਸੀ ਕਿ ਜਦੋ ਲੋੜ ਪਵੇ ਮੈਨੂ ਜਰੂਰ ਯਾਦ ਕਰਨਾ ਮੈਂ ਹਰਸਮੇ ਖਾਲਸੇ ਦਾ ਸੇਵਕ ਹਾਂ।

ਇਸ ਬਚਨ ਨੂ ਯਾਦ ਕਰਕੇ ਖਾਲਸਾ ਜੀ ੩ ਮਾਘ ੧੯੨੮ ਨੂ ਮਲੋਦ ਗਏ ਤੇ ਸ੍ਰਦਾਰ ਬਦਨ ਸਿੰਘ ਜੀ ਤੋਂ ਕੁਝ ਸ਼ਸਤ੍ਰ ਮੰਗੇ ਅਤੇ ਨਾਲ ਹੀ ਭੈਣੀ ਸਹਿਬ ਵਿਖੇ ਕੀਤਾ

ਸ਼ਿ
ਸਹਿ

ਹੋਯਾ ਬਚਨ ਵੀ ਯਾਦ ਕਰਾਯਾ ਸਰਦਾਰ ਬਦਨ ਸਿੰਘ ਜੀ ਨੇ ਸ਼ਸਤ੍ਰਾਂ ਤੋ ਤਾਂ ਜਵਾਬ ਦਿਤਾ ਹੀ ਨਾਲ ਹੀ ਖਾਲਸਾ ਜੀ ਨੂੰ ਕੁਝ ਅਯੋਗ ਬਚਨ ਵੀ ਆਖੇ ਜਿਸ ਤੋਂ ਖਾਲਸਾ ਜੀ ਨੂੰ ਗੁਸਾ ਆਗਿਆ ਤੇ ਮਾਈ ਇੰਦ ਕੌਰ ਹੰਢਾਏ ਵਾਲੀ ਨੇ ਸਰਦਾਰ ਬਦਨ ਸਿੰਘ ਜੀ ਦੇ ਸਵਾਜੰਗ ਮਾਰਿਆ ਜੋ ਮਾੜਾ ਜਿਹਾ ਸਰਦਾਰ ਦੇ ਮਥੇ ਵਿਚ ਲਗਾ ਤੇ ਸਰਦਾਰ ਭਜਕੇ ਆਪਣੇ ਅੰਦ੍ਰ ਕੁੰਡਾ ਮਾਰਕੇ ਜਾ ਲੁਕਿਆ ਅਸਲ ਵਿਚ ਏਹ ਗਲ ਏਥੋਂ ਤੀਕ ਕਦੀ ਵੀ ਨਾ ਵਧਦੀ ਜੇ ਸਰਦਾਰ ਦਾ ਇਕ ਮੁਸ-ਲਮਾਨ ਨੌਕਰ ਉਸ ਵੇਲੇ ਆਕੇ ਖਾਲਸਾ ਜੀ ਨੂੰ ਵਧਘਟ ਨਾ ਬੋਲਦਾ। ਮਾਈ ਇੰਦ ਕੌਰ ਅਤੇ ਖੇਮ ਕੌਰ ਦੇ ਹਥ ਸ਼ਹੀਦੀ ਖੰਡਾ ਰਹਿੰਦਾ ਜੋ ਅਖੀਰ ਤਕ ਏਨ੍ਹਾ ਕੋਲ ਹੀ ਰਹਿਆ।

ਸਰਦਾਰ ਬਦਨ ਸਿੰਘ ਜੀ ਤੇ ਅੰਦ੍ਰ ਬੜ ਗਏ ਅਤੇ ਮੁਸਲਮਾਨ ਨੌਕਰ ਨੇ ਰੌਲਾ ਪਾ ਦਿਤਾ ਏਸ ਦਾ ਹੌਲਾ ਸੁਣਕੇ ਬਹੁਤ ਸਾਰੇ ਹਿੰਦੂ ਮੁਸਲਮਾਨ ਸਿੰਘਾਂ ਨੂੰ ਮਾਰਨ ਆਪਏ ਸਰਦਾਰ ਹੀਰਾ ਸਿੰਘ ਜੀ ਨੇ ਏਥੋਂ ਆਪ ਹੀ ਕੁਝ ਤਲਵਾਰਾਂ ਤੇ ਦੋ ਘੋੜੇ ਸਰ-ਦਾਰ ਦੇ ਤਬੇਲੇ ਵਿਚੋਂ ਲੈ ਲਏ। ਹਿੰਦੂ ਮੁਸਲਮਾਨ ਤੇ ਸਿਖਾਂ ਨੇ ਖਾਲਸੇ ਦਾ ਡਟਕੇ ਮੁਕਾਬਲਾ ਕੀਤਾ ਅਤੇ ਇਸ ਰੌਲੇ ਵਿਚ ਏਥੇ ਅਰਥਾਤ ਮਲੌਦਹੀ ਮਾਈ ਇੰਦ ਕੌਰ ਹੰਢਾਏ ਵਾਲੀ ਦਾ ਪਤੀ ਸਰਦਾਰ ਨੰਦ ਸਿੰਘ ਚੜ੍ਹਾਈ ਕਰਗਿਆ ਤੇ ਖਾਲਸੇ ਨੇ ਮਲੇਰ ਕੋਟਲੇਨੂੰ ਵਹੀਰਾਂ ਘਤ ਦਿਤੀਆਂ।

੪ ਮਾਘ ਸੰਮਤ ੧੯੨੯ ਬਿਕ੍ਰਮੀ ਨੂੰ ਖਾਲਸਾ ਜੀ ਅੰਮ੍ਰਤ ਵੇਲੇ ਅਸਨਾਨ ਨਿਤ ਨੇਮ ਨਿਤ ਕਰਮ ਆਦਿ ਕਰਕੇ ਕੋਟਲੇ ਨੂੰ ਵਾਗਾਂ ਮੋੜੀਆਂ। ਸ਼ਹਿਰ ਵੜਨ ਤੋਂ ਪਹਿਲਾਂ ਹੀ ਸ੍ਰਦਾਰ ਹੀਰਾ ਸਿੰਘ ਜੀ ਨੇ ਸਰਬ ਖਾਲਸੇ ਨੂੰ ਆਖ ਦਿਤਾਸੀ ਕਿ "ਖਾਲਸਾ ਜੀ ਸਾਡਾ ਕੰਮ ਬੁਚੜਾ ਨੂੰ ਓਨਾ ਦੇ ਪਾਪ ਦਾ ਫਲ ਭੁਗਤੌਣਾ ਹੈ। ਅਸੀ ਏਥੇ ਹੋਰਸ ਨੀਤਿ ਨਾਲ ਨਹੀ ਆਏ ਇਸ ਲਈ ਦੇਖਣਾ ਕਿਸੇਚੀਜ਼ ਦੇ ਲਾਲਚ ਕਰਕੇ ਧਰਮ ਨਹੀ ਹਾਰਨਾ। ਲੋਭ ਵਿਚ ਆਕੇ ਕਿਸੇ ਦਾ ਕੁਝ ਵੀ ਨਹੀ ਛੇੜਨਾ ਕਿਉਕਿ ਪਰਾਯਾ ਹਕ ਗੁਰੂਜੀਨੇ ਸੂਰ ਤੇ ਗਾਂ ਵਤ ਦਸਿਆ ਹੈ" ਇਸ ਤਰਾਂ ਆਪਣੀ ਫੌਜਨੂੰ ਹੱਕ, ਸੱਚ, ਅਤੇ ਧਰਮ ਪਾਲਨਦਾ ਉਪਦੇਸ਼ ਦਿੰਦੇ ਹੋਏ ਖਾਲਸਾ ਜੀ ਅੰਮ੍ਰਤ ਵੇਲੇਹੀ ਕਸਾਈਆਂ ਤੇ ਹਲਾ ਕਰਕੇ ਜਾ ਪਏ ਪਠਾਨ ਅਲਾ ਅਲਾ ਕਰਦੇ ਹੋਏ ਅਚਾਨਕ ਪਈ ਬਿਜਦਾ ਮੁਕਾਬਲਾ ਨਾ ਝਲਸਕੇ ਜਿਧਰ ਕਿਸੇਦਾ ਮੂੰਹ ਆਯਾ ਉਠਨਸਾ ਜੋ ਸੌਹੇ ਆਯਾ ਜਾਣਾ ਨਾ ਪਾਯਾ ਚੋਰ ਮਾਰਾਂ ਦੇ ਕੂਚੇਨੂੰ ਚੰਗੀ ਤਰਾ ਸੋਧਕੇ ਕੁਟਵਾਲ ਦਾ ਭਾਲ ਫੋੜ ਕੇ ਕਾਜੀ ਪਾਜੀ ਨੂੰ ਜਾ ਫਤਹ ਗਜਾਈ। ਕਹੂੰਜੜੇ ਨੂੰ ਓਸਦੀ ਕਰਨੀ ਦਾ ਫਲ ਭੁਗਤਾਕੇ ਕਸਾਈਆਂ ਦੀਆਂ ਸਫਾਈਆਂ ਕਰਕੇ ਖਾਲਸਾਜੀ ਧਾਈਆਂ ਕਰਦਾ ਹੋਯਾ ਸ਼ਹਿਰੋਂ ਬਾਹਰ ਹੋਗਿਆ ਕੋਟਲੇ ਦੀ ਤੁਰਕਾਨੀ ਤੇ ਪਠਾਨੀ ਫੌਜਨੇ ਖਾਲਸੇ ਦਾ ਪਿਛਾ ਕੀਤਾ ਪਰ ਖਾਲਸੇ ਨੇ ਅਗੋਂ ਓਹ ਜਵਾਬ ਦਿਤਾ ਜੋ ਫੌਜ ਨੂੰ ਨਾਨੀ ਯਾਦ ਕਰਾ ਦਿਤੀ ਤੇ ਫੌਜ ਖਾਲਸੇ ਦਾ ਹਲਾ ਨਾ ਝਲਸਕੀ ਤੇ ਅਲਾ ਅਲਾ ਕਰਦੀ ਪਿਛਾਹਾਂ ਉਠ ਨਸੀ।

## ਸਤਿਗੁਰ ਦਰਸ਼ਨ



ਸਤਿਜੁਗ
ਭੈਣੀ ਸਾਹਿਬ
( ਜ਼ਿਲਾ ਲੁਧਿਆਣਾ )

"ਸਤਿਗੁਰ ਰਾਮਸਿੰਘ ਗੁਰ ਪੂਰੇ, ਸਤਿਜੁਗ ਜਿਨ ਵਰਤਾਯਾ।
ਹਿੰਦੂ, ਮੁਸਲਮ ਸਿੱਖ ਈਸਾਈ, ਸਭ ਵਿਚ ਪ੍ਰੇਮ ਵਧਾਯਾ।
ਕੀਤੀ ਦੂਰ ਖ਼ਿਜ਼ਾਂ ਕੂੜ ਦੀ, ਸਚ ਬਸੰਤ ਸੁਹਾਯਾ।
ਨੂਰ ਇਲਾਹੀ ਸਤਿਗੁਰ ਸੱਚੇ, 'ਰਾਮ' ਰੂਪ 'ਹਰਿ' ਆਯਾ ॥ ਤਾਇਬ

ਛਕਨ ਲਈ ਖਾਲਸੇ ਅਗੇ ਅਰਜ ਕੀਤੀ ਤੇ ਸ਼ੇਰਪੁਰ ਚਲਣ ਲਈ ਫੇਰਕਿਹਾ 'ਖਾਲਸਾ ਜੀ ਆਪ ਸਾਡੇ ਆਖੇ ਲਗਜਾਓ ਤਾਂ ਸ਼ੇਰਪੁਰ ਚਲੋਂ ਨਾਲੇ ਤੇ ਫਟੜਾਂ ਦੀ ਦਵਾਦਾਰੂ ਕੀਤੀ ਜਾਇਗੀ ਅਤੇ ਨਾਲਹੀ ਖਾਲਸੇ ਦੀ ਹੋਰ ਮਦਦ ਵੀ ਹਥਯਾਰ ਵਗੈਰਾ ਦੀ ਓਥੇ ਜਾਕੇ ਕਰਦਿਆਂਗੇ ਅਸੀ ਤੁਹਾਡੇ ਅਗੇ ਗੁਰੂ ਸਾਹਬਾਂ ਦੀਆ ਕਸਮਾਂ ਖਾਦੀਆਂ ਹਨ ਤੁਸੀ ਸਿੰਘ ਹੋ ਕੇ ਤੁਹਾਨੂ ਗੁਰੂ ਜੀ ਦੀ ਕਸਮ ਦਾ ਤੇ ਗੁਰੂ ਗੰਥ ਜੀਦੀ ਜਾਮਨੀ ਤੇ ਵੀ ਇਤਬਾਰ ਨਹੀਂ।" ਸਿੰਘ ਏਨ੍ਹਾਦੇ ਇਸ ਪ੍ਰਭਾਵ ਹੇਠ ਆਗਏ। ਸਰਦਾਰ ਹੀਰਾਸਿੰਘ ਜੀ ਨੇ ਕਿਹਾ ਕਿ ਸਾਨੂ ਹੁਣ ਸ਼ਸਤ੍ਰਾਂ ਦੀ ਲੋੜ ਨਹੀ ਕਿਉਕਿ ਸਾਡਾ ਕੰਮ ਹੁਣਮੁਕ ਚੁਕਾਏ ਹੋਰ ਸਾਨੂ ਅਕਾਲ ਪੁਰਖਦਾ ਕੁਝ ਵੀ ਕਰਨਦਾ ਹੁਕਮਨਹੀ। ਭਾਵੇਂ ਅਸੀ ਅਗੇ ਕਈਵਾਰ ਏਨਾ ਕਸਮਾਂ ਦੀ ਪ੍ਰੀਖਯਾ ਕਰਚੁਕੇ ਹਾਂ ਪਰ ਤੁਸੀ ਗੁਰੂ ਗੋਬਿੰਦ ਸਿੰਘ ਜੀ ਦੀ ਕਸਮ ਤੇ ਸ੍ਰੀਗੁਰੂ ਗੰਥ ਸਾਹਬ ਦੀ ਜਾਮਨੀ ਦਿਤੀਏ ਇਸ ਲਈ ਅਸੀ ਤੁਹਾਡੇ ਤੇ ਇਤਬਾਰ ਕਰਦੇਹਾਂ ਹੁਣ ਤੇ ਤੁਸੀ ਸਾਨੂ ਮਾਰ ਵੀ ਦਿਓ ਤਦ ਵੀ ਸਾਨੂ ਕੁਝ ਫਿਕਰ ਤੇ ਅਫਸੋਸ ਨਹੀ ਕਿਉਂਕਿ ਅਸੀਂ ਜਿੰਦਗੀ ਤੋਂ ਅਗੇ ਹੀ ਹਥ ਧੋ ਬੈਠੇ ਹਾਂ ਤੇ ਆਪਣੇ ਸਰੀਰ ਇਸ ਜ਼ਾਲਿਮ ਰਾਜ ਦੇ ਨਾਸ਼ ਕਰਨ ਲਈ ਕੁਰਬਾਨ ਕਰਨਾ ਆਪਣਾ ਧਰਮ ਸਮਝ ਦੇ ਹਾਂ। ਇਸ ਲਈ ਜਿਥੋਂ ਤੁਹਾਡਾ ਜੀ ਚਾਹੇ ਲੈ ਚਲੋ।,, ਇਸ ਤਰਾਂ ਦੇ ਮਿਠੇ ਮਿਠੇ ਬਚਨ ਕਰਕੇ ਜੈਮਲ ਸਿੰਘ ਨੇ ਤੇ ਉਤਮ ਸਿੰਘ ਨੇ ਖਾਲਸੇ ਨੂ ਸ਼ੇਰ ਪੁਰ ਜਾਨ ਲਈ ਰਾਜੀ ਤਿਆਰ ਕਰ ਲਿਆ ਅਤੇ ਜਖਮੀ ਸਿੰਘ ਗਡਿਆਂ ਉਤੇ ਪਾ ਲਏ ਤੇ ਬਾਕੀ ਸਬਦ ਪੜਦੇ ਪੈਦਲ ਨਾਲ ਹੋ ਟੁਰੇ। ਰੜ ਤੋਂ ਸ਼ੇਰ ਪੁਰ ਚਾਰ ਕੋਹ ਹੈ। ਸਿੰਘਾਂ ਦੇ ਸ਼ੇਰ ਪੁਰ ਪੁਜਣ ਤੋਂ ਪਹਿਲਾ ਪਟਿਆਲੇ ਤੋਂ ਫੌਜ ਆਗਈ ਸੀ। ਸ਼ੇਰ ਪੁਰ ਵੜਦਿਆਂ ਹੀ ਖਾਲਸਾ ਜੀ ਨੂ ਫੌਜ ਉਤ੍ਰੀ ਦਿਸੀ ਪਰ ਖਾਲਸੇ ਨੇ ਇਸਦੀ ਪ੍ਰਵਾਹ ਨਾ ਕੀਤੀ ਆਪਣੇ ਰੰਗ ਅੰਦ੍ਰ ਮਸਤ ਸਬਦ ਪੜਦੇ ਹੋਏ ਕਿਲੇ ਅਗੇ ਜਾ ਡੇਰੇ ਲਾਏ। ਏਥੇ ਜਾਕੇ ਉਤਮ ਸਿੰਘ ਨੇ ਖਾਲਸੇ ਅਗੇ ਅਰਜ ਕੀਤੀ ਕਿ ਲੰਗਰ ਤਿਆਰ ਕਰੋ। ਮਿਠੇ ਮਿਠੇ ਬਚਨ ਬੋਲ ਕੇ ਖਾਲਸੇ ਨੂ ਭਰਮਾ ਲਿਆ। ਲੰਗ੍ਰ ਕਰਨਾ ਖਾਲਸੇ ਨੇ ਮੰਨ ਲਿਆ ਪੰਜਾਂ ਸਿੰਘਾਂ ਨੂ ਅੰਦ੍ਰ ਲੈ ਜਾਣ ਤੇ ਅੰਦ੍ਰ ਜਾਕੇ ਬੇੜੀ ਲਾ ਦੇਣ ਇਸ ਤਰਾਂ ਸਾਰੇ ਸਿੰਘ ਕਾਬੂ ਕਰਕੇ ਕੋਠੜੀਆਂ ਵਿਚ ਬੰਦ ਕਰਕੇ ਜਿੰਦਰੇ ਮਾਰਕੇ ਏਨਾ ਨੇ ਗੁਰੂ ਸਾਹਬ ਦੀਆਂ ਕਸਮਾਂ ਤੇ ਸ੍ਰੀ ਗੁਰੂ ਗੰਥ ਸਾਹਿਬ ਦੀ ਜਾਮਨੀ ਤੇ ਫੁਲ ਚੜਾਏ। ਏਨਾਨੇ ਏਹ ਕੰਮ ਕਰਕੇ ਝਟ ਪਟ ਅੰਗ੍ਰੇਜ਼ੀ ਅਫ-ਸਰਾਂ ਨੂ ਖਬਰਾਂ ਭੇਜ ਦਿਤੀਆਂ ਤੇ ਗ੍ਰਿਫਤਾਰ ਹੋਏ ਹੋਏ ਸਿੰਘ ਰਿਆਸਤ ਪਟਿਆਲਾ ਦੀ ਨਿਗਰਾਨੀ ਵਿਚ ਮਾਲੇਰ ਕੋਟਲੇ ਭੇਜ ਦਿਤੇ ਅਤੇ ਡਿਪਟੀ ਕਮਿਸ਼ਨਰ ਲੂਦੇਹ ਨਾ (ਐਲ: ਕਾਵਨ) ਵੀ ਪੁਜ ਗਿਆ ੧੯ ਜਨਵਰੀ ਮੁਤਾਬਕ ੪ ਮਾਘ ਨੂ ਕਾਵਨ ਨੇ ਸਾਢੇ ਸਤਵਜੇ ਇਕ ਖਤ ਸਰ ਡਗਲਸਫਾਰ ਸਿਥ ਨੂ ਲਿਖਯਾ ਕਿ "ਮੈਂ ਆਪ ਨੂ ਖਬਰ ਕਰਦਾ ਹਾਂ ਕਿ ਏਥੇ ਬਿਲਕੁਲ ਅਮਨ ਚੈਨ ਹੈ ਆਪ ਨੂ ਮਾਲੇਰ ਕੋਟਲੇ ਔਣਦੀ ਲੋੜ ਨਹੀ।" ਇਸੇ ਖਤ ਵਿਚ

ਕਾਵਨ ਲਿਖਦਾ ਏ ਕਿ " ਬਾਗੀਆਂ ਦੇ ਟੋਲੇ ਦੀ ਗਿਣਤੀ ੧੨੫ ਤੋਂ ਵਧ ਕਦੇ ਨਹੀ ਹੋਈ ਏਨਾ ਵਿਚੋਂ ਮਲੌਦ ਵਿਚ ਦੋ ਮਰੇ ਤੇ ਚਾਰ ਪਕੜੇ ਗਏ। ਕੋਟਲੇ ਵਿਚ ਅਠ ਮਰੇ ਤੇ ਇਕੱਤੀ ਪਕੜੇ ਗਏ। ਪੰਝੀ ਯਾਂ ੨੬ ਦੌੜ ਗਏ ਪਰੰਤੂ ੬੮ ਜਿਨਾ ਵਿਚ ੨੭ ਫਟੜ ਹਨ ਪਿੰਡ ਸ਼ੇਰਪੁਰ ਰਿਆਸਤ ਪਟਿਆਲਾ ਵਿਚ ਪਕੜੇ ਗਏ ਹਨ। ਏਹ ਪਿੰਡ ਏਥੋਂ ੧੨ ਮੀਲ ਹੈ। ਸੋ ਇਸ ਤਰਾਂ ਲਗ ਭਗ ਸਾਰੇ ਦਾ ਸਾਰਾ ਟੋਲਾ ਤਬਾਹ ਕੀਤਾ ਗਿਯਾ। ਮੇਰੀ ਸਲਾਹ ਹੈ ਕਿ ਮੈਂ ਕਲ ਦਿਨ ਚੜੇ ਸਾਰੇ ਕੈਦੀਆਂ ਨੂ ਯਾ ਤਾਂ ਤੋਪਾਂ ਅਗੇ ਉਡਾ ਦਿਆਂ ਯਾਂ ਫਾਂਸੀ ਲਾ ਦਿਆਂ। ਇਹ ਜਰੂਰੀ ਹੈ ਕਿ ਸ਼ੀਘ੍ਰ ਹੀ ਸਖਤ ਸਜ਼ਾ ਦਿਤੀ ਜਾਵੇ, ਤਾਕਿ ਏਹ ਬੀਮਾਰੀ ਵਧ ਨਾ ਜਾਵੇ। ਇਹ ਮੈਨੂ ਪਤਾ ਹੈ ਕਿ ਮੈਂ ਬੜੀ ਭਾਰੀ ਜਿੰਮੇ ਵਾਰੀ ਉਠਾ ਰਿਹਾ ਹਾਂ ਪ੍ਰੰਤੂ ਮੈਨੂ ਤਸੱਲੀ ਹੈ ਕਿ ਮੈਂ ਠੀਕ ਕੰਮ ਕਰ ਰਿਹਾ ਹਾਂ —।"

ਇਸ ਖਤ ਦਾ ਜਵਾਬ ੧੭ ਜਨਵਰੀ ਨੂ (੫ ਮਾਘ ਨੂ) ਲੁਦੇਹਾਨੇ ਤੋਂ ਇਹ ਦਿਤਾ ਗਿਆ।" ਬੇਨਤੀ ਹੈ ਕਿ ਤੁਸੀ ਓਨਾ ਆਦਮੀਆਂ ਦੇ ਉਲਟ ਜੇਹੜੇ ਕਿ ਆਪਦੀ ਰਾਇ ਵਿਚ ਮੌਤਦੀ ਸਜ਼ਾ ਦੇ ਹਕ ਦਾਰ ਹਨ, ਮੁਕੱਦਮਾਂ ਤਿਆਰ ਕਰੋ ਤਾਂ ਮੈਂ ਫੇਰ ਝੱਟ ਪੱਟ ਹੁਕਮ ਸਾਦਰ ਕਰ ਦਿਆਂਗਾ। ਤੁਹਾਡੀ ਜੇਹੜੀ ਸਲਾਹ ਜਲਦੀ ਕਰਨ ਦੀ ਹੈ ਸਤਿਕਾਰ ਨਾਲ ਵੇਖਕੇ ਮੇਰਾ ਖਿਆਲ ਹੈ ਕਿ ਮਾਮਲਾ ਐਡਾ ਜ਼ਰੂਰੀ ਨਹੀ ਅਤੇ ਕਾਨੂਨੀ ਰਾਹ ਛਡ ਦੇਣ ਦੀ ਲੋੜ ਨਹੀਂ ਭਾਸ ਦੀ।"

ਏਹ ਖਤ ਪੜਕੇ ਪਤਾ ਲਗਦਾ ਏ ਕਿ ਫਾਰ-ਸਿਥ ਦੀ ਮਰਜੀ ਸਿੰਘਾ ਤੇ ਮੁਕੱਦਮਾ ਚਲਾਣ ਦੀ ਸੀ। ਆਪਣੇ ਇਸੇ ਦਿਨ ਦੇ ਦੂਜੇ ਖਤ ਵਿਚ ਫਾਰਸਿਥ ਨੇ ਕਾਵਨ ਨੂ ਲਿਖਯਾਸੀ ਕਿ 'ਕਿਸੇ ਨੂ ਮੌਤਦੀ ਸਜਾ ਨਾ ਦੇਣੀ' ਇਸ ਹੁਕਮ ਦੀ ਵੀ ਕੋਈ ਪ੍ਰਵਾਹਨਾ ਕਰਦਿਆਂ ਹੋਯਾ ਮਿ: ਕਾਵਨ ਨੇ ਆਪਣੀ ਮਰਜੀ ਅਨੁਸਾਰ ਬਗੈਰ ਕਿਸੇ ਪੜਤਾਲ ਕੀਤਿਆਂ ਤੇ ਬਗੈਰ ਕਿਸੇ ਮਕੱਦਮਾਂ ਚਲਾਏ ਦੇ ਸਿੰਘਾਂ ਨੂ ਤੋਪ ਨਾਲ ਉਡਾਨ ਦਾ ਹੁਕਮ ਦੇ ਦਿਤਾ। ਤੋਪਾ ਸਿਖ ਮਹਾਰਾਜਿਆਂ ਦੀਆਂ ਆਈਆਂ ਸਨ। ਮਹਾਰਾਜਾ ਪਟਿਆਲਾ, ਨਾਭਾ ਤੇ ਜੀਂਦ ਨੇ ਆਪੋ ਆਪਣੀ ਫੌਜ ਖਾਲਸਾ ਜੀ ਨੂ ਮਾਰਨ ਲਈ ਘਲੀਸੀ, ਕੋਟਲੇ ਸ਼ਹਿਰ ਤੋਂ ਇਕ ਮੀਲ ਬਾਹਰ ਮੈਦਾਨ ਵਿਚ ਤੋਪਾ ਬੀੜੀਆਂ ਗਈਆਂ। ਸਿੰਘ ਫੌਜੀ ਪਹਿਰੇ ਵਿਚ ਬਾਹਰ ਲਿਆਂਦੇਗਏ। ਖੁਸ਼ੀ ਨਾਲ ਜੈਕਾਰੇ ਛਡਦੇ ਤੇ ਸਬਦ ਪੜਦੇ ਸਿੰਘ ਗਏ ਅਤੇ ਜਾਕੇ ਦੀਵਾਨ ਲਾ ਦਿਤਾ। ਖੁਸ਼ੀ ਖੁਸ਼ੀ ਤੇ ਚਾਂਈ ਚਾਂਈ ਸਰਦਾਰ ਹੀਰਾ ਸਿੰਘ ਜੀ ਨੇ ਅਰਜ਼ ਕੀਤੀ ਕਿ 'ਹੇ ਸਚੇ ਪਾਤਸ਼ਾਹ ਅੰਤ੍ਰ-ਯਾਮੀ ਅਕਾਲ ਪੁਰਖ ਆਪਜੀ ਦੇ ਹੁਕਮ ਅਨੁਸਾਰ ਅਸੀ ਇਸ ਪੰਜ ਭੂਤਿਕ ਸਰੀਰਨੂ ਦੇਸ਼ ਕੌਮ ਅਤੇ ਧਰਮ ਤੋਂ ਕੁਰਬਾਨ ਕਰਨ ਲਗੇਹਾ ਕਿਰਪਾ ਕਰਕੇ ਆਪ ਜੀਨੇ ਸਦੀਵ ਸਾਡੇ ਅੰਗ ਸੰਗ ਰਹਿੰਦਿਆਂ ਹੋਯਾ ਸਿਖੀ ਸਿਦਕ ਤੇ ਭ੍ਰੋਸਾ ਬਖਸਣਾ ਅਤੇ ਆਪਣੇ ਚਰਨਾਂ ਵਿਚ ਨਿਵਾਸ ਬਖਸਣਾ। ਤੇ ਸਚੇ ਪਾਤਸ਼ਾਹ ਅਸੀ ਗੁਲਾਮ, ਦੀਨਾ ਦੀਨ ਪ੍ਰਾਧੀਨ ਭਾਰਤ ਨੂ ਸ੍ਵੈਧੀਨ ਕਰਨ ਲਈ ਤੇ ਗਊ ਗ੍ਰੀਬਦੇ ਦੁਖੜੇ ਦੂਰ ਕਰਨ ਲਈ ਇਸ

ਮੈਦਾਨ ਵਿਚ ਆਏਹਾਂ ਹੁਣ ਸਾਡੀ ਅਤੇ ਭਾਰਤ ਦੀ ਲਾਜ ਆਪ ਜੀਦੇ ਹਥ ਵਿਚ ਹੈ ਜਿਸ ਅਜ਼ਾਦੀ ਦੇ ਬ੍ਰਿਛਦੇ ਅਜ ਅਸੀ ਬੀ ਬੀਜਣ ਲਗੇਹਾਂ ਏਸਦੀ ਦੇਖਭਾਲ ਅਤੇ ਪ੍ਰਵਰਸ਼ ਆਪ ਜੀ ਦੇ ਹਥਹੈ ਕਿਰਪਾ ਕਰਕੇ ਇਸ ਬ੍ਰਿਛਨੂ ਮੁਰਝਾਣ ਨਾ ਦੇਣਾ ਸਗੋਂ ਸਮੇ ਸਮੇ ਭਾਰਤ ਸਪੂਤਾ ਨੂ ਪ੍ਰੇਰਕੇ ਇਸਦੀਆਂ ਜੜਾਂ ਵਿਚ ਭਾਰਤ ਦੇ ਨੌ ਜੁਆਨਾ ਦੇ ਖੂੰਨ ਦਾ ਸੰਚਾਰ ਕਰਦੇ ਰਹਿਣਾ। ਹੇ ਸਚੇ ਪਾਤਸ਼ਾਹ ਓਹ ਸਮਾਂ ਬਹੁਤ ਜਲਦੀ ਲਿਆਵੀ ਜਦੋਂ ਇਸ ਪਾਪਰਾਜ ਦਾ ਅੰਤ ਹੋਕੇ ਰਾਮ ਰਾਜਦੀ ਕਾਇਮੀ ਹੋਵੇ ਤੇ ਭਾਰਤ ਵਰਸ਼ ਅਜ਼ਾਦੀ ਦੀਆਂ ਮੌਜਾਂ ਮਾਣੇ। ਹੇ ਅੰਤ੍ਰਯਾਮੀ ਅਕਾਲ ਪੁਰਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਸ ਖਾਲਸਾ ਪੰਥ ਦੀ ਆਪ ਜੀ ਨੇ, ਦੀਨਾ ਦੁਖੀਆਂ ਅਤੇ ਗਊ ਗ੍ਰੀਬ ਦੀ ਮਦਤ ਲਈ, ਸਾਜਨਾ ਕੀਤੀ ਸੀ ਅਜ ਓਹੀ ਖਾਲਸਾ ਤੇਰੇ ਅਖਵਾਨ ਵਾਲੇ ਤੇਰੀਆਂ ਕਸਮਾਂ ਖਾਕੇ ਸਾਡੇ ਮਾਰਨ ਲਈ ਧਾਂਈਆਂ ਕਰਕੇ ਆਏ ਹਨ ਸਚੇ ਪਾਤਸ਼ਾਹ ਏਨਾ ਭੁਲੇ ਭਾਈਆਂ ਨੂ ਵੀ ਸੁਮਤ ਬਖਸ਼ੀ ਅਤੇ ਏਨਾਦੇ ਦਿਲ ਵਿਚ ਵੀ ਮੁੜ, ਦੇਸ਼ ਕੌਮ ਅਤੇ ਭਾਰਤ ਦੀ ਗੁਲਾਮੀ ਨੂ ਦੂਰ ਕਰਨ ਦੀ ਸਕਤੀ ਪ੍ਰਦਾਨ ਕਰਨੀ।" ਇਸ ਤਰਾਂ ਦੀ ਅਰਦਾਸਤੇ ਬੇਨਤੀ ਕਰਕੇ ਭਾਈ ਹੀਰਾਸਿੰਘ ਜੀਨੇ ਨਹੀ ੨। ਸ਼ਹੀਦਾ ਦੇ ਸਰਦਾਰ ਹੀਰਾਸਿੰਘ ਜੀ ਨੇ ਸਰਬ ਖਾਲਸੇ ਨੂ ਫਤਹ ਗਜਾਈ ਅਤੇ ਖਾਲਸੇ ਨੇ ਖੁਸ਼ੀ ਦੇ ਜੈਕਾਰੇ ਗਜਾਏ ਅਰਦਾਸ ਕਰਦਿਆਂ ਹੀ ਫਾਇਰ ਦਾ ਹੁਕਮ ਹੋਗਿਆ। ਸਰਦਾਰ ਹੀਰਾ ਸਿੰਘ ਜੀ ਖੁਸ਼ੀ ਨਾਲ ਦੀਵਾਨ ਵਿਚੋਂ ਉਠੇ ਅਤੇ ਫਤਹ ਗਜਾਕੇ ਆਖਿਆ। ਪਯਾਰੇ ਚੀਨੀ ਵਾਲੇ ਤੇ ਸਾਹਬ ਦਸਮੇਸ਼ ਦੇ ਵੀਰ ਬਹਾਦ੍ਰੋ ਮੈ ਸਭ ਥੀ ਪਹਿਲਾਂ ਆਪਣਾ ਸਰੀਰ ਮਲੇਛ ਰਾਜ ਥੀ ਵਾਰਨ ਚਲਿਆਂ ਹਾਂ ਆਪ ਨੇ ਅਰਦਾਸ ਕਰਨੀ ਅਤੇ ਸਿਦਕ ਨਾਲ ਮੰਗ ਮੰਗਣੀ ਕਿ ਹੇ ਸਚੇਪਾਤਸ਼ਾਹ ਅਸੀਂ ਜਿਸ ਕੰਮ ਨੂ ਸ਼ੁਰੂ ਕਰ ਚਲੇ ਹਾਂ ਫਿਰ ਆਕੇ ਬਹੁਤ ਛੇਤੀ ਇਸ ਦੀ ਸੰਭਾਲਨਾ ਕਰੀਏ ਮੌਤ ਦਾ ਸੂਰਮਿਆਂ ਨੂ ਕੋਈ ਡਰ ਨਹੀਂ ਹੁੰਦਾ ਸੂਰਮਿਆਂ ਵਾਸਤੇ ਤਾਂ ਮੌਤ ਲਾੜੀ ਏ ਜਿਸ ਨੂ ਅਜ ਵਰਨ ਲਈ ਤੁਸੀ ਇਸ ਮੈਦਾਨ ਵਿਚ ਜੰਵ ਬੰਨੀ ਬੈਠੀ ਹੋ ਦੇਖਣਾ ਡੋਲਨਾ ਨਹੀਂ ਅਤੇ ਕਿਸੇ ਨੇ ਮੌਤ ਤੋਂ ਡਰਦਿਆਂ ਆਪਣੇ ਕਰਤੱਬ ਤੋਂ ਭ੍ਰਸ਼ਟ ਨਾ ਹੋਣਾ। ਆਖਿਰ ਮਰਨਾ ਇਕ ਦਿਨ ਜ਼ਰੂਰੀ ਹੈ ਫਿਰ ਐਵੇਂ ਤਰਲੇ ਕਢਣ ਦਾ ਕੀ ਲਾਭ ਏਨਾ ਜ਼ਾਲਮਾ ਨੇ ਤੁਹਾਨੂ ਮਾਰ ਤੇ ਦੇਣਾ ਹੀ ਹੈ ਆਪਨੇ ਖਿੜੇ ਮਥੇ ਤੇ ਮੌਤ ਨੂ ਟਿਚਕਰਾਂ ਕਰਦਿਆਂ ਮਰਨਾ ਔਹ ਦੇਖੋ ੧੨ ਗੁਰੂ ਤੁਹਾਨੂ ਦ੍ਰਸਨ ਦੇਕੇ ਖੁਸ਼ੀਆਂ ਪ੍ਰਦਾਨ ਕਰਰਹੇ ਹਨ। ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਲਾਂ ਦੇ ਹਾਰ ਲਈ ਤੁਹਾਡੀ ਉਡੀਕ ਵਿਚ ਖਲੋਤੇ ਹਨ ਕਿ ਕਦੋਂ ਤੁਸੀਂ ਜਾਵੋ ਤੇ ਓਹ ਤੁਸਾਨੂ ਆਪਨੀ ਛਾਤੀ ਨਾਲ ਲਾਕੇ ਆਖਣ ਆਓ! ਬੇਟਾ ਆਓ! ਆਓ! ਮੇਰੇ ਨੌ ਨਿਹਾਲ ਮੇਰੇ ਨਾਂਓ ਤੇ ਅੰਮ੍ਰਤ ਨੂ ਸਫਲ ਕਰਨ ਵਾਲੇ ਗਊ ਗ੍ਰੀਬ ਪਿਛੇ ਜਾਨ ਵਾਰਨ ਵਾਲੇ ਸ਼ੇਰ ਬਹਾਦ੍ਰੋ। ਮੈਂ ਅਜ ਫੁਲਿਆ ਜਾਮੇ ਵਿਚ ਨਹੀਂ ਸਮਾਂਦਾ। ਤੁਸੀਂ ਮੇਰੀ ਲਾਜ ਰਖ ਲਈ ਏ ਅਜ ਜਿਥੇ ਸਾਰੇ ਸਿਖ ਮਲੇਛਾਂ

ਦੀ ਅਧੀਨਤਾ ਪ੍ਰਵਾਨ ਕਰਨ ਨੂੰ ਹੀ ਆਪਣਾ ਧਰਮ ਤੇ ਗੁਲਾਮੀ ਨੂੰ ਹੀ ਆਪਣਾ ਮਜ਼੍ਹਬ ਸਮਝ ਰਹੇ ਹਨ ਓਥੇ ਤੁਸੀ ਮੇਰੇ ਪੁਤਰਨਿਆਂ "ਧਰਮ ਚਲਾਵਨ ਸੰਤ ਉਬਾਰਨ ਦੁਸ਼ਟ ਸਭਨ ਕੋ ਮੂਲ ਉਖਾਰਨ" ਤੇ ਚਲਦਿਆਂ ਹੋਇਆਂ ਆਪਣਿਆਂ ਜਾਨਾਂ ਦੇਸ਼ ਅਤੇ ਭਾਰਤ ਉੱਤੇ ਵਾਰਨ ਲਈ ਤਲੀ ਉਤੇ ਰਖੀ ਬੈਠੇ ਹੋ ਬੇਟਾ! ਤੁਹਾਡੀ ਏਹ ਕੁਰਬਾਨੀ ਨਿਸ-ਫਲ ਨਹੀ ਜਾਇਗੀ ਇਕ ਨਾ ਇਕ ਦਿਨ ਭਾਰਤ ਜਰੂਰ ਅਜਾਦ ਹੋਵੇਗਾ ਤੇ ਮਲੇਛਾਂ ਦਾ ਨਾਸ ਹੋ ਕੇ ਸਤਿਜੁਗ ਵਰਤੇਗਾ"

ਇਸ ਤਰਾਂ ਦੇ ਬਚਨ ਕਰਦੇ ਹੋਏ ਸਰਦਾਰ ਹੀਰਾ ਸਿੰਘ ਜੀ ਸ਼ਹੀਦਾਂ ਦੇ ਜਥੇ ਦਾਰ ਸਭ ਤੋਂ ਪਹਿਲਾਂ 'ਜਬ ਆਯੁ ਕੀ ਔਧ ਨਿਦਾਨ ਬਨੈ ਤਬ ਹੀ ਰਨ ਮੈਂ ਅਤ ਜੂਝ ਮਰੋਂ" ਪੜ੍ਹਦੇ ਹੋਏ ਤੋਪਦੇ ਅਗੇ ਜਾ ਖਲੋਤੇ। ਅਤੇ ਮਿ ਐਲ. ਕਾਵਨ ਨੂੰ ਮੁਖਾਤਬ ਕਰਦੇ ਹੋਏ ਬੋਲੇ ਕਿ ਆਪਨੇ ਏਨਾ ਨਾ ਖਿਆਲ ਕਰਨਾ ਕਿ ਸਾਨੂੰ ਤੂ ਮਾਰ ਰਿਹਾ ਹੈ ਏਹ ਤੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੀ ਇਸ ਤਰਾਂ ਦਾ ਹੈ। 'ਗਊਆਂ ਰਛ ਕਰੇ ਸਿੰਘ ਭਾਰੀ। ਅੱਸੀ ਸੀਸ ਲਗੇ ਇਸ ਵਾਰੀ।" ਜੇ ਤੇਰੇ ਦਿਲ ਵਿਚ ਕੁਝ ਅਰਮਾਨ ਹੈ ਤਾਂ ਕਢ ਲੈ। ਤੋਪਾਂ ਚਲਾ ਕੇ ਦੇਖ ਲੈ ਕਾਵਨ ਨੇ ਫਾਇਰ ਦਾ ਹੁਕਮ ਕੀਤਾ ਪਟਿਆਲੇ ਵਾਲਿਆਂ ਸਿੰਘਾਂ ਨੇ ਭਾਈ ਹੀਰਾ ਨੂੰ ਮਾਰਨ ਲਈ ਤੋਪਦੀ ਸਿਸਤ ਲਈ ਤੇ ਪਲੀਤਾ ਦਿਤਾ ਤੋਪ ਪਲੀਤਾ ਚਟ ਗਈ ਦੂਜੀ ਵਾਰ ਪਲੀਤਾ ਦਿਤਾ ਫਿਰ ਤੋਪ ਚਟ ਗਈ। ਤੀਜੀ ਵਾਰ ਫਿਰ ਵੀ ਵਾਰ ਖਾਲੀ ਹੀ ਗਿਆ ਤੇ ਫਾਇਰ ਨਾ ਹੋਯਾ ਸਦਾਰ ਹੀਰਾ ਸਿੰਘ ਜੀ ਨੇ ਆਖਿਆ ਕਿ ਤੁਹਾਡਾ ਕਾਨੂੰਨ ਇਸ ਗਲਦਾ ਤਕਾਜ਼ਾ ਕਰਦਾ ਹੈ ਕਿ ਜਿਸ ਆਦਮੀ ਤੇ ਤਿੰਨ ਫਾਇਰ ਤੋਪ ਦੇ ਖਾਲੀ ਚਲੇ ਜਾਣ ਜਾਂ ਤ੍ਰੈਵਾਰੀ ਫਾਂਸੀ ਟੁਟ ਜਾਵੇ ਫਿਰ ਓਸ ਨੂੰ ਮੌਤ ਦੀ ਸਜਾ ਨਾ ਦਿਤੀ ਜਾਇ ਪਰ ਅਸਾਂ ਤੁਹਾਨੂੰ ਏਹ ਦਸਣਾ ਹੈ ਕਿ ਜਿਸ ਕਾਨੂੰਨ ਦਾ ਨਾਉ ਲੈ ਲੈਕੇ ਤੁਸੀਂ ਫੜਾਂ ਮਾਰਦੇ ਹੋ ਤੇ ਜਿਸਦੀ ਪ੍ਰਸੰ-ਸਾ ਕਰਦੇ ਤੁਸੀ ਥਕਦੇ ਨਹੀ ਅਸੀ ਏਹੋ ਸਿਧ ਕਰਨਾ ਹੈ ਕਿ 'ਤੁਹਾਡਾ ਕਾਨੂੰਨ ਕੋਈ ਚੀਜ ਨਹੀ ਤੁਹਾਡੀਆਂ ਅਦਾਲਤਾਂ ਇਨਸਾਫ ਦੇ ਨੇੜੇ ਢੁਕਣ ਦਾ ਨਾਂਉ ਨਹੀ ਲੈਂਦੀਆਂ ਸੋ ਅਜ ਏਹ ਤਿੰਨ ਵਾਰੀ ਤੋਪ ਚਲਣ ਨੇ ਸਿਧ ਕਰ ਦਿਤਾਹੈ ਕਿ ਤੁਸੀ ਵੀ ਝੂਠੇ ਹੋ ਅਤੇ ਤੁਹਾਡਾ ਕਾਨੂੰਨ ਵੀ ਝੂਠਾਹੈ ਸੋ ਹੁਣ ਤੋਪ ਚਲਾਓ ਹੁਣ ਮੇਰੇ ਪਯਾਰੇ ਚੀਨੀ ਵਾਲੇ ਸਤਿਗੁਰੂ ਦਾ ਹੁਕਮ ਹੈ।" ਚੌਥੀ ਵਾਰ ਤੋਪ ਚਲੀ ਤੇ ਭਾਈ ਹੀਰਾ ਦੇ ਸਰੀਰ ਨੂੰ ਰੂੰ ਵਾਂਗੂ ਪਿੰਜਦੀ ਉਡਾਕੇ ਲੈਗਈ ਬਸ ਓਸੇ ਦਿਨ ਤੋਂ ਭਾਰਤ ਵਿਚੋ ਬ੍ਰਿਟਿਸ਼ ਸਰਕਾਰ ਦਾ ਤੇਜ਼ਸ੍ਵੀ ਰਾਜ ਮਧਮ ਪੈ ਗਿਆ। ਇਸੇਤਰਾਂ ਵਾਰੋ ਵਾਰੀ ਸਿੰਘ ਆਪ ਹੀ ਦੀਵਾਨ ਵਿਚੋਂ ਉਠਕੇ ਔਦੇ ਤੇ ਤੋਪਦੇ ਅਗੇ ਛਾਤੀ ਤਾਣਕੇ ਖੜੇ ਹੋ ਜਾਂਦੇ ਗੋਲਾ ਵਜਦਾ ਤੇ ਸਰੀਰ ਦੇ ਟੋਟੇ ਟੋਟੇ ਕਰਕੇ ਅਕਾਸ਼ਨੂੰ ਲੈ ਉਡਦਾ। ੬੬ ਸਿੰਘਾਂ ਵਿਚੋਂ ੫੦ ਨੂੰ ਇਸੇ ਤਰਾਂ ਹੀ ਬੇ ਗੁਨਾਹਾਂ ਨੂੰ ਮੌਤ ਦੇ ਘਾਟ ਉਤਾਰਿਆ ਏਨਾ ਵਿਚੋਂ ੨ ਸਿੰਘ ਬੱਚੇ ੧੨ ਸਾਲਦੀ ਉਮਰ ਦੇ ਸਨ। ਏਨਾ ਦਾ ਨਾਉਂ ਬਾਬਾ

ਬਿਸਨ ਸਿੰਘ ਜੀ ਤੇ ਬਾਬਾ ਹਰਨਾਮ ਸਿੰਘ ਜੀ ਪਿੰਡ ਰੜ ਦੇ ਰਹਿਣ ਵਾਲੇ ਸਨ। ਏਨਾ ਦੋਹਾਂ ਦੀਆਂ ਮਾਈਆਂ ਬੇਬੇ ਰਾਇ ਕੌਰ ਤੇ ਬੇਬੇ ਖ਼ੇਮਕੌਰ ਸੀ। ਏਹ ਦੋਏ ਵੀ ਸਹੀਦਾ ਦੇ ਨਾਲ ਸਨ। ਏਨਾ ਦੀ ਛੋਟੀ ਉਮਰਾ ਦੇਖਕੇ ਕਾਵਨ ਦੀ ਮੇਮ ਦੇ ਦਿਲ ਵਿਚ ਦਯਾ ਆਗਈ ਅਤੇ ਕਾਵਨ ਨੂ ਆਖਣ ਲਗੀ "ਸਾਹਬ ਏਨਾ ਮਾਸੂਮ ਬਚਿਆਂ ਤੇਰਾ ਅਤੇ ਕਿਸੇਦਾ ਕੀ ਵਿਗਾ-ੜਿਆਏ ਏਨਾ ਬੇਗੁਨਾਹਾਂ ਨੂ ਮਾਰਕੇ ਕਾਹਨੂ ਮਾਸੂਮਾਂ ਦੇ ਪਾਪਦੇ ਭਾਗੀ ਬਣਦੇ ਹੋ ਏਨਾਨੂ ਛਡਦਿਓ। ਜਿਉ ੨ ਡੇਰ ਹੋਵੇ ਤਿਉ ਤਿਉ ਇਹ ਦੋਏ ਸਿੰਘ ਬੱਚੇ ਤੋਪਾ ਅਗੇ ਖਲੋਤੇ ਆਖ ਰਹੇ ਸਨ:—

ਬਿਸਨ ਸਿੰਘ ਹਰਨਾਮ ਸਿੰਘ ਕਹਿਣ ਦੋਵੇਂ
ਸਾਨੂ ਕਾਸਤੇ ਤੁਸੀਂ ਨਾ ਮਾਰਦੇ ਹੋ।
ਸਾਡੇ ਨਾਲ ਕਿਉਂ ਕਾਸਤੇ ਢਿਲ ਕੀਤੀ
ਕਿਉਨਾ ਤੋਪ ਨੂ ਤੁਸੀ ਸਮਾਰਦੇ ਹੋ।
ਅਸੀ ਦੋਏ ਭਰਾਵਾ ਦੇ ਨਾਲ ਰਲੀਏ
ਸਾਡੇ ਨਾਲ ਕੀ ਪਾਪ ਪਸਾਰਦੇ ਹੋ।
ਸਾਬ ਏਨਾ ਦਾ ਤੋੜਿਆ ਨਹੀ ਚਾਂਹਦੇ
ਤੁਸੀਂ ਬੇਹਲੀਆਂ ਗਲਾਂ ਕੀ ਮਾਰਦੇ ਹੋ।
ਸਾਨੂ ਹੁਣੇ ਮਾਰੋ ਪਿਛੋਂ ਹੋਰਨਾ ਨੂ
ਕਾਹਨੂ ਪਾਪ ਦੇ ਪੈਰ ਖਲਾਰਦੇ ਹੋ।
ਅਸੀਂ ਧਰਮ ਉਤੋਂ ਸੀਸ ਵਾਰਨੇ ਹਨ
ਸਾਨੂ ਤੁਸੀਂ ਕੀ ਹੋਰ ਸਖਾਰਦੇ ਹੋ।
ਏਹ ਜਗਤ ਸਰਾਇ ਮੁਸਾਫਰਾਂ ਦੀ
ਤੁਸੀਂ ਸਚ ਕੀ ਦੇਖ ਨਿਹਾਰਦੇ ਹੋ।
ਦੇਹਾਂ ਝੂਠੀਆਂ ਆਤਮਾਂ ਸਦਾ ਸਚਾ
ਕਿਉਂ ਨਹੀਂ ਚਿਤ ਦੇ ਵਿਚ ਵਿਚਾਰਦੇ ਹੋ।
ਕਾਲਾ ਸਿੰਘ ਨਾ ਮੌਤ ਦਾ ਖੌਫ ਸਾਨੂ
ਤੁਸੀਂ ਫੋਕੀਆਂ ਫੜਾਂ ਕੀ ਮਾਰਦੇ ਹੋ।
(ਸੁਰਗ ਵਾਸੀ ਬਾਬਾ ਕਾਲਾ ਸਿੰਘ ਜੀ)

ਓਥੇ ਜਿਤਨੇ ਲੋਕੀ ਖਲੋਤੇ ਸਨ ਓਹ ਸਾਰੇ ਹੀ ਏਨਾ ਬਚਿਆਂ ਦੀ ਮੌਤ ਦਾ ਦ੍ਰਿਸ਼ਯ ਦੇਖ ਤ੍ਰਾਹ ਤ੍ਰਾਹ ਕਰ ਉਠੇ। ਲੋਕਾਂ ਨੇ ਦੁਹਾਈ ਦਿਤੀ ਕਿ ਏਨਾਂ ਨੂ ਨਾ ਮਾਰੋ ਏਨਾ ਤੁਹਾਡਾ ਕੀ ਵਗਾੜਿਆ ਏ। ਲੋਕਾਂ ਦੀ ਹਾਲ ਦੁਹਾਈ ਤੇ ਮੇਮ ਦੀ ਗਲ ਸੁਣਕੇ ਕਾਵਨ ਓਨਾਂ ਬਚਿਆਂ ਨੂ ਆਖਣ ਲਗਾ:——

"ਵੈਲ ਲੜਕੋ ਮੇਮ ਸਾਹਬ ਟੁਮਾਰੇ ਪਰ ਬਹੁਟ ਖੁਸ਼ ਹੈ ਔਰ ਵੋਹ ਟੁਮਾਰੇ ਕੋ ਛੋੜਨਾ ਚਾਹਟੇ ਹੈਂ ਇਸ ਲਈ ਟੁਮ ਕੈਹ ਡੋ ਕਿ ਹਮ (ਸਤਿਗੁਰੂ) ਰਾਮ ਸਿੰਘ ਕੇ ਸਿਖ ਨਹੀ ਔਰ ਇਨ ਕੀ ਟੁਮ ਮਾਫੀ ਮਾਂਗੋ" ਏਹ ਗਲ ਸੁਣਕੇ ਦੋਏਂ ਸਿਖ ਬਚੇ ਰੋ ਪਏ ਏਨਾਂ ਦੀਆਂ ਮਾਤਾ ਫੌਜੀ ਪਹਿਰੇ ਵਿਚੋਂ ਨਿਕਲਕੇ ਏਨਾ ਕੋਲ ਆ ਗਈਆਂ ਅਤੇ ਆਖਣ ਲਗੀਆਂ "ਵਾਹ ਏਹ ਕੀ ਕਰਦੇ ਹੋ ਗੀਦੀਓ ਸਾਡਾ ਸ਼ੀਰ ਪੀ ਕੇ ਰੋਣ ਲਗੇ ਹੋਏ ਹੋ ਹਸਦੇ ਹਸਦੇ ਜਾਨਾਂ ਦਿਓ ਅਤੇ ਜਾਕੇ ਸਾਹਬ ਜ਼ਾਦਿਆਂ ਦੇ ਦ੍ਰਸਨ ਕਰੋ ਜੋ ਤੁਹਾਡੀ ਉਡੀਕ ਵਿਚ ਖਲੋਤੇ ਹਨ ਖਬਰ ਦਾਰ ਜੇ ਏਹ ਗਲ ਆਖੀ ਕਿ ਅਸੀਂ ਗੁਰੂ ਦੇ ਸਿਖ ਨਹੀਂ ਤੇ ਮਾਫੀ ਮੰਗਦੇ ਹਾਂ ਸਾਨੂ ਛਡ ਦਿਓ। ਜੇ ਘਰ ਜਾਕੇ ਕਿਸੇ ਬੀਮਾਰੀ ਨਾਲ ਮਰਗਏ ਫੇਰ ਕੀ ਕਰੋਗੇ" ਭਾਈ ਬਿਸਨ ਸਿੰਘ ਤੇ ਹਰਨਾਮ ਸਿੰਘ ਜੀ ਨੇ ਜਵਾਬ ਦਿਤਾ ਕਿ 'ਮਾਤਾ ਜੀ ਅਸੀਂ ਮੌਤ ਤੋਂ ਡਰਕੇ ਨਹੀ ਰੋਂਦੇ ਅਸੀਂ ਤੇ ਇਸ ਲਈ ਰੋਂਦੇ ਹਾਂ ਕਿ ਸਾਨੂ ਕਿਉਂ

ਨਹੀ ਛੇਤੀ ਉਡਾਯਾ ਜਾਂਦਾ ਅਸੀਂ ਆਪਣੇ ਕੰਨਾ ਨਾਲ ਸਤਿਗੁਰਾਂ ਦੀ ਨਿੰਦਯਾ ਸੁਣਕੇ ਆਪਣੇ ਕੰਨ ਅਪਵਿਤ੍ਰ ਕੀਤੇ ਹਨ। ਇਸ ਤੋਂ ਚੰਗਾ ਸੀ ਕਿ ਅਸੀਂ ਪਹਿਲਾਂ ਹੀ ਮਰ ਜਾਂਦੇ ਮਾਤਾ ਜੀ ਸਾਨੂ ਮੌਤ ਦਾ ਡਰ ਨਹੀਂ ਔਹ ਵੇਖੋ ਸਰਦਾਰ ਹੀਰਾ ਸਿੰਘ ਜੀ ਲਹਿਣਾ ਸਿੰਘ ਜੀ ਅਨੂਪ ਸਿੰਘ ਜੀ ਤੇ ਹੋਰ ਸਹੀਦ ਤੇ ਸਤਿਗੁਰੂ ਸਚੇ ਪਾਤਸ਼ਾਹ ਸਾਨੂ ਖੜੇ ਉਡੀਕਦੇ ਹਨ ਅਸੀ ਛੇਤੀ ਜਾਕੇ ਦ੍ਰਸ਼ਨ ਕਰਨਾ ਚਾਂਹਦੇ ਹਾਂ" ਮਾਈਆਂ ਨੇ ਪਯਾਰ ਨਾਲ ਪੁਤ੍ਰਾਂ ਨੂ ਛਾਤੀ ਨਾਲ ਲਾ ਮੂੰਹ ਚੁੰਮ ਕੇ ਆਖਿਆ ਸ਼ਾਬਾਸ਼ ਬੇਟਾ ਸਿਖ ਬੱਚੇ ਦਾ ਧਰਮ ਹੀ ਏਹ ਹੈ ਮਾਈਆਂ ਦੀਵਾਨ ਸਥਾਨ ਗਈਆਂ ਕਾਵਨ ਨੇ ਫਿਰ ਆਪਣੇ ਓਹੀ ਸਬਦ ਦੁਹਰਾਏ ਜਿੰਨਾ ਨੂ ਸੁਣਕੇ ਸਿਖ ਬਚੇ ਚੋਰ ਤੰਗ ਹੋਏ ਕਿਹਾ ਕਿ ਮੈਂ ਸਾਹਬ ਦ ਕੋਲ ਨੇੜੇ ਹੋਕੇ ਅਰਜ ਕਰਨੀ ਚਾਂਹਦਾਂ ਹਾਂ। ਸਾਹਬ ਨੀਵਾਂ ਹੋਕੇ ਕੋਲਆਕੇ ਜਦੋਂ ਸਿਖ ਬਚੇ ਦੀ ਗਲ ਸੁਣਨ ਲਗਾ। ਸਾਹਬ ਦੀ ਵਧੀ ਹੋਈ ਦਾੜੀ ਸਿਖ ਬਚੇ ਨੇ ਅਜੇਹੀ ਫੜ ਕੇ ਖਿਚੀ ਜੋ ਸਾਹਬ ਦੀ ਜਾਨ ਕਾਗਸੇ ਆਗਈ। ਸਾਰਾ ਜੋਰ ਕਾਵਨ ਲਾ ਚੁਕਿਆ ਪਰ ਬਚੇ ਨੇ ਦਾੜੀ ਨਾ ਹੀ ਛਡੀ ਅਤੇ ਤਦ ਹੀ ਛਡੀ ਜਦ ਧੜ ਨਾਲੋਂ ਸਿਰ ਜੁਦਾ ਹੋਗਿਆ ਇਉਂ ਭਾਈ ਬਿਸ਼ਨ ਸਿੰਘ ਜੀ ਭਰਾਵਾਂ ਦੇ ਨਾਲ ਰਲੇ ਤੇ ਸ਼ਹੀਦੀ ਪ੍ਰਾਪਤ ਕੀਤੀ। ਅਤੇ ਭਾਈ ਹਰਨਾਮ ਸਿੰਘ ਜੀ ਨੂ ਤੋਪ ਅਗੇ ਉਡਾਯਾ ਗਿਆ ਉਸ ਸਮੇ ਦਾ ਚਿਤ੍ਰ ਇਸ ਕਵਿਤਾ ਰਾਹੀ ਡਾਢਾ ਸੋਹਣਾ ਅੰਕਿਤ ਹੋਯਾਏ:—

ਮਾਏ ਵੇਖ ਅਜ ਕਹਿਰਦਾ ਮੀਂਹ ਲਥਾ
ਗੜਾ ਵਸਦਾ ਪਿਆ ਗੁਲਜ਼ਾਰ ਅੰਦਰ।
ਆਨ ,ਫੰਧਕਾਂ ਬੁਲ ਬੁਲਾਂ ਫਾਹੀਆਂ ਨੇ
ਸ਼ੋਕ ਪਿਆ ਹੈ ਤਦੇ ਬਹਾਰ ਅੰਦਰ।
ਭਾਰਤ ਪੁਤ ਸੋਹਣੇ ਵਾਜਾਂ ਵਾਲੜੇ ਜੋ
ਬੰਨੇ ਹੋਏ ਨੇ ਇਕ ਕਤਾਰ ਅੰਦਰ।
ਚੇਹਰੇ ਤੇਜ ਚਮਕੇ ਵਾਂਗੂ ਲਾਲ ਸੋਹਣੇ
ਸੋਹਣੇ ਹੰਸਾਂ ਦੀ ਖੜੀਏ ਡਾਰ ਅੰਦਰ।
ਗਊ ਗ੍ਰੀਬ ਦਾ ਦੁਖ ਨਾ ਝਲ ਸਕੇ
ਕੀਤੇ ਸ਼ੋਕ ਨੇ ਆਨ ਲਾਚਾਰ ਅੰਦਰ।
ਦੁਖ ਭਾਰਤ ਦਾ ਵੇਖ ਨਾ ਝਲਿਆਏ
ਤਦੇ ਆਏ ਨੀ ਪ੍ਰੇਮ ਬਜਾਰ ਅੰਦਰ।
ਉਤੇ ਤਲੀ ਦੇ ਸੀਸ ਟਿਕਾਏ ਜੇਹੜਾ
ਹਥੀਂ ਆਪਣੀ ਖੰਡੇ ਦੀ ਧਾਰ ਅੰਦਰ।
ਪਾਵੇ ਪੈਰ ਨਿਸੰਗ ਮਲੰਗ ਬਣਕੇ
ਉਤੇ ਦੇਸ਼ ਦੇ ਸੀਸ ਨੂ ਵਾਰ ਅੰਦਰ।
ਗਲੀ ਪਯਾਰੇ ਦੀ ਉਚਰ ਨਾ ਲਭਦੀਏ
ਜਿਚਰ ਦੁਨੀ ਦਾ ਰਹੇ ਪਯਾਰ ਅੰਦਰ।
ਛਡ ਬਾਲ ਸਖਾਈ ਦੇ ਯਾਰ ਸੋਹਣੇ
ਰਖੇ ਪ੍ਰੀਤਨਾਂ ਕਾਮਨੀ ਨਾਰ ਅੰਦਰ।
ਉਸੇ ਗਲੀ ਦੇ ਏਹ ਪੰਧਾਊ ਦਿਸਦੇ
ਤਦੇ ਆਏ ਨੀ ਸੀਸ ਉਤਾਰ ਅੰਦਰ।
ਔਹ! ਤਕ ਰੜਾ ਪਿਯਾ ਵਸਦਾਏ
ਫਾਇਰ ਤੋਪ ਦੇ ਨਹੀ ਸ਼ੁਮਾਰ ਅੰਦਰ।
ਤੂੰਬੇ ਇਕ ਦੇ ਤੋਪ ਉਡਾ ਦੇਂਦੀ
ਦੂਜਾ ਖੜਾ ਹੈ ਗੋਲੇ ਦੀ ਮਾਰ ਅੰਦਰ।
ਗਮ ਫਿਕਰ ਅੰਦੇਸ਼ ਨਾ ਹਾਇ ਮਰਿਆ
ਦੇਵੋ ਛਡ ਨਾ ਆਵੇ ਮੁਖਾਰ ਅੰਦਰ।
ਮੇਰੀ ਵੇਰ ਹੈ ਲਾਓ ਨਾ ਦੇਰ ਛੇਤੀ
ਕਰਾਂ ਦ੍ਰਸ ਜਾ ਗੁਰੂ ਦਰਬਾਰ ਅੰਦਰ।
ਕਾਹਲਾ ਇਕ ਕੋਲੋਂ ਇਕ ਦਿਸਦਾਏ
ਮਿਲਨ ਮਰਤਬੇ ਜਿਵੇਂ ਸਰਕਾਰ ਅੰਦਰ।

੫ ਮਾਘ ੧੯੨੮ ਨੂੰ ਸਰ ਡਗਲਸਫਾਰ
ਫਾਂਸੀ ਤਾਂਈ ਹਾਸੀ ਕਰ ਛਡ ਦੇਨੀ
ਡਰ ਮੌਤ ਦਾ ਨਹੀ ਵਿਚਾਰ ਅੰਦਰ।
ਨੀ ! ਓਹ ਵੇਖ ਇਕ ਅੱਲੜ੍ਹ ਬਾਲ ਜਾਪੇ
ਖਾਧਾ ਪੀਤਾ ਨਾ ਜਿਸ ਸੰਸਾਰ ਅੰਦਰ।
ਜਿਸ ਮਾਤ੍ਰੇ ਦਾ ਸੋਹਣਾ ਏਹ ਲਾਲ ਮਰਸੀ
ਡੁਬ ਜਾਵਸੀ ਹੰਝੂ ਦੀ ਧਾਰ ਅੰਦਰ।
ਜਿਸ ਭੈਣ ਦਾ ਵੀਰ ਏਹ ਨਢੜਾ ਸੀ
ਕਿਵੇਂ ਰਹਿਣਗੇ ਪ੍ਰਾਨ ਗਮਖਾਰ ਅੰਦਰ।
ਸੁਣ ਸੀ ਹਾਇ ਜਦ ਵੀਰ ਸ਼ਹੀਦ ਹੋਯਾ
ਸੜ ਜਾਵਸੀ ਦੁਖਾਂ ਦੀ ਨਾਰ ਅੰਦਰ।
ਸੁਹਣਾ ਮੁਖੜਾ ਚੌਧਵੀ ਚੰਨ ਜੇਹਾ
ਛਪ ਜਾਵਸੀ ਮੌਤ ਦੀ ਗਾਰ ਅੰਦਰ।
ਐ ! "ਕਾਵਨ" ਨਾ ਜੁਲਮ ਕਮਾ ਡਾਢਾ
ਨੇਕੀ ਖਟ ਕੁਝ ਏਸ ਬਜਾਰ ਅੰਦਰ।

## ਕਾਵਨ ਦੀ ਮੇਮ

ਮੇਮ ਆਖਦੀ ਮਾਰਨਾ ਸਾਹਬ ਇਸਨੂੰ
ਤਰਸ ਕਰ ਕੁਝ ਏਸ ਨਾਦਾਨ ਉਤੇ।
ਫਸਿਆ ਏਹ ਅਨਜਾਣ ਅਨਭੋਲ ਏਵੇਂ
ਕੁਝ ਡਿਠਾ ਨਾ ਏਸ ਜਹਾਨ ਉਤੇ।
ਸ਼ਕਲ ਵੇਖ ਇਸਦੀ ਅਕਲ ਗੁੰਮ ਹੋਵੇ
ਕਿਵੇਂ ਬਧਾ ਸੂ ਲਕ ਮਰਜਾਣ ਉਤੇ।
ਕਰੇ ਜੋ ਜਾਣੀ ਜ਼ੁਰਪਵਾਰ ਸੱਟਾਂ
ਏਸ ਸੋਹਣਿਆਂ ਦੇ ਮਿਹਰਵਾਨ ਉਤੇ।

## ਕਾਵਨ ਦਾ ਉਤ੍ਰ

ਜੇਕਰ ਆਖੇ ਮੈ ਸਿਖ ਨਹੀ ਸਤਿਗੁਰੂ ਦਾ
ਏਹਨੂੰ ਮਰਨ ਤੋਂ ਹੁਣੇ ਬਚਾ ਦਿਆਗਾ।
ਸਿਖੀ ਛਡ ਬਣੇ ਵਫਾਦਾਰ ਪਰਜਾ
ਨਾਲ ਮਾਣਦੇ ਘਰ ਪੁਚਾ ਦਿਆਗਾ।
ਰਖੇ ਐਠ ਸਿਖੀ ਵਾਲੀ ਅਜੇ ਭੀ ਜੇ
ਧਰ ਤੋਪ ਦੇ ਅੱਗੇ ਉਡਾਦਿਆਗਾ।
ਲੋਕੀ ਜਾਣਦੇ ਨੀ ! ਮੇਰਾ ਨਾਉ "ਕਾਵਨ"
ਮੈਭੀ ਆਪਣਾ ਜ਼ੋਰ ਵਿਖਾ ਦਿਆਗਾ।

## ਕਵੀ

ਭਲਾ ਸਿਖ ਹੋਵੇ ਸਤਿਗੁਰੂ ਰਾਮਸਿੰਘ ਦਾ
ਏਹ ਗਲ ਸੁਣਕੇ ਜਰ ਜਾਇ ਕਿਵੇਂ।
ਅੰਮ੍ਰਿਤਪਾਨ ਕੀਤਾ ਖੰਡੇ ਧਾਰ ਹੋਵੇਂ ਮੌਤ
ਸਾਹਮਣੇ ਦੇਖ ਡਰ ਜਾਏ ਕਿਵੇਂ
ਹੋ ਦੀਦਾਰ ਕੀਤਾ ਚੀਨੀ ਵਾਲੜੇ ਦਾ
ਅਗੇ ਗੈਰ ਦੇ ਵਾਸਤਾ ਪਾਇ ਕਿਵੇਂ।
ਕੰਨੀ ਸੁਣਕੇ ਨਿੰਦਯਾ ਸਤਿਗੁਰੁ ਦੀ
ਦੇਵੇ ਸੀਸ ਨਾ ਧੀਰ ਧਰਾਇ ਕਿਵੇ।

( ਭਾਈ ਬਿਸ਼ਨਸਿੰਘ ਜੀ ਦੀ ਸ਼ਹੀਦੀ )

ਲੰਮੀ ਦਾੜ੍ਹੀ ਨੂੰ ਪਾਇਕੇ ਹਥ ਦੋਵੇਂ
ਝਟਕਾ ਮਾਰਕੇ ਫੇਰ ਹਲਾ ਦਿਤੀ।
ਮੂੜ ਆਖੀ ਨਾ ਮੈਨੂੰ ਮੈ ਸਿਖ ਨਾਹੀ
ਗਰਜ਼ ਸ਼ੇਰ ਨੇ ਜਾਨ ਸੁਕਾ ਦਿਤੀ।
ਪਾਸੋਂ ਖੜੇ ਸਨ ਕਾਵਨ ਦੇ ਨੌਕਰਾਂ ਨੇ
ਹਾਲ ਵੇਖ ਤਲਵਾਰ ਚਲਾ ਦਿਤੀ
ਛਡੇ ਹਥ ਪਿਛੋਂ ਪਹਿਲਾਂ ਸੂਰਮੇ ਨੇ
ਸੋਹਣੀ ਜਿੰਦੜੀ ਘੋਲ ਘੁਮਾ ਦਿਤੀ।

ਇਹ ਤੇ ਇੰਵ ਸ਼ਹੀਦ ਹੋਗਏ। ਮਾਈ ਇੰਦਕੌਰ ਹੰਢਿਆਏ ਵਾਲੀ ਤੇ ਮਾਈ ਖੇਮ ਕੌਰ ਰੜਵਾਲੀ ਨੇ ਬਹੁਤ ਜੋਰ ਲਾਯਾ ਕਾਵਨ ਨੂੰ ਭਲਾ ਬੁਰਾ ਆਖਿਆ ਤੇ ਭਜ ਭਜ ਕੇ ਤੋਪਾਂ ਅਗੇ ਹੋਈਆਂ ਪਰ ਓਨਾ ਨੂੰ ਕਿਸੇ ਸ਼ਹੀਦ ਨਾ ਕੀਤਾ। ਪੰਜਾਹਾ ਦੇ ਸ਼ਹੀਦ ਹੁੰਦਿਆ ਹੀ ਦਿਨ ਛਪਗਿਆ ਤੇ ੧੬ ਸਿੰਘ ਰਾਤ ਨੂੰ ਓਸੇ ਮਦਾਨ ਵਿਚ ਭੁਖਨ ਭਾਣੇ ਰਿਆਸਤੀ ਫੌਜਾ ਦੇ ਪਹਿਰੇ ਵਿਚ ਛਡ ਕਾਵਨ ਮੌਜ ਨਾਲ ਘਰ ਚਲਿਆ ਗਿਆ ਤੇ ਸਿੰਘ ਸਾਰੀ ਰਾਤ ਸਬਦ ਪੜ੍ਹਦੇ ਰਹੇ।

ਸਥ, ਕਮਿਸਨਰ ਅੰਬਾਲਾ ਕੋਟਲੇ ਆਯਾ ਅਤੇ ਆਕੇ ਕਾਵਨ ਆਖਣਲਗਾ ਕਿ ਜਦ ਤੈਨੂ ਮੈ ਲਿਖ ਦਿਤਾ ਸੀ ਕਿ ਮੇਰੇ ਆਖਿਆਂ ਬਿਨਾ ਕੋਈ ਕਾਰਵਾਈ ਨਾ ਕਰੀਂ ਤਾ ਤੈਂ ਅਜੇਹਾ ਕਿਉਂ ਕੀਤਾ ਕਾਵਨ ਆਖਣ ਲਗਾ ਮੈਨੂ ਤੇਰੀ ਚਿਠੀ ਦਾ ਚੇਤਾਹੀ ਨਹੀ ਆਯਾ ਇਸ ਲਈ ਮੈ ਜੋ ਕੁਝ ਕਰਨਾ ਸੀ ਓਹ ਤੇ ਕਰ ਬੈਠਾਹਾਂ ਹੁਣ ਮੇਰੀ ਇਜ਼ਤ ਆਬਰੂ ਤੁਹਾਡੇ ਹਥ ਹੈ। ਏਹ ਗਲ ਸੁਣਕੇ ਜੇਹੜਾ ਫਾਰਸਿਥ ਕਾਵਨ ਨੂ ਸਿਖਾਂ ਤੇ ਮਕੱਦਮੇ ਚਲਾਣ ਦੀ ਸਲਾਹ ਦਿੰਦਾਸੀ ਅਤੇ ਜਿਸ ਲਿਖਯਾ ਸੀ ਕਿ ਮੌਤਦੀ ਸਜਾ ਕਿਸੇ ਨੂ ਨਾ ਦੇਣੀ ਓਸਨੇ ਆਪਹੀ ੧੭ ਜਨਵਰੀ ਨੂ ਬਾਕੀ ੧੬ ਸਿੰਘਾਂ ਨੂ ਫਾਂਸੀਦਾ ਹੁਕਮ ਸੁਣਾਯਾ ਜੋ ਖੁਸ਼ੀ ਖੁਸ਼ੀ ਫਾਸੀ ਨਾਲੋ ਤੰਦੀ ਲੁਹਾਕੇ ਰੇਸ਼ਮਦਾ ਰਸਾ ਗਲ ਵਿਚ ਪਾਕੇ ਸਹੀਦ ਹੋਏ। ਭਾਈ ਪ੍ਰਮਾਨੰਦ ਜੀ ਐਮ. ਏ. ਆਪਣੀ ਤ੍ਵਾਰੀਖ ਹਿੰਦ ਵਿਚ ਲਿਖਦੇ ਹਨ ਕਿ ਇਸ ਨਜਾਰੇਨੂ ਇਕ ਅੰਗ੍ਰੇਜ ਨੇ ਕੋਟਲੇ ਵਿਚ ਆਪਣੀ ਅਖੀ ਡਿਠਾ ਅਤੇ ਓਹ ਆਪਣੇ ਸਫਰ ਨਾਮੇ ਵਿਚ ਲਿਖਦਾਏ ਕਿ "ਸਾਰਾ ਯੂਰਪ ਇਕ ਈਸਾ ਤੇ ਨਾਜ਼ ਕਰਦਾਏ ਪਰ ਅਜ ਮੈ ਕਈ ਈਸਾ ਏਥੇ ਸੂਲੀ ਚੜਦੇ ਤੇ ਮੌਤ ਨੂ ਮਜਾਖਾ ਕਰਦੇ ਡਠੇ।" ਇੰਞਸਿੰਘਾਂ ਦਾ ਖਾਤਮਾ ਕਰਕੇ ਨਰਦੋਸਿਆਨੂ ਤੋਪਾ ਅਗੇ ਅਤੇ ਫਾਂਸੀਆਂ ਲੁਆਕੇ ਅਜ਼ਾਦੀ ਦੇ ਪ੍ਵਾਨਿਆਂ ਦਾ ਖੁਰਾਖੋਜ ਮਿਟਾਕੇ ਏਹਲੋਕ ਖੁਸ਼ ਹੋਏ।

## ਮਾਲੇਰ ਕੋਟਲੇ ਚਿਵ ਹੋਏ ਸ਼ਹੀਦਾ ਦਾ ਨਾਮ ਗ੍ਰਾਮ ਤੇ ਪਤਾ ਠਿਕਾਣਾ

"ਰਿਆਸਤ ਨਾਭਾ"

(੧) ਸਰਦਾਰ ਹੀਰਾ ਸਿੰਘ ਜੀ ਰਾਈਸ ਸਕ੍ਰੋਂਦ
(੨) ਸਰਦਾਰ, ਲਹਿਣਾ ਸਿੰਘ ਜੀ ਰਾਈਸ ...... ...... ...... ਸਕ੍ਰੋਂਦੀ
(੩) ਸਰਦਾਰ ਅਨੂਪ ਸਿੰਘ ਜੀ " "
(੪)ਮਿਤ ਸਿੰਘ ਜੀ " " "
(੫) ਕਟਾਰ ਸਿੰਘ ਜੀ ਧਨੌਲਾ
(੬) ਪਰਸਾ ਸਿੰਘ ਜੀ ਗੁਰੂ ਸਰ
(੭) ਧਿਆਨ ਸਿੰਘ ਜੀ ਭਦਲ ਥੂਹਾ
(੮) ਰਤਨ ਸਿੰਘ ਜੀ ਭਦਲ ਥੂਹਾ
(੯) ਭੂਪ ਸਿੰਘ ਜੀ ਦਯਾਲ ਗੜ
(੧੦) ਅਤਰ ਸਿੰਘ ਜੀ ਦਯਾਲ ਗੜ
(੧੧) ਹਰਨਾਮ ਸਿੰਘ ਜੀ ਗਿੱਲ
(੧੨) ਗੁਜਰ ਸਿੰਘ ਜੀ ਹਰੀ ਪੁਰ

"ਰਿਆਸਤ ਪਟਿਆਲਾ"

(੧੩) ਨੰਦ ਸਿੰਘ ਜੀ ਹੰਢਿਆਯਾ
(੧੪) ਸ਼ਿਆਮ ਸਿੰਘ ਜੀ ਜੋਗਾ
(੧੫) ਜੁਵਾਹਰ ਸਿੰਘ ਜੀ ਜੋਗਾ
(੧੬) ਸੱਦਾ ਸਿੰਘ ਜੀ ਜੋਗਾ
(੧੭ ਕਾਹਲਾ ਸਿੰਘ ਜੀ ਦਿਆਲਪੁਰ ਕੋਟਲਾ
(੧੮) ਸੁਜਾਨ ਸਿੰਘ ਜੀ ਫੁਲੇੜਾ
(੧੯) ਬਰਿਆਮ ਸਿੰਘ ਜੀ ਮੂੰਮ
(੨੦) ਬੀਰ ਸਿੰਘ ਜੀ ਮੂੰਮ
(੨੧) ਨਿਰੈਣ ਸਿੰਘ ਜੀ ਰੰਙੀਆਂ।
(੨੨) ਨਥਾ ਸਿੰਘ ਜੀ ਬ੍ਰਨਾਲਾ
(੨੩) ਬ੍ਰਯਾਮ ਸਿੰਘ ਜੀ ਬ੍ਰਨਾਲਾ
(੨੪) ਰਤਨ ਸਿੰਘ ਜੀ ਬ੍ਰਨਾਲਾ
(੨੫) ਹਰਨਾਮ ਸਿੰਘ ਜੀ ਧਮੋਟ
(੨੬) ਸਦਾ ਸਿੰਘ ਜੀ ਰੜ
(੨੭) ਨਰੈਣ ਸਿੰਘ ਜੀ ਰੜ

(੨੮) ਅਤਰ ਸਿੰਘ ਜੀ ਰੜ
(੨੯) ਬਿਸ਼ਨ ਸਿੰਘ ਜੀ ਰੜ
(੩੦) ਹੀਰਾ ਸਿੰਘ ਜੀ ਰੜ
(੩੧) ਗੁਰਦਿਤ ਸਿੰਘ ਜੀ ਰੜ
(੩੨) ਹਰਨਾਮ ਸਿੰਘ ਜੀ ਰੜ
(੩੩) ਭਗਤ ਸਿੰਘ ਜੀ ਕਾਂਝਲਾ
(੩੪) ਜੈਮਲ ਸਿੰਘ ਜੀ ਕਾਂਝਲਾ
(੩੫) ਸ਼ੇਰ ਸਿੰਘ ਜੀ ਦੀਵਾ

"ਰਿਆਸਤ ਮਾਲੇਰ ਕੋਟਲਾ"

(੩੬) ਗੁਰਮੁਖ ਸਿੰਘ ਜੀ ਨੰਬ੍ਰਦਾਰ ਫਰਵਾਹੀ
(੩੭) ਭੂਪ ਸਿੰਘ ਜੀ ਫਰਵਾਹੀ
(੩੮) ਖੜਗ ਸਿੰਘ ਜੀ ਫਰਵਾਹੀ
(੩੯) ਬੇਲਾ ਸਿੰਘ ਜੀ ਫਰਵਾਹੀ
(੪੦) ਨਿਰੈਣ ਸਿੰਘ ਜੀ ਚੂੰਘ
[੪੧] ਧਿਆਨ ਸਿੰਘ ਜੀ ਚੱਕ ਕੂਕਿਆਂ

"ਰਿਆਸਤ ਸੰਗਰੂਰ"

(੪੨) ਅਤਰ ਸਿੰਘ ਜੀ ਵਾਲੀਆ
[੪੩] ਅਲਵੇਲ ਸਿੰਘ ਜੀ ਵਾਲੀਆਂ
[੪੪] ਫਤਹ ਸਿੰਘ ਜੀ ਵਾਲੀਆਂ
( ੪੫ ) ਖੜਗਸਿੰਘ ਜੀ ਗੱਗੜਪੁਰ
( ੪੬ ) ਪ੍ਰੇਮਸਿੰਘ ਜੀ ਗੱਗੜਪੁਰ
( ੪੭ ) ਹਰਨਾਮ ਸਿੰਘ ਜੀ ਮੰਡੀ

"ਜਿਲਾ ਫੀਰੋਜ਼ਪੁਰ"

(੪੮) ਮਾਘਾ ਸਿੰਘ ਜੀ ਮਰ੍ਹਾੜ
(੪੯) ਅਤਰ ਸਿੰਘ ਜੀ ਮਰ੍ਹਾੜ
(੫੦) ਜੋਧਸਿੰਘ ਜੀ ਮਰ੍ਹਾੜ
(੫੧) ਨਿਧਾਨ ਸਿੰਘਜੀ ਸਾਦਕ
(੦੨) ਹਰਨਾਮ ਸਿੰਘ ਜੀ ਸਾਦਕ
(੫੩) ਜਗਤਸਿੰਘ ਜੀ ਗੰਜੀ

"ਜਿਲਾ ਲੁਦੇਹਾਨਾ"

(੫੪) ਉਤਮ ਸਿੰਘ ਜੀ ਰੁੜਕਾ
(੫੫) ਚੜਤ ਸਿੰਘ ਜੀ ਰੁੜਕਾ
(੫੬) ਸੁਹੇਲਸਿੰਘ ਜੀ ਲਹਿਰਾ
(੫੭) ਦੇਵਾਸਿੰਘ ਜੀ ਲੋਹਗੜ
(੫੮) ਮਹਾਂਸਿੰਘ ਜੀ ਚਾਓ
(੫੯) ਹਜਾਰਾ ਸਿੰਘ ਜੀ ਚਾਓ
(੬੦) ਬੀਰਸਿੰਘ ਜੀ ਚਾਓ
(੬੧) ਪ੍ਰੇਮਸਿੰਘ ਜੀ, ਪੀਰਦਾ ਕੋਟ
(੬੨) ਕਾਨ੍ਹ ਸਿੰਘ ਜੀ ਸੰਗੋਵਾਲ
(੬੩) ਜੀਵਨ ਸਿੰਘ ਜੀ ਬੱਲੋ
(੬੪) ਮੀਹਾਂਸਿੰਘ ਜੀ ਲਤਾਲਾ
(੬੫) ਗੁਰਮੁਖ ਸਿੰਘ ਜੀ ਲਤਾਲਾ
(੬੬) ਨਥਾਸਿੰਘ ਜੀ ਰਬੋਂ
(੬੭) ਸੁਜਾਨ ਸਿੰਘ ਜੀ ਰਬੋਂ
(੬੮) ਬੇਲਾ ਸਿੰਘ ਜੀ ਰਬੋਂ
(੬੯) ਸੇਵਾ ਸਿੰਘ ਜੀ ਰਬੋਂ
(੭੦) ਬਜੀਰ ਸਿੰਘ ਜੀ ਰਬੋਂ
(੭੧) ਸੋਭਾ ਸਿੰਘ ਜੀ ਰਬੋਂ

"ਅੰਮ੍ਰਿਤਸਰ"

(੭੨) ਬਾਬਾ ਹਾਕਮ ਸਿੰਘ ਜੀ ਝਬਾਲ

ਬਹੁਤ ਸਾਰੀ ਖੋਜ ਕਰਨ ਤੋਂ ਅਤੇ ਪੁਰਾਤਨ ਬਜੁਰਗਾਂ ਦੇ ਪੁਛਨ ਤੋਂ ਅਜ ਤੀਕ ਸਿਰਫ ਏਨ੍ਹਾਸਿੰਘਾ ਦਾ ਹੀ ਪਤਾ ਲਗ ਸਕਿਆ ਹੈ ਅਤੇ ਜਿਥੋਂ ਤੀਕ ਮੇਰੀ ਖੋਜਹੈ ਅਤੇ "ਕੂਕਾ ਆਊਟ ਬ੍ਰੇਕ" ਵਿਚੋਂ ਪਤਾ ਲਗਦਾ ਹੈ ਸਿੰਘ ਏਨਾਂ ਤੋਂ ਬਿਨਾ ਹੋਰ ਵੀ ਏਥੇ ਸ਼ਹੀਦ ਹੋਏ ਹਨ। ਜਿੰਨਾ ਦਾ ਵੇਰਵਾ ਇਸਤਰਾ ਹੈ:--

(੪੯) ਤੋਪਾ ਨਾਲ ਉਡਾਏ
(੧) ਬਾਬਾ ਹਰਨਾਮ ਸਿੰਘ ਜੀ ਰੜਵਾਲੇ
ਉਮਰ ੧੨ ਸਾਲ ਤਲਵਾਰ ਨਾਲ
(੧) ਮਲੌਦ
(੭] ਸਤ ਕੋਟਲੇ ਦੇ ਬਜਾਰ ਵਿਚ

[੧੬] ਫਾਂਸੀ ਦਿਤੇ ਗਏ
[੪] ਕਾਲੇ ਪਾਣੀ ਭੇਜੇ ਗਏ ਸਾਰੀ ਗਿਣਤੀ ਏਥੇ ੭੮ ਦੀ ਹੈ ਇਸਤੋਂ ਬਿਨਾ ਕਿਸੇ ਸਜਣ ਨੂ ਹੋਰ ਪਤਾ ਹੋਵੇ ਓਹ ਮੈਨੂ ਨਾਉ ਤੇ ਪਿੰਡ ਸਹਿਤ ਲਿਖ ਭੇਜੇ ਮੈ ਧੰਨਵਾਦੀ ਹੋਵਾਗਾ।

ਇਸ ਪ੍ਰਸੰਗ ਨੂ ਏਥੇ ਖਤਮ ਕਰਕੇ ਹੁਣ ਸ੍ਰੀ ਸਤਿਗੁਰੂ ਰਾਮਸਿੰਘ ਜੀ ਦੇ ਪ੍ਰਦੇਸ ਗਵਨ ਸਬੰਧੀ ਸੰਖੇਪ ਤੌਰਤੇ ਲਿਖਕੇ ਇਸ ਲੇਖਨੂ ਸਮਾਪਤ ਕਰਾਗਾ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ

ਸਿੰਘਾ ਨੇ ਸ੍ਰੀ ਭੈਣੀ ਸਾਹਿਬ ਤੋਂ ਅਰਦਾ-ਸ ਕਰਕੇ ਚਾਲੇ ਪਾ ਦਿਤੇ। ਸਤਿਗੁਰਾਂ ਨੇ ਆਪਣੇ ਸਾਰੇ ਸੂਬੇ ਤੇ ਮੰਤ ਮਹੰਤ ਸਦ ਲਏ ਅਤੇ ਆਖਣ ਲਗੇ "ਕਿ ਖਾਲਸਾ ਜੀ ਅਸੀ ਕਈ ਵੇਰ ਆਖ ਚੁਕੇ ਹਾਂ ਕਿ ਅਸਾਂ ਪ੍ਰਦੇਸ ਗਵਨ ਕਰਨਾ ਹੈ ਇਸ ਨੂ ਕੋਈ ਮੋੜ ਨਹੀ ਸਕਦਾ ਕਿਉਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਗਿਆ ਇਸੇ ਤਰ੍ਹਾਂਹੀ ਹੈ ਜਿਸਨੂ ਸਿਰ ਮਥੇ ਤੇ ਧਾਰਨ ਕਰਨਾ ਮੇਰਾ ਧਰਮ ਹੈ। ਆਪ ਜੀ ਨੂ ਪਤਾ ਹੈ ਕਿ ਸ੍ਰੀ ਮਾਨ ਸ੍ਰ-ਦਾਰ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਬੁਚੜਾਂ ਨੂ ਓਨਾ ਦੀ ਕਰਨੀ ਦਾ ਫਲ ਭੁਗਤਾਨ ਲਈ ਚਾਲੇ ਪਾ ਚੁਕੇ ਹਨ। ਭਾਂਵੇ ਸਾਡੀ ਮਰਜੀ ਅਜੇਹਾ ਕਰਨ ਦੀ ਨਹੀ ਸੀ। ਮੈ ਮਨੁਖਾਂ ਵਿਚੋਂ ਹਿੰਸਾ ਦਾ ਭਾਵ ਦੂਰ ਕਰਨ ਲਈ ਯਤਨ ਕਰਦਾ ਰਿਹਾ ਹਾਂ ਤੇ ਕਰਾਂਗਾ। ਮੈਂ ਨਹੀ ਚਾਂਹਦਾ ਕ ਦੁਨੀਆ ਤੇ ਕੋਈ ਵੀ ਸ਼ਸਤ੍ਰ ਰਹਿ ਜਾਇ ਸ਼ਸਤ੍ਰਾਂ ਦੀ ਥਾਂ ਮੈਂ ਮਾਲਾਂ ਨੂ ਵੇਖਿਆ ਲੋਚਦਾ ਹਾਂ। ਮੈਂ ਸਰਦਾਰ ਹੀਰਾ ਸਿੰਘ ਜੀ ਨੂ ਕਹਿਆ ਸੀ ਕਿ ਅਜੇ ਸਮਾ ਨਹੀਂ ਤੁਸੀ ਕੁਝ ਚਿਰ ਉਡੀਕ ਕਰੋ ਜੇਹੜਾ ਕੰਮ ਤੁਸੀ ਤਲਵਾਰ ਨਾਲ ਕਰਨਾ ਚਾਂਹਦੇ ਹੋ ਮਾਲਾ ਨਾਲ ਹੀ ਹੋ ਜਾਇਗਾ। ਪਰ ਸਰਦਾਰ ਹੀਰਾ ਸਿੰਘ ਜੀ ਨੇ ਕਹਿਆ ਕਿ ਸਾਨੂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਹੁਕਮ ਹੈ ਕੇ ਗਊ ਗ੍ਰੀਬ ਪਿਛੇ ਸਿਰਦਿਓ ਆਪ ਜੀ ਨੂ ਪਤਾ ਹੀ ਹੈ ਕਿ ਮਸਤਾਨੇ ਕੋਟਲੇ ਨੂ ਚਾਲੇ ਪਾ ਚੁਕੇ ਹਨ ਬਸ ਸਾਡੇ ਪ੍ਰਦੇਸ ਗਵਨ ਦਾ ਏਹ ਇਕ ਬਹਾਨਾ ਹੈ ਪਰ ਅਸੀ ਦੁਨੀਆਂ ਦੇ ਲੋਕਾਂ ਨੂ ਏਹ ਦਸਣਾ ਹੈ ਕਿ ਏਹ ਅੰਗ੍ਰੇਜ਼ੀ ਸਰਕਾਰ ਜਿਸ ਕਾਨੂਨ ਦੀਆਂ ਅਜ ਵਧ ਵਧ ਕੇ ਫੜਾਂ ਮਾਰ ਰਹੀ ਹੈ ਅਤੇ ਜਿਸ ਦੀ ਪ੍ਰਸੰਸਾ ਕਰਦੀ ਭਾਰਤੀ ਲੋਕਾਂ ਦੇ ਮੂਹ ਤੇ ਥਕਦੀ ਨਹੀ ਏਹ ਕਾਨੂਨ ਅਸਲ ਵਿਚ ਇਨ-ਸ਼ਾਫ ਕਰਨਦੀ ਖਾਤ੍ਰ ਨਹੀ ਘੜਿਆ ਗਯਾ ਸਗੋ ਏਹ ਭਾਰਤੀ ਲੋਕਾਂ ਨੂ ਸਕੰਜੇ ਵਿਚ ਕਸਣ ਲਈ ਹੀ ਬਨਾਯਾ ਗਿਆ ਹੈ। ਅਸਾਂ ਇਸ ਕਾਨੂਨ ਦੀ ਮਿਟੀ ਪਲੀਤ ਕਰ ਕੇ ਦਸਣੀ ਹੈ। ਅਤੇ ਪੰਜਾਬ ਦੇ ਲੋਕਾਂ ਨੂ ਏਹ ਦਸਣਾ ਹੈ ਕਿ ਸਾਡੇ ਆਖੇ ਲਗਕੇ ਜਿਸ ਵਿਦੇਸ਼ੀ ਸਰਕਾਰ ਨਾਲ ਤੁਸੀਂ ਨਾ-ਮਿਲਵਰਤਨ ਨਹੀ ਕੀਤੀ ਇਸ ਦਾ ਇ-ਨਸਾਫ ਤੇ ਨਿਆਂਉ ਏਹੋ ਜੇਹਾ ਹੈ। ਇਸ ਲਈ ਭਾਈ ਲਖਾ ਸਿੰਘ ਜੀ ਏਹ ਹੁਕਮ ਸਾਡੇ, ਪ੍ਰਦੇਸ ਜਾਣਦਾ, ਭਾਵੇ ਟਲਣਾ ਨਹੀ ਪਰ ਕਾਨੂਨ ਨੂ ਝੂਠਿਆਂ ਕਰਨ ਲਈ ਅਤੇ ਅਪਣੀ ਸਚਾਈ ਵਾਸਤੇ ਤੁਸੀ ਲੁਦੇਹਾਣੇ

ਜਾਓ ਤੇ ਜਾਕੇ ਇਤਲਾਹ ਦੇ ਦਿਓ ਕਿ ਕੁਝ ਮਸਤਾਨੀਆਂ ਫੌਜਾਂ ਅਪਣੀ ਮਰਜੀ ਦੀਆਂ ਮਾਲਿਕ ਹਨ ਪਤਾ ਨਹੀ ਜੋ ਓਹ ਕੀ ਕਰ ਬੈਠਣ" ਇਸਤਰਾਂਦੀ ਇਤਲਾਹ ਦੇਣਲਈ ਸ੍ਰੀ ਸਤਿਗੁਰੂ ਰਾਮਸਿੰਘ ਜੀ ਨੇ ਬਾਬਾ ਲਖਾ ਸਿੰਘ ਜੀ ਸੂਬਾ ਨੂ ਲੁਦੇਹਾਨੇ ਭੇਜ ਦਿਤਾ ਏਨਾ ਦੀ ਇਤਲਾਹ ਤੇ ਕਿਸ ਲਿਖਨੀ ਸੀ ਏਨਾ ਨੂ (ਅਰਥਾਤ ਬਾਬਾ ਲਖਾਸਿੰਘ ਜੀ) ਨੂ ਏਥੇਹੀ (ਅਰਥਾਤ ਲੁਦੇਹਾਨੇਹੀ) ਗ੍ਰਿਫਤਾਰ ਕਰ ਲਿਆ ਤੇ ਮੁੜ ਭੈਣੀ ਸਾਹਬ ਨਾ ਭੇਜਿਆ। ਅਤੇ ਸ੍ਰੀ ਸਤਿਗੁਰੂ ਰਾਮਸਿੰਘ ਜੀ ਨੂ ਡੀ. ਸੀ. ਐਲ ਕਾਵਨ ਲੁਦੇਹਾਨਾ ਨੇ ਮਿਲਨ ਲਈ ਮਲੋਦ ਸਦਿਆ ੪ ਮਾਘਨੂ ਸਤਿਗੁਰੂ ਸਚੇ ਪਾਤਸ਼ਾਹ ਬਾਬਾ ਕਾਨਸਿੰਘ ਜੀ ਸੂਬਾ, ਬਾਬਾ ਜੁਵਾਹਰਸਿੰਘ ਜੀ ਸੂਬਾ ਬਾਬਾ ਸਾਹਬ ਸਿੰਘ ਜੀ ਸੂਬਾ ਬਾਬਾ ਖਜ਼ਾਨ ਸਿੰਘ ਜੀ ਸੂਬਾ ਤੇ ਬਾਬਾ ਜੋਗਾਸਿੰਘ ਜੀ ਨੂ ਨਾਲ ਲੈਕੇ ਮਲੋਦ ਗਏ, ਏਥੇ ਆਪਨੂ ਡੀ. ਸੀ. ਮਿਲਯਾ ਤੇ ਓਸਨੇ ਆਪਜੀ ਤੋਂ ਅੰਮ੍ਰਿਤਸਰ ਰਾਏਕੋਟ ਮੁਰੰਡੇ ਆਦਿ ਦੇ ਬੁਚੜ ਬਧਦਾ ਹਾਲ ਪੁਛਿਆ ਸਤਿਗੁਰਾਂ ਕਹਿਆ ਕਿ "ਸਾਡਾ ਹੁਕਮ ਤਲਵਾਰ ਚਲਾਣ ਦਾ ਜਾ ਕਿਸੇ ਨੂ ਮਾਰਨ ਦਾ ਨਹੀ ਸਾਡਾ ਪ੍ਰਚਾਰ ਮਨਬਚ ਕਰਮ ਕਰਕੇ ਅਹਿੰਸਾ ਦਾ ਪਾਲਨ ਕਰਨਾ ਹੈ ਪਰ ਜੇ ਕੋਈ ਇਸਦੇ ਉਲਟ ਚਲੇਤਾਂ ਓਸਦੀ ਜੁੰਮੇਵਾਰੀ ਉਸਦੇ ਆਪਣੇ ਸਿਰ ਹੈ।" ਆਪਜੀ ਨਾਲ ਹੋਰਵੀ ਬਹੁਤ ਸਾਰੇ ਬਚਨ ਹੋਏ ਡੀ. ਸੀ. ਐਲ ਕਾਵਨ ਨੇ ਸਤਿਗੁਰਾਂ ਨੂ ਏਹਵੀ ਆਖਿਆ ਕਿ "ਬਾਬਾ ਸਾਹਬ ਜੇ ਤੁਹਾਡੀ ਏਹ ਮਰਜੀ ਹੋਵੇਕਿ ਅਸੀ ਪੰਜਾਬ ਤੇ ਰਾਜ ਕਰੀਏ ਤਾਂ ਏਹ ਯਾਦ ਰਖੋ ਜਿਤਨਾ ਚਿਰ ਹਿੰਦੁਸਤਾਨ ਵਿਚ ੧ ਰੁਪੈਯਾ ਤੇ ਇਕ ਆਦਮੀ ਵੀ ਬਾਕੀ ਹੈ ਓਤਨਾ ਚਿਰ ਅਸੀ ਏਥੋਂ ਨਹੀ ਜਾ ਸਕਦੇ ਜਿਸ ਦਿਨ ਅਸੀ ਏਥੋਂ ਗਏ ਹਿੰਦੁਸਤਾਨ ਦਾ, ਧਨ ਜਾਨ ਦੇ ਜ਼ਖੀਰਿਦਾ ਖਾਤਮਾ ਕਰਕੇਹੀ ਜਾਂਵਾਗੇ।" ਸਤਿਗੁਰੂ ਜੀ ਏਥੋਂ ਸਿਆੜ ਆਰਹੇ ਤੇ ਡੀ. ਸੀ. ਕੋਟਲੇ ਨੂ ਚਲਾਗਿਆ ਅਗਲੇ ਦਿਨ ਵੀ ਸਤਿਗੁਰੂ ਸਚੇ ਪਾਤਸ਼ਾਹ ਸਿਆੜ ਹੀ ਰਹੇ ਤੇ ਤੋਪਾ ਚਲਦੀਆਂ ਸੁਣਕੇ ਸਿੰਘਾ ਦੇ ਹੌਸਲੇ ਤੇਧਰਮ ਪਿਛੇ ਸਹੀਦੀਆਂ ਪਾਣਦੀ ਪ੍ਰਸੰਸਾ ਕਰਦੇ ਰਹੇ। ਏਥੋ ਆਪ ਭੈਣੀ ਸਾਹਬ ਆ ਗਏ ਅਤੇ ਆਕੇ ਜੇਹੜੇ ਸਿੰਘ ਅਜੇ ਮੇਲਾ ਦੇਖਣ ਲਈ ਆਏ ਹਨ ਤੇ ਮੁੜਕੇ ਘਰਾ ਨੂ ਨਹੀ ਸੀ ਗਏ ਓਨਾ ਨੂ ਆਪ ਜੀ ਨੇ ਖੁਸ਼ੀਆਂ ਕੀਤਿਆਂ ਤੇ ਆਪੋ ਆਪਣੇ ਘਰ ਜਾਣ ਲਈ ਕਹਿਆ।

ਓਧਰ ਸਰਡਗਲਸ ਫਾਰਸਿਥ ਮਿਤਐਸ ਕਾਵਨ, ਡੀ. ਸੀ. ਲੁਦੇਹਾਨਾ ਨੇ ਮਾਲੇਰ ਕੋਟਲੇ ਨਿਰਦੋਸ਼ ਸਿੰਘਾਂ ਦੀ ਹਤਿਆ ਕਰਕੇ ਕੋਟਲੇ ਤੋਂ ਲੁਦੇਹਾਨੇ ਆਗਏ ਤੇ ਏਥੇ ਆਕੇ ਏਨਾ ਨੇ ਫਿਰ ਸ੍ਰੀ ਸਤਿਗੁਰੂ ਰਾਮ-ਸਿੰਘ ਜੀ ਨੂ ਲੁਦੇਹਾਨੇ ਸਦ ਘਲਿਆ।

੭ ਮਾਘ ੧੯੨੮ ਬਿਕ੍ਰਮੀ ਨੂ ਸਤਿਗੁਰੂ ਸਚੇ ਪਾਤਸ਼ਾਹ ਆਪਣੀ ਪਯਾਰੀ "ਚੀਨੀ" ਅਤੇ "ਸੁਰਖੀ" ਨੂ ਤਬੇਲੇ ਵਿਚ ਖੜੀਆ ਛਡ ਕੇ ਗਡੇ ਤੇ ਅਸਵਾਰ ਹੋਕੇ ਕੰਬਲੀ ਦੇ ਕਾਲੇ ਵਸਤ੍ਰ ਪਾਕੇ ਲੁਦੇਹਾਨੇ ਨੂ ਗਏ (ਸ੍ਰੀ ਮਾਨ ਮਹੰਤ ਗੁਰਦਿਤ ਸਿੰਘ ਜੀ ਗਡਾ ਹਕਦੇ ਸਨ ਤੇ ਏਨਾ ਨਾਲ ਸਤਿਗੁਰੂ ਜੀਨੇ ਰਸਤੇ ਵਿਚ ਭਾਰਤ ਵਰਸ਼ ਦੇ ਭਵਿਸ਼ ਸਬੰਧੀ

ਬਹੁਤ ਸਾਰੇ ਬਚਨ ਕੀਤੇ ਜੋ ਸ੍ਰੀ ਮਾਨ ਮਹੰਤ ਜੀ ਨੇ ਕ੍ਰਿਪਾ ਕਰਕੇ ਆਪਣੀ ਜਬਾਨੀ ਮੈਨੂ ਸੁਣਾਏ ਸਨ ਲੁਦਹਾਨੇ ਆਪ ਜੀ ਦੇ ਜਾਨ ਦੀ ਡੇਰ ਸੀ ਅਗੇ ਇਕ ਸਪੈਸ਼-ਲ ਗਡੀ ਤਿਆਰ ਖਲੋਤੀ ਸੀ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਆਪਜੀ ਪ੍ਰਸਿਧ ਸੂਬੇ ਸ੍ਰੀ ਮਾਨ ਬਾਬਾ ਜਵਾਹਰ ਸਿੰਘ ਜੀ ਸ੍ਰੀ ਮਾਨ ਬਾਬਾ ਲਖਾ ਸਿੰਘ ਜੀ

ਸ੍ਰੀ ਮਾਨ ਬਾਬਾ ਕਾਨ੍ਹ ਸਿੰਘ ਜੀ
ਸ੍ਰੀ ਮਾਨ ਬਾਬਾ ਬਰਮਾ ਸਿੰਘ ਜੀ
ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ
ਸ੍ਰੀ ਮਾਨ ਬਾਬਾ ਰੂੜ ਸਿੰਘ ਜੀ
ਸ੍ਰੀ ਮਾਨ ਬਾਬਾ ਮਲੂਕ ਸਿੰਘ ਜੀ
ਸ੍ਰੀ ਮਾਨ ਬਾਬਾ ਮਾਨ ਸਿੰਘ ਜੀ
ਸ੍ਰੀ ਮਾਨ ਬਾਬਾ ਹੁਕਮਾ ਸਿੰਘ ਜੀ
ਸ੍ਰੀ ਮਾਨ ਬਾਬਾ ਪਹਾੜਾ ਸਿੰਘ ਜੀ
ਸ੍ਰੀ ਮਾਨ ਸਰਦਾਰ ਮੰਗਲ ਸਿੰਘ ਜੀ

ਬਿਸਨ ਪੁਰਾ ਸਾਬਕਾ ਦੀਵਾਨ ਮਹਾਂਰਾਜਾ ਪਟਿਆਲਾ ਬਾਬਾ ਨਾਨੂ ਸਿੰਘ ਜੀ ਜੋ ਸਤਿਗੁਰਾਂ ਦੇ ਹਜੂਰੀਏ ਸਨ ਵਿਚ ਬੈਠਾਕੇ ਪ੍ਰਾਗ ਰਾਜ (ਅਲਾਹ ਬਾਦ) ਦੇ ਕਿਲੇ ਵਿਚ ਲਜਾ ਕੇ ਨਜ਼ਰ ਬੰਦ ਕਰ ਦਿਤਾ।

## ਪਿਛਲੇ ਹਾਲ

ਸਤਿਗੁਰੂ ਸਚੇ ਪਾਤਸਾਹ ਭੈਣੀ ਸਾਹਬ ਤੋਂ ਤੁਰਨ ਲਗੇ ਹੁਕਮ ਦੇ ਗਏ ਸਨ ਕਿ ਕੜਾਹ ਪ੍ਰਸਾਦ ਤਿਆਰ ਕਰਾਵੋ ਸਤਿਗੁਰੂ ਲੁਦੇਹਾਨੇ ਚਲੇਗਏ ਤੇ ਆਪਜੀ ਦੇ ਮਗਰੋ ਬੇਲੀ ਸਾਹਬਦੀ ਕਮਾਣ ਹੇਠ ਸਰਕਾਰੀ ਫੋਜਾਂ ਤੋਪਾ ਸਮੇਤ ਸ੍ਰੀ ਰਾਮ ਦਾਸ ਪੁਰੇ ਅਗਈਆਂ ਤੇ ਆਕੇ ਚਰੇ ਪਾਸੇ ਘੇਰਾ ਘਤਿਲਿਆਂ ਕਮਾਣ ਅਫਸਰ ਬੇਲੀ ਸਾਹਬ ਨੂ ਸ੍ਰੀ ਰਾਮਦਾਸ ਪੁਰਾ ( ਭੈਣੀ ਸਾਹਬ ) ਨੂ ਬਿਲਕੁਲ ਤੋਪਾ ਨਾਲ ਉੜਾ ਦੇਣਦਾ ਹੁਕਮ ਸੀ ਪਰ ਇਸਨੇ ਅਜੇਹਾਨਾ ਕਰਕੇ ਆਪਣੇ ਕੁਝ ਸਵਾਰ ਨਾਲ ਲੈਕੇ ਗੁਰੂ ਦੁਆਰੇ ਦਾ ਹਾਲ ਵੇਖਣ ਦਾ ਅਰਾਦਾ ਕਰਕੇ ਸ੍ਰੀ ਭੈਣੀ ਸਾਹਬ ਆਗਿਆ। ਜਦੋਂ ਇਸਨੇ ਆਕੇ ਕਚੇ ਕੋਠੇ ਤੇ ਸਿੰਘ ਭਜਨ ਕਰਦੇ ਡਿਠੇ ਤਾ ਹੈਰਾਨ ਹੋਗਿਆ ਮੁੜਕੇ ਫੌਜ ਵਿਚ ਜਾਕੇ ਲੁਟਦਾ ਹੁਕਮ ਦੇ ਦਿਤਾ ਬੱਸ ਫਿਰ ਕੀ ਸੀ ਮੁਸਲ ਮਾਨ ਤੇ ਗੋਰਖੇ ਭੁਖੇ ਬਾਜ ਵਾਂਗੂ ਆਪਏ ਤੇ ਲੰਗ੍ਰਵਿਚ ਸਣੇ ਬੂਟੀ ਵੜਕੇ ਕੜਾਹ ਪ੍ਰਸਾਦ ਤੋਂ ਬਿਨਾ ਹੋਰਵੀ ਜੋ ੨ ਚੀਜ ਜਿਸਦੇ ਹਥ ਆਈ ਲੈ ਟੁਰਿਆ । ਏਸ ਲੁਟਵਿਚ ਬਹੁਤਸਾਰੀ ਨਗਦੀ ਅਤੇ ਹੋਰ ਬਹੁਤ ਕੀਮਤੀ ਸਮਾਨ ਏਨਾ ਦੇ ਹਥ ਆਇਆ ।

ਮੈ ਏਹ ਪਿਛੇ ਲਿਖਣਾ ਭੁਲਗਿਅਪ ਹਾਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੂਬੇ ਸ੍ਰੀ ਮਾਨ ਬਾਬਾ ਕਾਹਨ ਸਿੰਘ ਜੀ ਤੇ ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ ਤੇ ਨੈਪਾਲ ਰਸਕਾਰ ਕੋਲ ਮਝਾਂ ਦੇਕੇ ਭੇਜਿਆ ਸੀ ਅਤੇ ਇਕ ਚਿਠੀ ਵੀ ਲਿਖੀ ਸੀ ਚਿਠੀ ਵਿਚ ਕੀ ਲਿਖਯਾ ਸੀ ਏਹ ਮੈ ਬਹੁਤ ਸਾਰੇ ਵਿਰਧਾ ਨੂ ਪੁਛਿਆ ਹੈ ਪਰ ਕਿਸੇ ਨੇ ਨਿਸਚੇ ਪੂਰਬਕ ਨਹੀ ਦਸਿਆ ਕਿ ਚਿਠੀ ਦਾ ਮੁਜ਼ਮੂਨ ਕੀ ਸੀ ਹਾਂ ਏਹ ਸਾਰੇ ਮੰਨਦੇ ਹਨ ਕਿ ਚਿਠੀ ਜਰੂਰ ਭੇਜੀ ਸੀ। ਨੈਪਾਲ ਸਰਕਾਰ ਨੇ ਬਾਬਾ ਕਾਨ੍ਹ ਸਿੰਘ ਜੀ ਹਥ ਇਕ ਮੁਰਸਾਲਾ ਤੇ ੫੦ ਗਜ਼ ਬਨਾਤ ਤੇ ੧੦੮ ਕੁਸਤੂਰੀ ਦੇ ਨਾਪਿਆਂ ਦੀ ਮਾਲ ਤੇ ਇਕ ਪਹਾੜੀ ਨੈਪਾਲੀ ਟੂਟ ਘੋੜਾ ਤੇ ਇਕ ਖੋਖਰੀ ਭੇਜੀ ਸੀ। ਹੋਰ

ਜਾਓ ਤੇ ਜਾਕੇ ਇਤਲਾਹ ਦੇ ਦਿਓ ਕਿ ਕੁਝ ਮਸਤਾਨੀਆਂ ਫੋਜਾਂ ਅਪਣੀ ਮਰਜੀ ਦੀਆਂ ਮਾਲਿਕ ਹਨ ਪਤਾ ਨਹੀ ਜੋ ਓਹ ਕੀ ਕਰ ਬੈਠਣ" ਇਸਤਰਾਂਦੀ ਇਤਲਾਹ ਦੇਣਲਈ ਸ੍ਰੀ ਸ਼ਤਿਗੁਰੂ ਰਾਮਸਿੰਘ ਜੀ ਨੇ ਬਾਬਾ ਲਖਾ ਸਿੰਘ ਜੀ ਸੂਬਾ ਨੂ ਲੁਦੇਹਾਨੇ ਭੇਜ ਦਿਤਾ ਏਨਾ ਦੀ ਇਤਲਾਹ ਤੇ ਕਿਸ ਲਿਖਨੀ ਸੀ ਏਨਾ ਨੂ (ਅਰਥਾਤ ਬਾਬਾ ਲਖਾਸਿੰਘ ਜੀ) ਨੂ ਏਥੇਹੀ (ਅਰਥਾਤ ਲੁਦੇਹਾਨੇਹੀ) ਗ੍ਰਿਫਤਾਰ ਕਰ ਲਿਆ ਤੇ ਮੁੜ ਭੈਣੀ ਸਾਹਬ ਨਾ ਭੇਜਿਆ। ਅਤੇ ਸ੍ਰੀ ਸਤਿਗੁਰੂ ਰਾਮਸਿੰਘ ਜੀ ਨੂ ਡੀ. ਸੀ. ਐਲ ਕਾਵਨ ਲੁਦੇਹਾਨਾ ਨੇ ਮਿਲਨ ਲਈ ਮਲੋਦ ਸਦਿਆ ੪ ਮਾਘਨੂ ਸਤਿਗੁਰੂ ਸਚੇ ਪਾਤਸਾਹ ਬਾਬਾ ਕਾਨਸਿੰਘ ਜੀ ਸੂਬਾ, ਬਾਬਾ ਜੁਵਾਹਰਸਿੰਘ ਜੀ ਸੂਬਾ ਬਾਬਾ ਸਾਹਬ ਸਿੰਘ ਜੀ ਸੂਬਾ ਬਾਬਾ ਖਜਾਨ ਸਿੰਘ ਜੀ ਸੂਬਾ ਤੇ ਬਾਬਾ ਜੋਗਾਸਿੰਘ ਜੀ ਨੂ ਨਾਲ ਲੇਕੇ ਮਲੋਦ ਗਏ, ਏਥੇ ਆਪਨੂ ਡੀ. ਸੀ. ਮਿਲਯਾ ਤੇ ਓਸਨੇ ਆਪਜੀ ਤੋਂ ਅੰਮ੍ਰਿਤਸਰ ਰਾਏਕੋਟ ਮੁਰੰਡੇ ਆਦਿ ਦੇ ਬੁਚੜ ਬਧਦਾ ਹਾਲ ਪੁਛਿਆ ਸਤਿਗੁਰਾਂ ਕਹਿਆ ਕਿ "ਸਾਡਾ ਹੁਕਮ ਤਲਵਾਰ ਚਲਾਣ ਦਾ ਜਾ ਕਿਸੇ ਨੂ ਮਾਰਨ ਦਾ ਨਹੀ ਸਾਡਾ ਪ੍ਰਚਾਰ ਮਨਬਚ ਕਰਮ ਕਰਕੇ ਅਹਿੰਸਾ ਦਾ ਪਾਲਨ ਕਰਨਾ ਹੈ ਪਰ ਜੇ ਕੋਈ ਇਸਦੇ ਉਲਟ ਚਲੇਤਾਂ ਓਸਦੀ ਜੁੰਮੇਵਾਰੀ ਉਸਦੇ ਆਪਣੇ ਸਿਰ ਹੈ।" ਆਪਜੀ ਨਾਲ ਹੋਰਵੀ ਬਹੁਤ ਸਾਰੇ ਬਚਨ ਹੋਏ ਡੀ. ਸੀ. ਐਲ ਕਾਵਨ ਨੇ ਸਤਿਗੁਰਾਂ ਨੂ ਏਹਵੀ ਆਖਿਆ ਕਿ "ਬਾਬਾ ਸਾਹਬ ਜੇ ਤੁਹਾਡੀ ਏਹ ਮਰਜੀ ਹੋਵੇਕਿ ਅਸੀ ਪੰਜਾਬ ਤੇ ਰਾਜ ਕਰੀਏ ਤਾਂ ਏਹ ਯਾਦ ਰਖੋ ਜਿਤਨਾ ਚਿਰ ਹਿੰਦੁਤਾਨ ਵਿਚ ੧ ਰੁਪੈਯਾ ਤੇ ਇਕ ਆਦਮੀ ਵੀ ਬਾਕੀ ਹੈ ਓਤਨਾ ਚਿਰ ਅਸੀ ਏਥੋਂ ਨਹੀ ਜਾ ਸਕਦੇ ਜਿਸ ਦਿਨ ਅਸੀ ਏਥੋਂ ਗਏ ਹਿੰਦੁਸਤਾਨ ਦਾ, ਧਨ ਜਾਨ ਦੇ ਜਖੀਰੇਦਾ ਖਾਤਮਾ ਕਰਕੇਹੀ ਜਾਂਵਾਗੇ।" ਸਤਿਗੁਰੂ ਜੀ ਏਥੋਂ ਸਿਆੜ੍ਹ ਆਰਹੇ ਤੇ ਡੀ. ਸੀ. ਕੋਟਲੇ ਨੂ ਚਲਾਗਿਆ ਅਗਲੇ ਦਿਨ ਵੀ ਸਤਿਗੁਰੂ ਸਚੇ ਪਾਤਸ਼ਾਹ ਸਿਆੜ੍ਹ ਹੀ ਰਹੇ ਤੇ ਤੋਪਾ ਚਲਦੀਆਂ ਸੁਣਕੇ ਸਿੰਘਾ ਦੇ ਹੌਸਲੇ ਤੇਧਰਮ ਪਿਛੇ ਸਹੀਦੀਆਂ ਪਾਣਦੀ ਪ੍ਰਸੰਸਾ ਕਰਦੇ ਰਹੇ। ਏਥੋ ਅਪ ਭੈਣੀ ਸਾਹਬ ਆ ਗਏ ਅਤੇ ਆਕੇ ਜੇਹੜੇ ਸਿੰਘ ਅਜੇ ਮੇਲਾ ਵੇਖਣ ਲਈ ਆਏ ਹਨ ਤੇ ਮੁੜਕੇ ਘਰਾ ਨੂ ਨਹੀ ਸੀ ਗਏ ਓਨਾ ਨੂ ਆਪ ਜੀ ਨੇ ਖੁਸ਼ੀਆਂ ਕੀਤਿਆਂ ਤੇ ਆਪੋ ਆਪਣੇ ਘਰ ਜਾਣ ਲਈ ਕਹਿਆ।

ਓਧਰ ਸਰਡਗਲਸ ਫਾਰਸਿਥ ਮਿ:ਐਸ ਕਾਵਨ, ਡੀ. ਸੀ. ਲੁਦਹਾਨਾ ਨੇ ਮਾਲੇਰ ਕੋਟਲੇ ਨਿਰਦੋਸ਼ ਸਿੰਘਾਂ ਦੀ ਹਤਿਆ ਕਰਕੇ ਕੋਟਲੇ ਤੋਂ ਲੁਦੇਹਾਨੇ ਆਗਏ ਤੇ ਏਥੇ ਆਕੇ ਏਨਾ ਨੇ ਫਿਰ ਸ੍ਰੀ ਸਤਿਗੁਰੂ ਰਾਮ-ਸਿੰਘ ਜੀ ਨੂ ਲੁਦੇਹਾਨੇ ਸਦ ਘਲਿਆ।

੭ ਮਾਘ ੧੯੨੯ ਬਿਕ੍ਰਮੀ ਨੂ ਸਤਿਗੁਰੂ ਸਚੇ ਪਾਤਸ਼ਾਹ ਆਪਣੀ ਪਯਾਰੀ "ਚੀਨੀ" ਅਤੇ "ਸੁਰਖੀ" ਨੂ ਤਬੇਲੇ ਵਿਚ ਖੜੀਆ ਛਡ ਕੇ ਗਡੇ ਤੇ ਅਸਵਾਰ ਹੋਕੇ ਕੰਬਲੀ ਦੇ ਕਾਲੇ ਵਸਤ੍ਰ ਪਾਕੇ ਲੁਦੇਹਾਨੇ ਨੂ ਗਏ (ਸ੍ਰੀ ਮਾਨ ਮਹੰਤ ਗੁਰਦਿਤ ਸਿੰਘ ਜੀ ਗਡਾ ਹਕਦੇ ਸਨ ਤੇ ਏਨਾ ਨਾਲ ਸਤਿਗੁਰੂ ਜੀਨੇ ਰਸਤੇ ਵਿਚ ਭਾਰਤ ਵਰਸ਼ ਦੇ ਭਵਿਸ਼ ਸਬੰਧੀ

ਬਹੁਤ ਸਾਰੇ ਬਚਨ ਕੀਤੇ ਜੋ ਸ੍ਰੀ ਮਾਨ ਮਹੰਤ ਜੀ ਨੇ ਕ੍ਰਿਪਾ ਕਰਕੇ ਆਪਣੀ ਜਬਾਨੀ ਮੈਨੂੰ ਸੁਣਾਏ ਸਨ ਲੁਦਹਾਨੇ ਆਪ ਜੀ ਦੇ ਜਾਨ ਦੀ ਡੇਰ ਸੀ ਅਗੇ ਇਕ ਸਪੈਸ਼ਲ ਗਡੀ ਤਿਆਰ ਖਲੋਤੀ ਸੀ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਆਪਜੀ ਪ੍ਰਸਿਧ ਸੂਬੇ ਸ੍ਰੀ ਮਾਨ ਬਾਬਾ ਜਵਾਹਰ ਸਿੰਘ ਜੋ ਸ੍ਰੀ ਮਾਨ ਬਾਬਾ ਲਖਾ ਸਿੰਘ ਜੀ

ਸ੍ਰੀ ਮਾਨ ਬਾਬਾ ਕਾਨ੍ਹ ਸਿੰਘ ਜੀ
ਸ੍ਰੀ ਮਾਨ ਬਾਬਾ ਬਰਮਾ ਸਿੰਘ ਜੀ
ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ
ਸ੍ਰੀ ਮਾਨ ਬਾਬਾ ਰੂੜ ਸਿੰਘ ਜੀ
ਸ੍ਰੀ ਮਾਨ ਬਾਬਾ ਮਲੂਕ ਸਿੰਘ ਜੀ
ਸ੍ਰੀ ਮਾਨ ਬਾਬਾ ਮਾਨ ਸਿੰਘ ਜੀ
ਸ੍ਰੀ ਮਾਨ ਬਾਬਾ ਹੁਕਮਾ ਸਿੰਘ ਜੀ
ਸ੍ਰੀ ਮਾਨ ਬਾਬਾ ਪਹਾੜਾ ਸਿੰਘ ਜੀ
ਸ੍ਰੀ ਮਾਨ ਸਰਦਾਰ ਮੰਗਲ ਸਿੰਘ ਜੀ

ਬਿਸਨ ਪੁਰਾ ਸਾਬਕਾ ਦੀਵਾਨ ਮਹਾਂਰਾਜਾ ਪਟਿਆਲਾ ਬਾਬਾ ਨਾਨੂ ਸਿੰਘ ਜੀ ਜੋ ਸਤਿਗੁਰਾਂ ਦੇ ਹਜੂਰੀਏ ਸਨ ਵਿਚ ਬੈਠਾਕੇ ਪ੍ਰਾਗ ਰਾਜ (ਅਲਾਹ ਬਾਦ) ਦੇ ਕਿਲੇ ਵਿਚ ਲਜਾ ਕੇ ਨਜ਼ਰ ਬੰਦ ਕਰ ਦਿਤਾ।

## ਪਿਛਲੇ ਹਾਲ

ਸਤਿਗੁਰੂ ਸਚੇ ਪਾਤਸਾਹ ਭੈਣੀ ਸਾਹਬ ਤੋਂ ਤੁਰਨ ਲਗੇ ਹੁਕਮ ਦੇ ਗਏ ਸਨ ਕਿ ਕੜਾਹ ਪ੍ਰਸਾਦ ਤਿਆਰ ਕਰਾਵੋ ਸਤਿਗੁਰੂ ਲੁਦੇਹਾਨੇ ਚਲੇਗਏ ਤੇ ਆਪਜੀ ਦੇ ਮਗਰੋਂ ਬੇਲੀ ਸਾਹਬਦੀ ਕਮਾਣ ਹੇਠ ਸਰਕਾਰੀ ਫੌਜਾਂ ਤੋਪਾ ਸਮੇਤ ਸ੍ਰੀ ਰਾਮ ਦਾਸ ਪੁਰੇ ਅਗਈਆਂ ਤੇ ਆਕੇ ਚਰੇ ਪਾਸੇ ਘੇਰਾ ਘਤਿਲਿਆਂ ਕਮਾਣ ਅਫਸਰ ਬੇਲੀ ਸਾਹਬ ਨੂੰ ਸ੍ਰੀ ਰਾਮਦਾਸ ਪੁਰਾ ( ਭੈਣੀ ਸਾਹਬ ) ਨੂੰ ਬਿਲਕੁਲ ਤੋਪਾ ਨਾਲ ਉਡਾ ਦੇਣਦਾ ਹੁਕਮ ਸੀ ਪਰ ਇਸਨੇ ਅਜੇਹਾਨਾ ਕਰਕੇ ਆਪਣੇ ਕੁਝ ਸਵਾਰ ਨਾਲ ਲੈਕੇ ਗੁਰੂ ਦੁਆਰੇ ਦਾ ਹਾਲ ਵੇਖਣ ਦਾ ਅਰਾਦਾ ਕਰਕੇ ਸ੍ਰੀ ਭੈਣੀ ਸਾਹਬ ਆਗਿਆ। ਜਦੋਂ ਇਸਨੇ ਆਕੇ ਕਚੇ ਕੋਠੇ ਤੇ ਸਿੰਘ ਭਜਨ ਕਰਦੇ ਡਿਠੇ ਤਾ ਹੈਰਾਨ ਹੋਗਿਆ ਮੁੜਕੇ ਫੌਜ ਵਿਚ ਜਾਕੇ ਲੁਟਦਾ ਹੁਕਮ ਦੇ ਦਿਤਾ ਬੱਸ ਫਿਰ ਕੀ ਸੀ ਮੁਸਲ ਮਾਨ ਤੇ ਗੋਰਖੇ ਭੁਖੇ ਬਾਜ ਵਾਂਗੂ ਆਪਏ ਤੇ ਲੰਗਰ ਵਿਚ ਸਣੇ ਬੂਟੀ ਵੜਕੇ ਕੜਾਹ ਪ੍ਰਸਾਦ ਤੋਂ ਬਿਨਾ ਹੋਰਵਾ ਜੋ ੨ ਚੀਜ ਜਿਸਦੇ ਹਥ ਆਈ ਲੈ ਟੁਰਿਆ। ਏਸ ਲੁਟਵਿਚ ਬਹੁਤਸਾਰੀ ਨਗਦੀ ਅਤੇ ਹੋਰ ਬਹੁਤ ਕੀਮਤੀ ਸਮਾਨ ਏਨਾ ਦੇ ਹਥ ਆਇਆ।

ਮੈ ਏਹ ਪਿਛੇ ਲਿਖਣਾ ਭੁਲਗਿਅਪ ਹਾਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੂਬੇ ਸ੍ਰੀ ਮਾਨ ਬਾਬਾ ਕਾਹਨ ਸਿੰਘ ਜੀ ਤੇ ਸ੍ਰੀ ਮਾਨ ਬਾਬਾ ਸਾਹਬ ਸਿੰਘ ਜੀ ਤੇ ਨੈਪਾਲ ਰਸਕਾਰ ਕੋਲ ਮਝਾਂ ਦੇਕੇ ਭੇਜਿਆ ਸੀ ਅਤੇ ਇਕ ਚਿਠੀ ਵੀ ਲਿਖੀ ਸੀ ਚਿਠੀ ਵਿਚ ਕੀ ਲਿਖਯਾ ਸੀ ਏਹ ਮੈ ਬਹੁਤ ਸਾਰੇ ਵਿਰਧਾ ਨੂੰ ਪੁਛਿਆ ਹੈ ਪਰ ਕਿਸੇ ਨੇ ਨਿਸਚੇ ਪੂਰਬਕ ਨਹੀ ਦਸਿਆ ਕਿ ਚਿਠੀ ਦਾ ਮੁਜ਼ਮੂਨ ਕੀ ਸੀ ਹਾਂ ਏਹ ਸਾਰੇ ਮੰਨਦੇ ਹਨ ਕਿ ਚਿਠੀ ਜਰੂਰ ਭੇਜੀ ਸੀ। ਨੈਪਾਲ ਸਰਕਾਰ ਨੇ ਬਾਬਾ ਕਾਨ੍ਹ ਸਿੰਘ ਜੀ ਹਥ ਇਕ ਮੁਰਸਾਲਾ ਤੇ ੫੦ ਗਜ਼ ਬਨਾਤ ਤੇ ੧੦੮ ਕੁਸਤੂਰੀ ਦ ਨਾਪਿਆਂ ਦੀ ਮਾਲ ਤੇ ਇਕ ਪਹਾੜੀ ਨੈਪਾਲੀ ਟੂਟ ਘੋੜਾ ਤੇ ਇਕ ਖੋਖਰੀ ਭੇਜੀ ਸੀ। ਹੋਰ



ਮਹਾਤਮਾ ਰਾਮ ਆਸਰਾ ਜੀ
ਆਪ ਇਸ ਵੇਲੇ ੧੨੦ ਸਾਲ ਦੀ ਉਮਰ ਵਿਚ ਹਨ ਤੇ ਦਾਹੜ੍ਹ ਵਿਚ ਤੀਜਾ ਹਿਸਾ ਵਾਲ ਕਾਲੇ ਹਨ ਤੇ ਆਪ ੫ ਮੀਲ ਚੰਗੀ ਤਰਾ ਚਲ ਸਕਦੇ ਹਨ, ਆਪ ਕੰਦੋ ਵਾਲੀ ਜਿਲਾ ਅੰਮ੍ਰਿਤਸਰ ਵਿਚ ਰਹਿੰਦੇ ਹਨ ॥



ਸ੍ਰੀਮਾਨ ਮਹਾਨ ਆਤਮਾ ਜੋਗੀਰਾਜ ਸੰਤ ਕੇਸਰਸਿੰਘ ਜੀ ਚਵਿੰਡੇ ਵਾਲੇ ॥

ਓਸਦਾ ਮਨਤੱਵ ਏਹਸੀ ਕਿ ਜਿਸ ਤਰਾਂ ੧੮੫੭ ਕਾਰਤੂਸ ਦੇ ਝਗੜੇ ਨੇ ਹਿੰਦਵਿਚ ਹੇਠਲੀ ਉਤੇ ਕਰ ਦਿਤੀ ਸੀ ਉਸੇਤਾਂ ਏਸ ਚੰਗਾੜੇ ਨਾਲ ਸਭ ਹਿੰਦੂ ਜ਼ੋਸ਼ ਵਿਚ ਆਕੇ ਮੁਲਕਦੇ ਹਾਕਮਾਂ ਦੇ ਵਿਰੁਧ ਖੜੇ ਜਾਣਗੇ ਅਰ ਏਨਾ ਨਾਲ ਰਾਜੇ ਮਹਾ ਰਾਜੇ ਸਰਦਾਰ ਰਲ ਜਾਣਗੇ। ਅਰ ਓਸਨੂ ਆਸਸੀ ਕਿ ਇਸ ਗੜਬੜ ਦਾ ਸਿਟਾ ਏਹ ਨਿਕਲੇਗਾ ਕਿ ਕੌਮਦੇ ਹਰ ਫਿਰਕੇ ਵਿਚ ਓਸਦੀ ਮਾਣ ਵਡਿਆਈ ਹੋਵੇਗੀ। ਅਰ ਇਸਤਰਾ ਓਹ ਲੋਕਾ ਪਰ ਹਕੂਮਤ ਕਾਇਮ ਕਰ ਲਏਗਾ ਜਿਸਦਾ ਕਿ ਓਹ ਦੇਰ ਚਿਰ ਤੋਂ ਚਾਹ ਵੰਦ ਸੀ। (੪) ਜੇ ਏਹ ਸਜਾ ਇਤਨੀ ਜਲਦੀ ਨਾ ਲਗਾ ਦਿਤੀ ਜਾਂਦੀ ਅਤੇ (ਗੁਰੂ) ਰਾਮਸਿੰਘ [ਜੀ] ਤੇ ਓਨਾਦੇ ਸੂਬੇ ਦੇਸ਼ ਵਿਚੋਂ ਜਲਾ ਵਤਨ ਨਾ ਕੀਤੇ ਜਾਂਦੇ ਤਾਂ ਫ਼ਸਾਦ ਦੇ ਦਬਾਏ ਜਾਣਦੀ ਕੋਈ ਆਸ ਨਹੀ ਸੀ। ਅਰ ਇਸ ਵਿਚ ਕੋਈ ਸੰਦੇਹ ਨਹੀ ਕਿ ਸ਼ਾਂਤੀ ਕਾਇਮ ਕਰਨ ਤੋਂ ਪਹਿਲਾਂ ਬਹੁਤ ਸਾਰੇ ਰੁਪੱਯੇ ਤੇ ਜਾਨਾਂਦਾ ਨੁਕਸਾਨ ਹੁੰਦਾ। ਜੇ ਓਹਨਾ ਫ਼ਸਾਦ ਕਰਨ ਵਾਲੇ ਕੂਕਿਆ ਨੂ ਕੁਝ ਥੋੜੀ ਜੇਹੀ ਵੀ ਸਫਲਤਾ ਪ੍ਰਾਪਤਿ ਹੋ ਜਾਦੀ ਤਾਂ ਸਾਰੇ ਫਿਰਕੇ ਨੇ ਜੋ ਇਸ ਹਮਲੇ ਦੇ ਸਿਟੇ ਨੂ ਚੰਗੀ ਤਰਾਂ ਦੇਖ ਰਿਹਾ ਸੀ, ਅਗ ਵਾਂਗ ਭੜਕ ਉਠਣਾਸੀ [੫] ਮੈਂ ਜੋ ਪੜਚੋਲ ਕੀਤੀ ਓਸਦਾ ਜੋ ਸਿਟਾ ਨਿਕਲਿਆ ਹੈ, ਸੋ ਉਪਰ ਸੰਖੇਪ ਮਾਤਰ ਦੇ ਦਿਤਾ ਹੈ। ਮੈ ਬੜੀ ਸੋਚ ਵਿਚਾਰ ਪਿਛੋਂ ਏਹ ਸਿਟਾ ਕਢਿਆ ਹੈ। ਇਕ ਗਲ ਹੋਰਵੀ ਹੈ ਜਿਸਵਲ ਮੈ ਆਪਦਾ ਧਿਆਨ ਦਵਾਣਾ ਮੁਨਾਸਬ ਖਿਆਲ ਕਰਦਾ ਹਾਂ। ਮੈਨੂ ਅਖਬਾਰਾਂ ਦੇਖਣ ਤੋਂ ਪਤਾ ਲਗਦਾ ਹੈ ਕਿ ਮੁਕਾਮੀ ਅਫਸਰਾਂ ਜੋ ਸਜਾਵਾਂ ਦਿਤੀਆਂ ਹਨ ਏਨਾ ਨੂ ਗੌਰਮੈਂਟ ਹਿੰਦ ਨੇ ਨਾ ਪਸੰਦ ਕੀਤਾ ਹੈ।

ਮੇਰਾ ਵਿਸਵਾਸ ਹੈ ਕਿ ਲੋਕ ਗੋਰਮੈਂਟ ਦੇ ਮਨੱਤਵਦਾ ਗਲਤ ਅਰ ਅਸ਼ੁਧ ਭਾਵ ਸਮਝ ਲੈਣਗੇ।

ਅਰ ਵਿਸੇਸ਼ ਕਰਕੇ ਏਹ ਅੰਨ੍ਹਾ ਫਿਰਕਾ ਏਹ ਸਮਝ ਬੈਠੂ ਕਿ ਏਹ ਸਾਡੇ ਸਤਿਗੁਰਾਂ ਦੀ ਕਰਾਮਾਤ ਨਾਲ ਹੋਯਾ ਹੈ।

[੬] ਇਸ ਨਾਲ ਜਿਲੇਦੇ ਅਫਸਰਾਂ ਤੇ ਦੇਸੀ ਰਾਜਿਆਂ ਦੀ ਜੋ ਉਸ ਖਰਾਬੀ ਦੇ ਹਟੌਣਦਾ ਅਤੇ ਦਬੌਣ ਲਈ ਜਿਸਨੂ ਉਗ ਦਿਆਂ ਹੀ ਮਾਰ ਦਿਤਾ, ਹੈ ਚੰਗੀ ਕਾਰਵਾਈ ਕੀਤੀ ਓਹ ਨਿਰੋ ਐਂਵੇਹੀ ਜਾਊ।

[੭] ਮੇਰੀ ਰਾਇ ਹੈ ਕਿ ਹਮੇਸ਼ਾਂਹੀ ਲੋਕਾ ਦਾ ਗੌਰਮੈਂਟ ਦੇ ਭਾਵ ਨੂ ਗਲਤ ਸਮਝਣ ਨਾਲ ਬੁਰੇ ਨਤੀਜੇ ਨਿਕਲਿਆ ਕਰਦੇ ਹਨ ਪਰਮੈਂ ਇਸ ਮਾਮਲੇ ਬਾਬਤ ਆਪਨੇ ਖਿਆਲ ਆਪਨੂ ਦਸ ਦੇਣੇ ਮੁਨਾਸਬ ਖਿਅਲ ਕਰਦਾ ਹਾਂ।

ਮੈਹਾਂ

ਆਪਦਾ ਦਿਲੀ ਮਿਤ੍ਰ

(ਦਸਤਖਤ)

ਮਹਿੰਦ੍ਰ ਸਿੰਘ "ਮਹਾਰਾਜਾ"

ਪਟਿਆਲਾ

ਪੰਜਾਬ ਸੈਕ੍ਰੇਟ੍ਰੀ ਨੇ ਜਦੋ ਏਹ ਚਿਠੀਆਂ ਤੇ ਲੋਕਾ ਦਾ ਲਿਖਯਾ ਹੋਯਾ ਯੂ. ਪੀ. ਦੇ ਗੁਰਨਰ ਨੂ ਭੇਜਿਆ ਗੁਰਨਰ ਆਕੇ ਆਖਣ ਲਗਾ ਕਿ "ਬਾਬਾ ਸਾਹਬ ਸਾਡੀ ਮਰਜੀ ਤੁਹਾਨੂ ਵਾਪਸ ਭੇਜ ਦੇਣਦੀ ਸੀ ਪਰ ਤੁਹਾਡੇ ਦੇਸ਼ਦੇ ਆਦਮੀ ਕਹਿੰਦੇ ਹਨ, ਕਿ ਜੇ ਓਹ

ਮੁੜ ਆਏ ਤਾਂ ਬਗਾਵਤ ਫੈਲਾ ਦੇਣਗੇ ਇਸ ਲਈ ਅਸੀਕੀ ਕੀ ਕਰੀਏ" ਸਤਿਗੁਰਾਂ ਨੇ ਕਹਿਆ "ਕਿ ਚੰਗਾ ਜਿਸ ਬਗਾਵਤ ਤੋਂ ਲੋਕੀ ਡਰਦੇ ਹਨ ਏਹ ਸਾਰਿਆ ਦੇ ਪਿਛੇ ਪੈਕੇਹੀ ਰਵੇਗੀ ਏਹ ਭੰਡੀ ਤੇ ਲੈ ਲੈ ਸਦਾ ਸਾਡੇ ਮਗਰਹੀ ਨਹੀ ਰਹਿਣੀ ਸਬਨਾ ਦੇ ਮਗਰ ਲਗਕੇ ਰਵੇਗੀ ਰਾਜਿਆਂ ਪਰਜਿਆਂ ਦਾ ਹੋਊ ਤਾ ਆਟਾ ਨਹੀ ਦਲੀਆ ਤਾ ਜਰੂਰ ਹੀ ਹੋਊ ਸਾਹਬ ਏਹ ਯਾਦ ਰਖਣਾ ਜੇਹੜੀ ਚੰਗਾੜੀ ਮੈ ਪੰਜਾਬ ਨੂ ਲਾ ਆਇਆਹਾ ਏਹ ਹੁਣ ਬੁਝਨਹੀ ਸਕਦੀ ਸਗੋਂ ਬਲੇਗੀ ਤੇ ਲਾਬਾਂ ਛਡੇਗੀ" ਜਦੋ ਪੰਜਾਬ ਗੋਰਮੈਂਟ ਨੇ ਦੇਖਲਿਆ ਕਿ ਸਾਡੀ ਇਸ ਕੋਝੀ ਕਰਤੂਤੇ ਕਿਸੇ ਨੇ ਵੀ ਐਜੀ ਟੇਸ਼ਨ ਨਹੀ ਕੀਤੀ ਸਗੋ ਸਾਰਿਆਂ ਨੇ ਸਾਡੀ ਕਾਰਵਾਈ, ਸ੍ਰੀ ਸਤਿਗੁਰੂ ਰਾਮ ਸਿੰਘ ਜੀਨੂ ਜਲਾ ਵਤਨ ਕਰਨ ਨੂ, ਪਸੰਦ ਕੀਤਾ ਹੈ ਫਿਰ ਆਪ ਜੀਨੂ ਪੰਜਾਬ ਵਿਚਾਤੇ ਕੀ ਲਿਔਣਾਸੀ ਸਗੋਂ ਆਪ ਜੀਨੂ ਇਕ ਦਮ ਰੰਗੂਨ ਭੇਜ ਦਿਤਾ। ਪਰਾਗ ਰਾਜ ਸਤਿਗੁਰੂ ਜੀ ਦੋ ਮਹੀਨੇ ਦੇ ਅਨਕ੍ਰੀਬ ਰਹੇ ਹਨ, ਏਹ ਗਲ ਨੂ ਆਪਜੀ ਨਾਲੋ ਮੁੜਕੇ ਆਏ ਭਾਈ ਨਾਨੂਸਿੰਘ ਜੀ ਨੇ ਵੀ ਦਸੀ ਸੀ ਤੇ ਸਤਿਗੁਰਾਂ ਆਪਣੀ ਆਪਣੇ ਹੁਕਮ ਨਾਮੇ (ਹਸਤ ਪਤ੍ਰ) ਵਿਚ ਰੰਗੂਨ ਤੋਂ ਲਿਖਯਾਸੀ ਕਿ:—

**"ਅਰਜੋ ਪੁਛਾਹੈ ਤੁਸੀ ਕਿਥੇ ਕਿਥੇ ਰਹੇ ਸੋ ਅਸੀਂ ਦੋ ਮਹੀਨੇ ਕੋਈ ਦਿਨ ਘਟ ਵਧ ਪ੍ਰਾਗ ਰਹੇ ਪ੍ਰਾਗੋ ਜਾਕੇ ਪੰਜ ਮਹੀਨੇ ਜੇਲ੍ਹ ਖਾਨੇ ਰਹੇ ਓਥੇ ਜਗਾ ਤਾਂ ਖੁਲੀਸੀ ਪਰ ਗਰਮੀ ਥੀ ਫੇਰ ਏਥੇਹਾਂ ਜਿਥੇ ਸਿੰਘ ਦੇਖ ਜਾਦੇ ਹੈਂ। ਇਕਬਾਂਇ ਪਲੰਘ ਲਗਾ ਹੋਯਾਂ ਹੈ ਪ੍ਰਾਗੋਂ ਤੁਰਕੇ ਰਸਤੇ ਮੈਂ ਕਿਤੇ ਨਹੀ ਉਤਾਰੇ ਏਥੇ ਹੀ ਆਣ ਉਤਾਰੇ ਹਾਂ ਜਿਥੇ ਹਾਂ।**

—::o::—

## ਗੁਰ ਦੁਆਰਾ ਭੈਣੀ ਸਾਹਿਬ ਤੇ ਨਾਮਧਾਰੀ ਅਤੇ ਪਾਬੰਦੀਆਂ

ਸਤਿਗੁਰਾਂ ਨੂ ਜਲਾ ਵਤਨ ਕਰਕੇ ਮਾਲੇਰ ਕੋਟਲੇ ਵਿਚ ਬੇਗੁਨਾਹ ਰੱਬ ਦੇ ਬੰਦਿਆਂ ਨੂ ਤੋਪਾ ਨਾਲ ਉਡਕੇ ਫਾਂਸੀ ਲਟਕਾਕੇ ਕਾਲੇ ਪਾਣੀ ਭੇਜਕੇ ਭੈਣੀ ਸਾਹਿਬ ਨੂ ਲੁਟ ਪੁਟਕੇ ਵੀ ਨੌਕਰ ਸ਼ਾਹੀ ਦੇ ਦਿਲਨੂ ਸ਼ਾਂਤਿਨਾ ਹੋਈ ਅੰਤ ਭੈਣੀ ਸਾਹਬ ਦੇ ਬੂਹੇ ਵਿਚ ਪੁਲਿਸਦੀ ਚੌਕੀ ਕਾਇਮ ਕਰ ਦਿਤੀ। ਅਤੇ ਸਾਲਾ ਬਦੀ ਗੁਰ ਦੁਆਰੇ ਦੇ ਦਸਨਾ ਤੋਂ ਸਿਖਾਂ ਨੂੰ ਵਾਂਝਿਆਂ ਰਖਿਆ ਨਾਂ ਗੁਰ ਦੁਆਰੇ ਅੰਦ ਕਿਸੇ ਬਾਹਰਲੇ ਸਿਖਨੂ ਔਣ ਦੇਣ ਤੇ ਨਾਹੀ ਗੁਰ ਦੁਆਰੇ ਤੋਂ ਕਿਸੇ ਸਿਖ ਨੂ ਬਾਹਰ ਜਾਣ ਦੇਣ ਜੋ ਕੋਈ ਗੁਰ ਦੁਆਰੇ ਦੇ ਦਸਨ ਕਰਨ ਔਂਦਾ ਤਾਂ ਗ੍ਰਿਫਤਾਰ ਕਰਕੇ ਜੇਹਲ ਸੁਟਿਆ ਜਾਂਦਾ ਕੁਜ ਸਾਲਾਂ ਬਾਦ ਫਿਰ ਏਹ ਰੂਲ ਕਢਿਆ ਕਿ ੮ ਪਹਿਰਾਂ ਮਗਰੋਂ ਦਸ ਸਿੰਘਾ ਦਾ ਪਤਾ ਠਿਕਾਣਾ ਲਿਖਕੇ ਗੁਰ ਦੁਆਰੇ ਅੰਦਰ ਭੇਜ ਦੇਣ ਓਹ ਕਦਕ

੧੦ ਹੋਰ ਵਾੜਨੇ, ਏਹ ਗਲ ਸੁਣਕੇ ਗੁਰੂ ਦੁਆਰੇ ਦੇ ਦ੍ਰਸਨ ਕਰਨ ਲਈ ਹਜਾਰਾਂ ਸਿਖ ਭੈਣੀ ਸਾਹਬ ਦੀ ਜੂਹ ਵਿਚ ਬੈਠੇ ਰਹਿੰਦੇ ਕਿਤੇ ੯ ਯਾ ੧੦ ਦਿਨੀ ਦ੍ਰਸ਼ਨ ਕਰਨ ਦੀ ਬਾਰੀ ਔਂਦੀ। ਪੁਲਿਸਦੀਆਂ ਝਿੜਕਾਂ ਤੇ ਮਾਰਾਂ ਖਾਕੇ ਭੁਖੇ ਭਾਣੇ ਸਿਖ ਅਕਾਲ ਪੁਰਖ ਦੀ ਰਜ਼ਾ ਵਿਚ ਰਾਜੀ ਰਹਿੰਦੇ।

ਚਾਰ ਸ਼ਪਾਹੀ ਤੇ ਇਕ ਹੌਲਦਾਰ ਬਰਾਬਰ ਪੈਹਿਰੇ ਤੇ ਤਤ ਪਰ ਰਹਿੰਦੇ। ਇਸਤੋਂ ਬਿਨਾ ਜਿਥੇ ਵੀ ਕੋਈ ਨਾਮਧਾਰੀ ਸੀ ਓਸਨੂੰ ਕੈਦ ਕੀਤਾਗਿਆ ਸਭ ਨਾਮਧਾਰੀਆਂ ਦੀਆਂ ਜਮਾਨਤਾਂ ਲਈਆਂ ਗਈਆਂ ਤਾਂ ਕਿਧਰੇ ਜਾਕੇ ਖਲਾਸੀ ਹੋਈ।

ਇਸ ਸਮੇ ਦੇ ਜੇ ਸਾਰੇ ਹਾਲ ਸਹੀ ਸਹੀ ਲਿਖੇ ਜਾਣ ਤਾਂ ਇਕ ਵਡੀ ਪੁਸਤਕ ਤਿਆਰ ਹੋ ਸਕਦੀਏ ਮੇਰਾ ਲੇਖ ਅਗੇਹੀ ਵਧੇਰਾ ਹੋਗਿਆ ਹੈ ਇਸ ਲਈ ਹਾਲਾਂ ਮੈ ਇਸਨੂੰ ਏਥੇ ਹੀ ਸਮਾਪਤ ਕਰਦਾਹਾਂ ਸਮਾਂ ਮਿਲਨ ਤੇ ਅਤੇ ਜੇ ਮੇਰੇ ਇਸ ਲੇਖ ਨੂੰ ਪਾਠਕਾਂ ਨੇ ਪਸੰਦ ਕੀਤਾ ਤਾਂ ਇਸ ਸਮੇ ਦੇ ਸਹੀ ਸਹੀ ਹਾਲ ਜੋ ਮੈਂ ਬਹੁਤ ਕੋਸ਼ਸ ਨਾਲ ਪੁਰਾਤਨ ਬਜ਼ੁਰਗਾਂ ਨੂੰ ਪੁਛ ਪੁਛਾਕੇ ਇਕੱਤ੍ਰ ਕੀਤੇ ਵਿਸਥਾਰ ਸਹਿਤ ਪੁਸਤਕ ਰੂਪ ਛੇਤੀ ਹੀ ਲਿਖਨ ਦਾ ਯਤਨ ਕਰਾਂਗਾ।

ਰਿਆਸਤੀ ਨਾਮਧਾਰੀਆਂ ਉਤੇ ਜੋ ਜੋ ਜ਼ੁਲਮ ਹੋਏ ਹਨ ਜਿਸਤਰਾਂ ਮਾਤਾ ਜੀਵਨ ਕੌਰ ਜੀਨੂੰ ੯ ਮਹੀਨੇ ਬਹਾਦ੍ਰਗੜਦੇ ਕਿਲੇ ਵਿਚ ਕੈਦ ਰਖਿਆ ਤੇ ਫੇਰ ਠਾਣੇ ਠਾਣੀ ਜਰਾਇਮ ਪੇਸ਼ਾ ਕੌਮਾਂ ਵਾਂਗ ਸਾਡੀ ਮਾਤਾ ਜੀ ਨੂੰ ਓਨਾ ਦੇ ਪਿਤਾ ਜੀ ਕੋਲ ਬਰਾਜ ਜਿਲਾ ਹਸਾਰ ਭੇਜਿਆ ਇਸਦੀ ਯਾਦ ਨਾਲ ਅਖਾਂ ਵਿਚੋਂ ਹੰਝੂਆਂ ਦੀ ਝੜੀ ਲਗ ਜਾ[illegible] ਏ। ਤੇ ਕਲਮ ਲਿਖਣੋਂਵੀ ਪ[illegible] ਝਿਝਕਦੀ ਏ।

ਕੂਕੇ ਬਾਗੀ ਤੇ ਕਰਾਰ ਦਿਤੇਹੀ ਗ[illegible] ਸਨ ਨਾਲਹੀ ਜਿਸਪਿੰਡ ਕੋਈ ਕੂ[illegible] ਰਹਿੰਦਾ ਨੰਬ੍ਰਦਾਰਾ ਤੇ ਚੌਕੀ ਦਾਰਾਂ ਨੂੰ ਓਸਦੀ ਦੋ ਵੇਲੇ ਹਾਜ਼ਰੀ ਤੇ ਰਾਤੀ ਸੁਤੇ ਪ[illegible] ਨੂੰ ਜਗਾਕੇ ਪਤਾ ਕਰਨ ਲਈ ਕਿ ਕਿ[illegible] ਗਿਆਤਾਂ ਨਹੀ, ਇਸਤਰਾ ਕਰਨ ਦ[illegible] ਗੋਰਮੈਂਟ ਵਲੋਂ ਜਰੂਰੀ ਹੁਕਮ ਸੀ ਸ੍ਰੀ ਸਤਿਗੁਰੂ ਰਾਮਸਿੰਘ ਜੀ ਨੂੰ ਪ੍ਰਾਗਰਾਜ ਤੋਂ ਟੁਰਨ ਵੇਲੇ ਗੋਰਮੈਂਟ ਨੇ ਪੁਛਿਆ ਸੀ ਕਿ ਭੈਣੀ ਸਾਹਬ ਕਿਸ ਦੇ ਹਵਾਲੇ ਕਰੀਏ ਤਾਂ ਆਪ ਜੀਨੇ, ਸ੍ਰੀਗੁਰੂ ਹਰੀਸਿੰਘ ਜੀ ਜੋ ਆਪਜੀ ਦੇ ਛੋਟੇ ਭਰਾਸਨ—ਨੂੰ ਸੌਂਪਣ ਲਈ ਆਖਿਆਸੀ। ਆਪਜੀ ਨੇ ਰੰਗੂਨ ਜਾਕੇ ਇਕ ਹੁਕਮ ਨਾਮੇ (ਹਸਤ ਪਤ੍ਰ) ਅੰਦਰ ਖਾਲਸਾ ਜੀ ਦੇ ਨਾਉ ਹੁਕਮ ਵੀ ਲਿਖਿਯਾਸੀ ਕਿ "ਹਰੀਸਿੰਘ ਜੀ ਨੂੰ ਮੇਰਾ ਰੂਪ ਜਾਨਣਾ ਏਹ ਸਿਖੀ ਹਰੀ ਰਖਣਗੇ। ਮੇਰੇ ਧਕੇ ਹੋਏ ਨੂੰ ਏਹ ਬਖਸ਼ ਸਕਦੇ ਹਨ ਏਹਨਾ ਦੇ ਧਕੇ ਹੋਏ ਨੂੰ ਮੈ ਨਹੀ ਬਖਸ਼ ਸਕਦਾ ਉਸ ਦਿਨ ਤੋਂ ਆਪ ਜੀ ਦੀ ਸੰਗਤ

**ਸ੍ਰੀ ਸਤਿਗੁਰੂ ਹਰੀ ਸਿੰਘ ਜੀ**

ਨੂੰ ਆਪਣਾ ਗੁਰੂ ਸਮਝਕੇ ਪੂਜਦੀ ਆਈ ਏ ਆਪ ਕਈ ਸਾਲ ਗੁਰੂ ਗਦੀ ਤੇ ਬਰਾਜ ਕੇ ਭਰਥ ਵਾਂਗੂ ਪਊਏ ਰਖ ਕੇ, ਨਿਰ-ਮਾਨਤਾ ਸਹਿਤ ਨਾਮਧਾਰੀ ਪੰਥ ਨੂੰ ਬਿਪਤਾ ਦੇ ਝਖੜਾਂ ਵਿਚੋਂ ਕਾਇਮ ਰਖਕੇ ਅੰਤ

ਜੇਠ ਵਦੀ ੧੦ ਸੰ: ੧੯੯੩ ਬਿ: ਨੂ ਪ੍ਰਲੋਕ ਗਵਨ ਕਰ ਗਏ ਏਨਾ ਦੇ ਬਾਂ ਹੁਣ ਪੰਥ ਪਤੀ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਸੰਗਤਾਂ ਨੂ ਨਿਹਾਲ ਕਰਦੇ ਹੋਏ ਇਕ ਸਾਲ ਤੋਂ ਅਖੰਡ ਪਾਠ ਨਿਰਵਿਘਨ ਯੱਗ ਹਵਨ ਸਹਿਤ ਸੰਪੂਰਨ ਕਰਾ ਰਹੇ ਹਨ। ਹਰ ਜਿਲੇ ਦੀਆਂ ਸੰਗਤਾਂ ਬਾਰੀ ਨਾਲ ਇਕ ਮਹੀਨਾ ਆਕੇ ਨਾਲੇ ਅਖੰਡ ਪਾਠ ਕਰਦੀਆਂ ਹਨ ਤੇ ਨਾਲੇ ਸੇਵਾ ਤੇ ਦ੍ਰਸ਼ਨ ਕਰਕੇ ਜਨਮ ਸਫਲਾ ਕਰਦੀਆਂ ਹਨ ਹਮੇਸ਼ ਮੇਲਾ ਲਗਾ ਰਹਿੰਦਾਏ ਏਨਾ ਦਿਨਾ ਵਿਚ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦ੍ਰਸ਼ਨ ਕਰਨ ਯੋਗ ਹੀ ਹਨ ਸੰਗਤਾਂ ਦੇ ਦਿਲ ਵਿਚ ਪਹਿਲੇ ਵਰਗਾ ਉਤਸਾਹ ਸ੍ਰੀ ਮਹਾਰਾਜ ਜੀ ਦੀ ਕਿਰਪਾ ਨਾਲ ਹੋਗਿਆਏ।

## ਬਾਬਾ ਦ੍ਰਬਾਰਾ ਸਿੰਘ ਜੀ ਨੂ ਬਾਰ ਬਟਣ ਦੀ ਮੇਮ ਨੇ ਸਤਿਗੁਰਾਂ ਦਾ ਪਤਾ ਦਸਣਾ

ਓਨੀ ਦਿਨੀ ਲੁਦੇਹਾਣੇ ਵਿਚ ਪੁਲਿਸ ਕਪਤਾਨ ਐਂਗਲੋ ਇੰਡੀਯਨ ਬਾਰ ਬਟਨ ਨਾਮੀ ਸਾਹਬ ਸੀ। ਇਸਨੇ ਜੋ ਤਸੀਹੇ ਜੋ ਦੁਖ ਨਾਮਧਾਰੀ ਪੰਥ ਨੂ ਦਿਤੇ ਹਨ ਅਤੇ ਜਿਸ ਤਰਾਂ ਅਖੰਡ ਪਾਠ ਕਰ ਰਹੇ ਸਿੰਘਾਂ ਨੂ ਸਤ ਸਤ ਸਾਲ ਕੈਦ, ਤੇ ਕਰਾਨ ਵਾਲੇ ਨੂ ੧੪ ਸਾਲ ਕੈਦ ਦੀ ਸਜਾ ਦੁਆਕੇ ਏਹ ਖੁਸ਼ ਹੋਯਾ ਕਰਦਾ ਸੀ ਅਤੇ ਜਿਸ ਤਰਾਂ ਇਸਦੇ ਡਰ ਕਰਕੇ ਅਖੰਡ ਪਾਠੀ ਸ੍ਰੀ ਰਾਮ ਦਾਸ ਪੁਰੇ (ਭੈਣੀ ਸਾਹਿਬ) ਵਿਚ ਗੁਪਤ ਤਹਿ ਖਾਨਿਆਂ ਅਤੇ ਲੰਗਰ ਦੇ ਅੰਦ੍ਰ ਚੋਰੀ ਅਖੰਡ ਪਾਠ ਕਰਦੇ ਅਤੇ ਜਿਸ ਤਰਾਂ ਏਹ ਬਾਬਾ ਅੜ ਬੰਗ ਸਿੰਘ ਜੇਹੇ ਮਹਾਂ ਪੁਰਸ਼ਾਂ ਉਤੇ ਝੂਠੇ ਖੂੰਨ ਦੇ ਮੁਕੱਦਮੇ ਚਲਾਂਦਾ ਰਿਹਾ ਅਤੇ ਓਨਾਂ ਮੁਕੱਦਮਿਆਂ ਵਿਚ ਕਿਸ ਤਰਾਂ ਏਹ ਅੰਨੇ ਆਦਮੀ ਗੁਵਾਹ ਭੁਗਤਾਂਦਾ ਰਿਹਾ ਅਤੇ ਓਨਾ ਦਾ ਪਾਜ ਖੁਲਣਤੇ ਕਿਸਤਰਾਂ ਇਸ ਨੂ ਝੂਠਾ ਪੈਣਾ ਹੁੰਦਾ ਰਿਹਾ ਪਰ ਫਿਰ ਵੀ ਏਹ ਆਪਣੀ ਢੀਠਾਈ ਤੇ ਬਾਜ ਨਹੀ ਸੀ ਔਂਦਾ ਏਹ ਸਾਰਾ ਹਾਲ ਤੇ ਸਮਾ ਮਿਲਨ ਤੇ ਮੈਂ ਕਦੀ ਫਿਰ ਲਿਖਾਂਗਾ। ਅਜ ਤੇ ਮੈਂ ਕੇਵਲ ਏਹੀ ਦਸਣਾ ਹੈ ਕਿ ਭਾਂਵੇ ਏਹ ਇਕ ਬਹੁਤ ਹੀ ਸੜੀਅਲ ਮਜ਼ਾਜ ਦਾ ਇਕ ਅਬਲ ਦਰਜੇ ਦਾ ਮੱਕਾਰ ਆਦਮੀ ਸੀ ਪਰ ਇਸਦੀ ਜੇਹੜੀ ਮੇਮ ਸੀ ਓਹ ਯੋਰਪੀਨ ਸੀ ਅਤੇ ਓਹ ਇਕ ਨੇਕ ਦਿਲ ਅਤੇ ਦਿਲ ਵਿਚ ਦਰਦ ਰਖਣ ਵਾਲੀ ਸਤੀ ਸਾਧਵੀ ਔਰਤ ਸੀ ਓਸਨੇ ਸਤਿਗੁਰਾਂ ਦੇ ਦ੍ਰਸ਼ਨ ਕੀਤੇ ਸਨ ਅਤੇ ਸਤਿਸੰਗ ਵੀ ਕੀਤਾ ਸੀ। ਏਹ ਬਾਰ ਵਟਨ ਨੂ ਅਜੇਹੇ ਜੁਲਮ ਕਰਨ ਤੋਂ ਸਿਦੀਵ ਰੋਕਦੀ ਰਹਿੰਦੀ ਪਰ ਓਹ ਆਪਣੇ ਖੂੰਨੀ ਕਾਰਿਆਂ ਤੋਂ ਕਦੀ ਵੀ ਬਾਜ ਨਾ ਔਂਦਾ। ਫਿਰ ਵੀ ਏਹ ਨੇਕ ਦਿਲ ਅੰਗ੍ਰੇਜ ਮਹਿਲਾ ਕਈ ਵਾਰੀ ਇਸ ਦੇ ਜੁਲਮਦੇ ਸ਼ਕਾਰ ਹੋਏ ਰਬਦੇ ਬੰਦਿਆਂ ਉਤੇ ਏਹ ਆਪਣਾ ਰਹਿਮਦਾ ਨੂਹ ਵਰਸਾਕੇ ਓਨਾ ਨੂ ਏਸਦੇ ਸਕੰਜੇ ਵਿਚੋਂ ਛੁੜਾ ਹੀ ਦੇਂਦੀ। ਜਿਥੇ ਲੁਦੇਹਾਣੇ ਦੇ ਜਿਲੇ ਵਿਚ ਬਾਰ ਵਟਨ ਦਾ ਨਾਂਉ ਲੈਂਦਿਆਂ ਹੀ ਲੋਕਾਂ ਦੇ ਦਿਲ ਵਿਚ ਨਫਰਤ ਦਾ ਸੰਚਾਰ ਹੋ ਜਾਂਦਾਏ ਓਥੇ ਓਸੇ ਜਿਲੇ ਵਿਚ ਏਸ ਨੇਕ ਦਿਲ ਇਸਤ੍ਰੀ ਦਾ ਨਾਂਉ ਲੈਂਦਿਆਂ ਹੀ ਦਿਲ ਵਿਚ

ਸ਼ਰਧਾ ਦੇ ਭਾਵ ਪੈਦਾ ਹੋ ਜਾਂਦੇ ਹਨ

ਇਕ ਦਿਨ ਸ੍ਰੀ ਮਾਨ ਬਾਬਾ ਦੂਬਾਰਾ ਸਿੰਘ ਜੀ ਰਾਇ ਪੁਰੀਏ ਬਾਰ ਵਟਨ ਨੂ ਮਿਲਨ ਲੁਦੇਹਾਣੇ ਗਏ। ਬਾਬਾ ਜੀ ਇਕ ਬੜੇ ਪ੍ਰਤਿਸ਼ਟ ਰਾਇਪੁਰ ਦੇ ਇਕ ਉਘੇ ਘਰਾਣੇ ਦੇ ਬਾਇਜ਼ਤ ਸਜਨ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਕਰ ਜਾਣ ਪਿਛੋਂ ਏਹ— ਸ੍ਰੀ ਮਾਨ ਬਾਬਾ ਦੂਬਾਰਾ ਸਿੰਘ ਜੀ ਸ੍ਰੀ ਭੈਣੀ ਸਾਹਿਬ ਹੀ ਆ ਰਹੇ ਸਨ। ਅਤੇ ਗੁਰਦੁਆਰੇ ਦੇ ਸਾਰੇ ਕਾਰਜ ਸਰਕਾਰ ਦ੍ਰਬਾਰ ਨਾਲ ਤਯੱ-ਲਕ ਰਖਣ ਵਾਲੇ ਸਭ ਏਹੀ ਕੀਤਾ ਕਰਦੇ ਸਨ ਜਿਸ ਕਿਸੇ ਅਫਸਰ ਨੂ ਨਾਮਧਾਰੀ ਪੰਥਕ ਮਾਮਲਾਤ ਸਬੰਧੀ ਮਿਲਨ ਦੀ ਲੋੜ ਪੈਂਦੀ ਤਾਂ ਆਪਹੀ ਮਿਲਯਾ ਕਰਦੇ ਸਨ ਅਜ ਵੀ ਏਹ ਕਿਸੇ ਸਰਕਾਰੀ ਕਾਰਜ ਲਈ ਬਾਰ ਬਟਨ ਪੁਲੀਸ ਕਪਤਾਨ ਦੇ ਸਦਣ ਤੇ ਓਸ ਨੂ ਮਿਲਨ ਗਏ ਸਨ। ਜਿਸ ਵੇਲੇ ਬਾਬਾ ਜੀ ਸਾਹਿਬ ਨੂ ਮਿਲੇ ਸਨ ਤਾਂ ਓਸ ਵੇਲੇ ਓਹ ਨੇਕ ਦਿਲ — ਅੰਗ੍ਰੇਜ਼ ਮਹਿਲਾਂ— ਬਾਰ ਬਟਨ ਦੀ ਮੇਮ ਵੀ ਕੋਲ ਹੀ ਖਲੋਤੀ ਸੀ। ਗਲਾਂ ਬਾਤਾਂ ਕਰਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਬੰਧੀ ਜ਼ਿਕਰ ਜ਼ਿਕਾਰ ਚਲ ਪਿਆ। ਪਤਾ ਨਹੀ ਓਸ ਦੀ ਜ਼ਬਾਨ ਤੇ ਸਰੱਸ੍ਵਤੀ ਬੈਠਗਈ। ਯਾ ਸੁਭਾਵਕ ਹੀ ਆਪਣੇ ਦਯਾਲੂ ਸੁਭਾਵ ਅਨੁਸਾਰ ਉਸਨੂੰ ਦਯਾਹੀ ਆਗਈ ਯਾ ਏਹ ਕੋਈ ਸਤਿਗੁਰਾਂ ਦੀ ਆਪਣੀ ਖੇਡਹੀਸੀ। ਅਚਾਨਕ ਹੀ ਏਹ ਓਹਗਲ ਆਖਣ ਲਗ ਪਈ ਜਿਸਨੂ ਓਨਾ ਦਿਨਾ ਵਿਚ ਗੌਰਮੈਂਟ ਸਭ ਤੋਂ ਵਿਧੀਕ (ਕਨਫੀ ਡੈਂਸਲ) ਗੁਪਤ ਰਖਣਾ ਚਾਹਦੀ ਸੀ ਜਿਸਦਾ ਨਾਂਉ ਲੈਣਾ ਵੀ ਓਨਾਦਿਨਾ ਵਿਚ ਸ਼ੁਮਾਰ ਕੀਤਾ ਜਾਂਦਾ ਓਸ ਨਾਲ ਤੇ ਓਸਦੇ ਨਾਮਲੇਵਿਆਂ ਨਾਲ ਹਮਦਰਦੀ ਕਰਨਾਂ ਤਾਂ ਇਕ ਸਖਤ ਗੁਨਾਹ ਵਿਚ ਗਿਣਿਆਂ ਜਾਂਦਾ ਓਹ ਏਨਾ ਸਾਰੀਆਂ ਗਲਾਂ ਦੀ ਕੋਈ ਵੀ ਪ੍ਰਵਾਹ ਨਾ ਕਰਦੀ ਹੋਈ ਆਖਣ ਲਗੀ:--

"ਬਾਬਾ ਦੂਬਾਰਾ ਸਿੰਘ ! ਮੈ ਆਪਕੋ ਆਪਕੇ ਗੁਰੂ ਦਾ ਪਤਾ ਦਸਦਿਆਂ ਜੇ ਆਪ ਮਿਲਨਾ ਚਾਹੋਂਤਾ ਮਿਲ ਸਕਦੇ ਹੋ ਓਥੇ ਓਨਾ ਨੂ ਕੋਈ ਬੰਦਸ਼ ਨਹੀ, ਪਰ ਤੁਹਾਨੂ ਜਾਣਾ ਓਥੇ ਮੁਸ਼ਕਲ ਹੋਵੇਗਾ ਕਿਉਕਿ ਗੌਰਮੈਂਟ ਤੁਹਾਡੇ ਲੋਕਾਂ ਤੇ ਖਾਸ ਨਿਗਾਰਾਨੀ ਰਖਦੀਏ ਫਿਰਵੀ ਆਪ ਅਗਰ ਜਾਣਾ ਚਾਂਹੋ ਤਾ ਏਸ਼ ਸ਼ਕਲ ਵਿਚ ਨਾ ਜਾਣਾ ਭੇਸ ਬਦਲਾ ਲੈਣਾਂ ਅਜ ਕਲ ਆਪ ਕੇ ਗੁਰੂ ਰੰਗੂਨ ਵਿਚ ਓਸ ਬੰਗਲੇ ਵਿਚ ਹਨ ਜਿਥੇ ਪਹਿਲਾਂ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਕੈਦ ਕੀਤਾ ਗਿਆ ਸੀ। ਏਰੋਂ ਗਡੀ ਚੜਕੇ ਕਲਕਤੇ ਚਲੇਜਾਣਾ ਤੇ ਕਲਕਤੇ ਤੋਂ ਰੰਗੂਨ ਚਲੇ ਜਾਣਾ ਜਹਾਜ ਰੰਗੂਨ ੮ ਦਿਨ ਵਿਚ ਜਾ ਲਗੇਗਾ। ਓਥੇ ਆਪਕੇ ਗੁਰੂ ਬਾਬਾ ਰਾਮਸਿੰਘ ਜੀ ਆਪਨੂ ਮਿਲ ਸਕਦੇ ਹਨ।"

ਮੇਮਦੀਆਂ ਏਹਗਲਾਂ ਸੁਣਕੇ ਵਾਰ ਵਟਨ ਲਾਲ ਪੀਲਾ ਹੋਗਿਆ ਗੁਸੇ ਨਾਲ ਓਸਦਾ ਸਰੀਰ ਲਰ ਖੜਾਨ ਲਗ ਪਿਆ ਓਸਨੇ ਮੇਮ ਨੂ ਵਿਚਾਲੇ ਰੋਕਕੇ ਇਸਗਲੋਂ ਹਟਾਨਾ ਚਾਹਿਆ ਪਰ ਓਹ ਸਾਰੀਗਲ ਦਸੇ ਬਿਨਾ ਨਾ ਰਹੀ ਜਦੋਂ ਬਾਰਬਾਟ ਬਹੁਤ ਹੀ ਗੁਸੇ ਹੋਯਾ ਤਾ ਹਸਕੇ ਆਖਣ ਲਗੀ। "ਜਦੋਂ ਯਹੂਦੀਆਂ ਨੇ ਮਸੀਹ ਨੂ ਗ੍ਰਿਫਤਾਰ

ਕਰਕੇ ਕੈਦ ਕੀਤਾਸੀ ਉਸਵੇਲੇ ਜੇ ਕੋਈ ਯਹੂਦੀ ਯਸੂਹ ਦੇ ਮੁਰੀਦ ਨੂੰ ਯਸੂਹ ਦੇ ਦਰਸਨ ਕਰਾਂ ਦੇਦਾ ਤਾਂ ਆਪਦੀ ਨਿਗਾਹ ਵਿਚ ਪਾਪ ਕਰਦਾ ਜਾ ਪੁੰਨ।'' ਸਾਹਬ ਮੇਮਦਾ ਏਹ ਜਵਾਬ ਸੁਣਕੇ ਵਿਚੇ ੨ ਸੜ ਭੁਜਕੇ ਚੁਪ ਹੋ ਰਿਹਾ। ਬਾਬਾ ਦੁਬਾਰਾ ਸਿੰਘ ਜੀ ਨੂੰ ਤੇ ਸੁਣਕੇ ਲਾਲੀਆਂ ਚੜ ਗਈਆਂ ਜਿਵੇ ਕਿਸੇ ਸੂਮ ਆਦਮੀ ਨੂੰ ਅਚਾਨਕ ਧਨ ਮਿਲਨ ਤੇ ਖੁਸ਼ੀਆਂ ਹੁੰਦੀਆਂ ਹਨ। ਬਾਬਾ ਜੀ ਖੁਸ਼ੀ ਖੁਸ਼ੀ ਸ੍ਰੀ ਭੈਣੀ ਸਾਹਬ ਆਗਏ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਰਬਾਰ ਵਿਚ ਸਾਰੀ ਵਾਰਤਾਆ ਦਸੀ ਤੇ ਹੁਕਮ ਲੈਕੇ ਰੰਗੂਨ ਨੂੰ ਚਾਲੇ ਪਾ ਦਿਤੇ ਕਈ ਤਰਾਂ ਦੇ ਦੁਖ ਤੇ ਕਲੇਸ਼ ਸਹਾਰਦ ਹੋਏ ਬਾਬਾ ਜੀ ਰੰਗੂਨ ਪੁਜਗਏ ਜਾ ਸਤਿਗੁਰਾਂ ਦੇ ਦਰਸਨ ਕਰ ਚਰਨ ਪਰਸੇ ਗੌਰਮੈਂਟ ਦੀ ਚਤਰ ਸੀ. ਆਈ. ਡੀ. ਤੇ ਪਹਿਰੇਦਾਰ ਵੇਖਦੇਹੀ ਰਹਿਗਏ ਆਪ ਸਤਿਗੁਰਾਂ ਦੇ ਹਥਾਂ ਦਾ ਲਿਖਯਾ ਹੋਯਾ ਹੁਕਮ ਨਾਮਾ ਲੈਕੇ ਮੁੜ ਭੈਣੀ ਸਾਹਬ ਆਗਏ। ਬਾਬਾ ਜੀ ਜੇਹੜਾ ਹੁਕਮ ਨਾਮਾ ਲਿਆਏ ਸਨ ਓਹਤੇ ਹੋਰ ਸਾਰੇ ਹੁਕਮ ਨਾਮੇ ਜੋ ਸਤਿਗੁਰਾਂ ਪਾਸੋਂ ਔਂਦੇ ਰਹੇ ਤੇ ਸਿੰਘ ਲਿਔਂਦੇ ਰਹੇ ਮੈਨੂੰ ਮਿਲ ਗਏ ਹਨ ਪਰ ਮੈ ਓਨਾ ਨੂੰ ਕਈ ਕਾਰਨਾ ਕਰਕੇ ਹੂ ਬਹੂ ਲਿਖਣੋਂ ਅਸਮਰੱਥ ਹਾਂ ਪਰ ਮੈ ਇਸ ਕੋਸ਼ਸ ਵਿਚ ਜ਼ਰੂਰ ਹਾਂ ਕਿ ਓਨਾ (ਜੋ ੬੦ ਦੇ ਕ੍ਰੀਬ ਹਨ) ਵਿਚੋਂ ਇਕ ਅਧਾ ਜਰੂਰ ਲਿਖਾਂ। ਤਾਕਿ ਸੰਗਤਾ ਸ੍ਰੀ ਸਤਿਗੁਰੂ ਜੀ ਦੇ ਹਸਤ ਪਤ੍ਰਦੇ ਦਰਸਨ ਕਰਕੇ ਓਨਾ ਦੇ ਭਾਵਨੂੰ ਸਮਝ ਲੈਣ ਤੇ ਦਰਸਨ ਕਰਕੇ ਜਨਮ ਸਫਲਾ ਕਰਨ।

ਬਾਬਾ ਜੀਦੇ ਮਗਰੋਂ ਸ੍ਰੀ ਮਾਨ ਬਾਬਾ ਸ਼ਾਮ ਸਿੰਘ ਜੀ ਸਰਹਾਲੀ ਵਾਲੇ ਗਏ ਤੇ ਦਰਸਨ ਕਰਕੇ ਨਿਹਾਲ ਹੋਏ।

ਤੀਜੀਵਾਰ ਬਾਬਾ ਨੈਣਾਸਿੰਘ ਜੀ ਵਿਰਆਹਾਂ ਵਾਲੇ ਅਤੇ ਬਾਬਾ ਭਗਵਾਨਸਿੰਘ ਜੀ ਫਤੇਵਾਲੀਏ ਤੇ ਬਾਬਾ ਨਿਧਾਨ ਸਿੰਘ ਜੀ ਗਏ।

ਏਨਾਂ ਤੋਂ ਬਿਨਾ ਅਜ ਤੀਕ ਏਹ ਸਿੰਘ ਸਤਿਗੁਰਾਂ ਦੇ ਟਾਪੂਆਂ ਵਿਚ ਦਰਸਨ ਕਰਕੇ ਆਏ ਤੇ ਹੁਕਮ ਨਾਮੇ ਲਿਆਏ:——

ਸੁਬੇਗਸਿੰਘ ਜੀ, ਮੰਢਣਾ, ਬਾਬਾ ਜੀਵਨ ਸਿੰਘ ਜੀ ਸਰਹਾਲੀ। ਬਾਬਾ ਨੈਣਾ ਸਿੰਘ ਜੀ ਬ੍ਰਿਆਹ, ਰਤਨ ਸਿੰਘ ਜੀ ਮਤਾਬ ਸਿੰਘ ਜੀ ਆਲਾ ਸਿੰਘ ਜੀ, ਬਹਾਦਰ ਸਿੰਘ ਜੀ ਉਬੋਕੇ, ਜਗਤ ਸਿੰਘ ਜੀ ਬਘੇਲ ਸਿੰਘ ਜੀ ਨਾਰਲੀ, ਕਾਹਨ ਸਿੰਘ ਜੀ ਠਟਾ। ਬਾਬਾ ਸਮੁੰਦ ਸਿੰਘ ਜੀ ਝੋਟੇ। ਸਰਮੁਖ ਸਿੰਘ ਜੀ ਲਲੂਵਾਲਾ ਬਾਬਾ ਲਾਲ ਸਿੰਘ ਜੀ ਗੁਮਟੀ ਤੇ ਮਾਈ ਪ੍ਰਤਾਪ ਕੌਰ ਜੀ ਗੁਮਟੀ। ਬਾਬਾ ਨਰੈਣ ਸਿੰਘ ਜੀ ਰੋੜੇ ਬਾਬਾ ਮਨੀ ਸਿੰਘ ਜੀ ਖਾਨਾ। ਬਾਬਾ ਗੁਰਦਿਤ ਸਿੰਘ ਜੀ। ਬਾਬਾ ਕਰਪਾਲ ਸਿੰਘ ਜੀ ਮਜ੍ਹਬੀ ਭਦੌੜ। ਸਾਧੂ ਸਿੰਘ ਜੀ ਰੂੜ ਸਿੰਘ ਜੀ ਹਰੀ ਸਿੰਘ ਜੀ ਅੰਮਤ੍ਰਸਰ। ਬਾਬਾ ਵਸਾਖਾ ਸਿੰਘ ਜੀ ਭੈਣੀ ਸਾਹਬ, ਬਾਬਾ ਭਗਵਾਨ ਸਿੰਘ ਜੀ (ਅੜਬੰਗ ਸਿੰਘ) ਮਢਾਣੀਆਂ। ਬਾਬਾ ਹਰਨਾਮ ਸਿੰਘ ਜੀ ਭਾਣਾ ਮਾਈ ਚੰਦ ਕੌਰ ਜੀ। ਬਾਬਾ ਹਰਨਾਮ ਸਿੰਘ ਜੀ ਮੰਡੀ। ਕਾਹਲਾ ਸਿੰਘ ਜੀ ਤੇ ਮੂਲਾ ਸਿੰਘ ਫਤੇਵਾਲ ਬਾਬਾ ਮਸਤਾਨ ਸਿੰਘ ਜੀ ਰਾਂਈਆ ਕਾਨ ਸਿੰਘ

ਜੀ ਜੋਧ ਸਿੰਘ ਜੀ ਰਾਮ ਸਿੰਘ ਜੀ ਸ਼ੇਰ ਸਿੰਘ ਜੀ,ਨਰੈਣ ਸਿੰਘ ਜੀ ਬਾਬਾ ਈਸ਼ਰ ਸਿੰਘ ਜੀ ਚੁਨੀ। ਬਾਬਾ ਨਿਰੈਣ ਸਿੰਘ ਜੀ ਫਲੌਰ। ਈਸ਼ਰ ਸਿੰਘ ਜੀ ਤੇ ਮਾਨ ਸਿੰਘ ਜੀ ਮਢੌਰ ਉਤਮ ਸਿੰਘ ਜੀ ਝਾੜਮੜੀ ਬਾਬਾ ਮੀਹਾ ਸਿੰਘ ਸਰਹਾਲੀ, ਬਾਬਾ ਸੁਧ ਸਿੰਘ ਜੀ ਮਢੌਰ,ਬਾਬਾ ਅਤਰ ਸਿੰਘ ਜੀ ਬਾਬਾ ਫੂਲਾ ਸਿੰਘ ਜੀ ਬਾਬਾ ਬਘੇਲ ਸਿੰਘ ਜੀ ਨਾਰਲੀ ਬਾਬਾ ਸਿਆਮ ਸਿੰਘ ਜੀ ਸਰਹਾਲੀ ਗੁਲਾਬ ਸਿੰਘ ਜੀ ਹੋਲਾਂਵਾਲੀ ਹਰਨਾਮ ਸਿੰਘ ਜੀ ਮੋਰੋਂ ਬਾਬਾ ਕਾਨ ਸਿੰਘ ਜੀ ਬੁਰਜ ਵਾਲਾ ਨਥਾ ਸਿੰਘ ਜੀ ਗਾਦੜੀ ਬਾਬਾ ਸੌਣ ਸਿੰਘ ਜੀ ਰੋਡੇ।

ਬਾਬਾ ਲਾਲ ਸਿੰਘ ਜੀ ਲਤਾਲਾ ਸੋਭਾ ਸਿੰਘ ਜੀ ਖੁਰਦ ਪੁਰ। ਹੀਰਾ ਸਿੰਘ ਜੀ ਬਡਰੁਖੇ ਧਨ ਸਿੰਘ ਜੀ ਗੁਮਟੀ ਸਾਧੂ ਸਿੰਘ ਜੀ ਅਰੂੜ ਸਿੰਘ ਜੀ ਹਰੀ ਸਿਘ ਜੀ ਗੁਰਦਿਤ ਸਿੰਘ ਜੀ ਕਰਪਾਲ ਸਿੰਘ ਜੀ ਮਤਾਬ ਸਿੰਘ ਜੀ ਮਾਈ ਜੁਆਲਾ ਦੇਈ ਅੰਮ੍ਰਤਸਰ। ਦਯਾ ਸਿੰਘ ਜੀ ਮੇਹਰ ਸਿੰਘ ਜੀ ਰਤਨ ਸਿੰਘ ਜੀ ਉਭੇਵਾਲੇ ਬਸਾਵਾ ਸਿੰਘ ਜੀ ਮਤਾਬ ਸਿੰਘ ਜੀ ਆਲਾ ਸਿੰਘ ਜੀ ਚੰਦਾ ਸਿੰਘ ਜੀ ਸੰਤੂਨੰਗਲ ਸੁੰਦਰ ਸਿੰਘ ਜੀ ਚੀਮੇ। ਬਾਬਾ ਟੈਹਲ ਸਿੰਘ ਜੀ ਤੇ ਮਤਾਬ ਸਿੰਘ ਜੀ ਸੇਖਵ। ਭਗਵਾਨ ਸਿੰਘ ਜੀ ਛੋਕਰ। ਬਾਬਾ ਹੀਰਾ ਸਿੰਘ ਜੀ ਮਢੌਰ, ਸਿਆਮ ਸਿੰਘ ਜੀ ਤੇ ਮੀਹਾਂ ਸਿੰਘ ਜੀ ਸਰਹਾਲੀ ਕਾਨ ਸਿੰਘ ਜੀ ਬਘੇਲ ਸਿੰਘ ਸੁਹਾਲੀ । ਰਾਮ ਸਿੰਘ ਜੀ ਲੰਡੇ ਆਣਾ ਤਖਤ ਸਿੰਘ ਬਿਹਾਰੀ ਸਿੰਘ ਲਹੌਰਾ ਸਿੰਘ ਜੀ ਸੁੰਦ੍ਰ ਸਿੰਘ ਜੀ ਗੁਰਦਿਤ ਸਿੰਘ ਘੁੰਗ ਰਾਲੀ। ਬਾਬਾ ਹਰਨਾਮ ਸਿੰਘ ਜੀ ਨਥਾਣੀਆਂ ਬਾਬਾ ਸੁੰਦਰ ਸਿੰਘ ਜੀ ਕਲਹਰੀਆ ਬਾਬਾ ਖੁਸਾਲ ਸਿੰਘ ਜੀ ਮਸਤਾਨ ਸਿੰਘ ਜੀ ਹਰੀ ਸਿੰਘ ਜੀ ਸਾਹਬ ਸਿੰਘ ਜੀ ਨਾਰੰਗ ਵਾਲ ਆਦਿ ਹੋਰਵੀ ਅਨੇਕਾ ਸਿੰਘ ਸਮੇ ਸਮੇ ਸਤਿਗੁਰਾਂ ਦੇ ਦ੍ਰਸ਼ਨ ਕਰਕੇ"ਬਖਤ੍ਰ ਝਾਂਗੀ ਮੀਹੁ ਵਰਸੇ ਸਿਖ ਭੀ ਗੁਰ ਦੇਖਣ ਜਾਈ । ਸਮੁੰਦ ਸਾਗਰ ਹੋਵੇ ਬਹੁ ਖਾਰਾ ਗੁਰ ਸਿਖ ਲੰਘ ਗੁਰੂ ਪਹਿ ਜਾਈ।" ਦੇ ਗੁਰਵਾਕ ਨੂ ਸਫਲਾ ਕੀਤਾ।

## ਸਤਿਗੁਰੂ ਜੀ ਅਜਕਲ ਕਿਥੇ ਹਨ?

ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਸਮਾਚਾਰਦੀਬੰਨਗੀਪਾਠਿਕਾ ਵੇਖ ਹੀ ਲਈਏ। ਹੁਣ ਮੈਂ ਇਸਤੇ ਵਿਚਾਰ ਕਰਨਾ ਹੈ ਕਿ ਅਜ ਕਲ ਆਪ ਕਿਥੇ ਹਨ ? ਫੁਲਵਾੜੀ ਦੇ ਇਤਹਾਸ ਨੰਬ੍ਰ ਵਿਚ 'ਨਾਮਧਾਰੀ ਲਹਿਰ' ਦੇ ਲੇਖਕ ਸਰਦਾਰ ਗੁਰਪਾਲ ਸਿੰਘ ਜੀ ਲੰਡਨ ਤੋਂ ਲਿਖਦ ਹਨ ਕਿ ਆਪ " ਸੰ: ੧੯੯੩ ਮਹੀਨਾ ਨਵੰਬ੍ਰ ਵਿਚ ਚਲਾਣਾ ਕਰ ਗਏ। ਪਰ ਗੌਰ ਮੈਂਟ ਆਪਨੇ ਇਕ ਐਲਾਨ ਵਿਚ ਜੋ ਗਜ਼ਟੀਯਰ ਲੁਦਹਾਨਾ ਵਿਚ ਪ੍ਰਕਾਸ਼ਤ ਹੋਯਾ ਸੀ, ਦਸਦੀਏ ਕਿ ਆਪ ੧੯੯੫ ਵਿਚ ਪ੍ਰਲੋਕ ਗਵਨ ਕਰ ਗਏ ਹਨ। ਤ੍ਰੈ ਸਾਲ ਦਾ ਤਾਂ ਏਹ ਫਰਕ ਪੈ ਜਾਦਾ ਏ।

ਇਸਤੋਂ ਬਿਨਾ ਸ੍ਰੀ ਗੁਰੂ ਹਰੀਸਿੰਘ ਜੀ ਨੇ ਤੇ ਜਿੰਦਾ ਸ਼ਹੀਦ ਬਾਬਾ ਜਵੰਦ ਸਿੰਘ ਜੀ ਨੇ ਸੈਕੜੇ ਅਰਜੀਆ ਦਿਤੀਆਂ ਕਿ ਸਾਨੂ ਓਹ ਥਾ ਦਸਿਆ ਜਾਵੇ ਜਿਥੇ ਆਪ ਸਮਾਏ ਹਨ

ਤੇ ਨਾਲਹੀ ਓਨਾ ਦੀਆਂ ਨਸ਼ਾਨੀਆਂ ਨਿਤਨੇਮ ਦਾ ਪੁਸਤਕ, ਗੜਵਾ, ਮਾਲਾ, ਆਦਿਸਾਨੂ ਦਿਤੀਆਂ ਜਾਣ ਪਰ ਗੌਰਮੈਂਟ ਨੂ ਅਜਤੀਕ ਕਿਸੇ ਇਕ ਅਰਜੀ ਦਾ ਉਤਰ ਦੇਣਦਾ ਵੀ ਹੌਸਲਾ ਨਹੀ ਪਿਆ ਤੇ ਨਾਹੀ ਓਨਾ ਚੀਜਾਂ ਦੇ ਵਿਖਾਣ ਦਾ ਜੋ ਆਪ ਇਕ ਮਿੰਟ ਲਈ ਵੀ ਆਪਣੇ ਸਰੀਰ ਤੋਂ ਵਖ ਨਹੀ ਸਨ ਕਰਦੇ ਹੁੰਦੇ।

ਸਰਦਾਰ ਆਲਿਮ ਸਿੰਘ ਜੀ, ਐਸ. ਡੀ. ਓ. ਮਿੰਟਗੁਮਰੀ, ਗੌਰਮੈਂਟ ਨੂ ਚੈਲੰਜ ਕਰ ਚੁਕੇ ਹਨ ਕਿ ਜੇ ਓਸਦੇ ਪਲੇ ਕੁਝ ਸਚਾਈ ਹੈ ਓਹ ਸਾਡੇ ਨਾਲ ਗਲ ਕਰੇ ਅਤੇ ਸਾਨੂ ਦਸੇ ਜੋ ਆਪ ਠੀਕ ਹੀ ੧੯੮੫ ਵਿਚ ਸਮਾਗਏ ਹਨ ਕਿਉਕਿ ਆਪ ਆਂਹਦੇ ਹਨ ਕਿ ਏਹ ਉਕਾਹੀ ਗਪਹੈ, ਓਸਦਾ ਸਬੂਤ ਸ੍ਰਦਾਰ ਸਾਹਬ ਏਹ ਦਿੰਦੇ ਹਨ ਕਿ ਓਨਾਨੇ(ਸਰਦਾਰ-ਜੀ ਨੇ ) ਆਪ ਜੀ ਦੇ ਦ੍ਰਸਨ ੧੯੯੦ ਵਿਚ ਮੌਲ ਮਾਨ ਵਿਖੇ ਕੀਤੇ ਹਨ ਜਿਥੇ ਓਹ ਪੁਲਿਸ ਦੀ ਨਿਗਰਾਨੀ ਵਿਚ ਸੈਰ ਕਰ ਰਹੇ ਸਨ। ਹੁਣ ਸਜਣ ਜਨ ਆਪਹੀ ਕਿਆਸ ਕਰਲੈਣ ਕਿ ਗੌਰਮੈਂਟ ਦੇ ਕਥਨ ਵਿਚ ਕਿਤਨੀ ਕੁ ਸਚਾਈਏ। ਉਮਰਦੇ ਲਿਹਾਜ ਨਾਲ ਵੀ ਓਨਾ ਦੀ ਉਮਰ ਹੁਣ ੧੧੪ ਸਾਲ ਦੀਏ ਜੋ ਕੁਝ ਵੀ ਨਹੀ। ਪੰਜਾਬ ਅੰਦਰ ਅਜੇ ਕਈ ਆਦਮੀ ਅਜੇਹੇ ਹਨ ਜਿੰਨਾ ਦੀ ਉਮਰ ਐਸ ਵੇਲੇ ੧੨੦ ਸਾਲ ਦੀਏ ਪਰ ਦੇਖਣ ਵਿਚ ਓਹਮਸਾਂ ੮੦ ਸਾਲ ਦੇਹੀ ਜਾਪਦੇ ਹਨ। ਏਹਨਾ ਵਿਚੋਂ ਇਕ ਅਜੇਹੇ ਮਹਾਤਮਾਂ ਦਾ ਅਸੀ ਚਿਤਰ ਦੇ ਰਹੇ ਹਾਂ ਜਿਨਾ ਦੀ ਉਮਰ ਐਸਵੇਲੇ ੧੨੦ ਸਾਲਦੀ ਏ ਤੇ ਆਪ ਜੀ ਦਾ ਨਾਂਉ ਸੰਤ ਰਾਮਆਸਰਾ ਹੈ ਆਪ ਅੰਮ੍ਰਤਸਰ ਦ ਜਿਲੇਦੇ ਕੰਦੋਵਾਲੀ ਨਗਰਵਿਚ ਰਹਿਦੇ ਹਨ ਅਤੇ ਆਪ ਜੀ ਦੇ ਦਾਹੜੇ ਦੇ ਵਾਲ ਕਾਲੇ ਹਨ।

—:o—o:—

## ਰੁੱਘਾ ਝੁੱਘਾ

ਢੇਰ ਚਿਰ ਤੋਂ ਮੈਂ ਨਾਮਧਾਰੀ ਇਤਹਾਸ ਦੀ ਖੋਜ ਵਿਚ ਲਗਿਆ ਹੋਯਾਸਾਂ। ਮੇਰਾ ਵਿਚਾਰ ਸੀ ਕਿ ਜੋ ਕੋਈ ਸੁਯੋਗ ਲੇਖਕ ਇਸ ਕੰਮ ਵਲ ਲਗ ਜਾਵੇ ਤਾਂ ਮੈਂ ਸਾਰਾ ਮਸਾਲਾ, ਜੋ ਮੇਰੇ ਪਾਸ ਸੀ ਯਾਂ ਮੈਨੂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਜੀ ਦੀ ਨਿਜੀ ਲਾਇਬ੍ਰੇਰੀ ਵਿਚੋਂ ਪ੍ਰਾਪਤ ਹੋਯਾ ਏ, ਅਤੇ ਜੋ ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਪੁਰਾਤਨ ਬੁਜਰਗ ਬਾਬਾ ਲਾਲ ਸਿੰਘ ਜੀ ਲਤਾਲਾ, ਜਿੰਨਾਂ ਨੂ ਸਤਿ-ਗੁਰਾਂ ਦੀ ਸੰਗਤ ਵਿਚ ਬਹੁਤ ਚਿਰ ਰਹਿਣ ਦਾ ਮਾਣ ਪ੍ਰਾਪਤ ਹੋਯਾ ਹੈ ਅਤੇ ਬਹੁਤ ਸਾਰਾ ਇਤਹਾਸ ਜਿੰਨਾ ਨੂ ਜਬਾਨੀ ਯਾਦ ਹੈ ਬਾਬਾ ਹਰਨਾਮ ਸਿੰਘ ਜੀ ਨਥਾਣੀਏ ਜੋ ਮੇਰੇ ਵਿਦਯਾ ਦਾਤਾ ਸਨ, ਅਤੇ ਸਤਿ-ਗੁਰਾਂ ਦੇ ਦ੍ਰਸਨ ਰੰਗੂਨ ਜਾਕੇ ਕਰਕੇ ਆਏ ਸਨ ਅਤੇ ਸ੍ਰੀ ਮਾਨ ਬਾਬਾ ਸੁੰਦ੍ਰ ਸਿੰਘ ਜੀ ਗਊਆ ਵਾਲੇ, ਜਿੰਨਾ ਨਾਲ ਸਰਦਾਰ ਹੀਰਾ ਸਿੰਘ ਜੀ ਸ਼ਹੀਦ ਦਾ ਬਹੁਤ ਪ੍ਰੇਮ ਸੀ, ਕੋਲੋਂ ਸੰਗ੍ਰਹ ਕੀਤਾ ਹੈ, ਓਹ ਸਾਰਾ ਓਸਨੂ ਦੇ ਦੇਵਾਂ। ਪਰ ਮੈਨੂ ਇਹ ਗਲ ਡਾਢੇ ਅਫਸੋਸ ਨਾਲ ਆਖਣੀ ਪੈਂਦੀਏ ਕਿ ਨਾਮ-ਧਾਰੀ ਪੰਥ ਦੇ ਇਣੇ ਗਿਣੇ ਵਿਦਵਾਨਾ ਵਿਚੋਂ ਕਿਸੇ ਦੀ ਰੁਚੀ ਵੀ ਇਸ ਬੰਨੇ ਨਾ ਹੋਈ

ਸ੍ਰੀ ਮਹਾਂਰਾਜ ਗੁਰਦਿਆਲ ਸਿੰਘ ਜੀ ਦੀ ਤੀਬਰ ਇਛਾ ਸੀ ਕਿ ਆਪ ਇਕ ਅਜੇਹਾ ਪੁਸਤਕ ਅੰਗ੍ਰੇਜ਼ੀ ਵਿਚ ਲਿਖਨ ਜਿਸ ਵਿਚ ਨਾਮਧਾਰੀ ਪੰਥ ਦਾ ਸਮੁਚਾ ਇਤਹਾਸ ਆ ਜਾਵੇ। ਪਰ ਆਪ ਜੀ ਦੀ ਏਹ ਸਧਰ ਪੂਰੀ ਹੋਣ ਤੋਂ ਪਹਿਲਾਂ ਹੀ ਆਪ ਨੂ ਦ੍ਰਗਾਹੀ ਸਦਾ ਆਗਿਆ ਤੇ ਆਪ ਸਾਰੇ ਕੰਮ ਵਿਚੇਹੀ ਛਡਕੇ ਅਕਾਲ ਪੁਰਖ ਦੇ ਭਾਣੇ ਅੰਦਰ ਸਚ ਖੰਡ ਜਾ ਬ੍ਰਾਜੇ।

ਆਪ ਜੀ ਮੈਨੂ ਕਈ ਵਾਰ ਆਗ੍ਰਹ ਕਰਦੇ ਕਿ ਮੈਂ ਇਕ ਨਾਮਧਾਰੀ ਇਤਹਾਸ ਸਬੰਧੀ ਸਿਧੀ ਪਧਰੀ ਗੁਰਮੁਖੀ ਵਿਚ ਪੋਥੀ ਲਿਖ-ਦਿਆਂ ਜਿਸਤੋਂ ਨਾਮਧਾਰੀਆਂ ਸਬੰਧੀ ਆਮ ਸਜਨ ਜਾਣੂ ਹੋ ਸਕਨ ਮੈਂ ਓਨਾ ਸੌਹੇ ਹਾਂ ਤਾ ਕਰਦੇਂਦਾ ਪਰ ਆਪਣੀ ਲੇਖ ਕ੍ਰੀਯ ਯੋਗਤਾ ਅਨਭਵ ਕਰਕੇ ਵਿਚੇ ਵਿਚ ਚੁਪ ਹੋ ਜਾਂਦਾ॥

ਹੁਣ ਜਦ ਕਿ ਅਚਾਨਕ ਹੀ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਇਸ ਸਾਲ ਸਚ ਖੰਡ ਜਾ ਬਰਾਜੇ ਹਨ ਤੇ ਸਾਰੀਆਂ ਆਸਾਂ ਉਮੈਦਾ ਦਿਲ ਦੀਆਂ ਦਿਲ ਵਿਚ ਹੀ ਰਹਿ ਗਈਆਂ। ਏਹ ਸੋਚਕੇ ਕਿ ਪਤਾ ਨਹੀ ਜੋ ਮੌਤਦਾ ਸੱਦਾ ਕੇਹੜੇ ਵੇਲੇ ਆ ਜਾਵੇ ਤੇ ਮੈਵੀ ਏਹ ਖਯਾਲ ਦਿਲ ਵਿਚ ਹੀ ਲੈਕੇ ਨਾ ਚਲਦਾ ਬਣਾ ਮੇਰੀ ਤੀਬਰ ਇਛਾ ਹੋਈ ਜੋ ਨਾਮਧਾਰੀ ਪੰਥ ਸਬੰਧੀ ਇਕ ਪੁਸਤਕ ਜਰੂਰਹੀ ਲਿਖਾਂ।

ਕੁਝ ਦਿਨ ਤੋਂ ਨਾਮਧਾਰੀ ਪੰਥ ਦਾ ਪ੍ਰਸਿਧ ਹਰਮਨ ਪਜਾਰਾ ਪਤ੍ਰ 'ਸਤਿਜੁਗ' ਸ੍ਰੀ ਭੈਣੀ ਸਾਹਿਬ ਆਗਿਆਂ ਤੇ ਇਸਨੂ ਲਿਖਣ ਦੀ ਸੇਵਾ ਮੇਰੇ ਜੁੰਮੇ ਲਗੀ। ਮੈ ਸਤਿਜੁਗ ਨੂ ਸੰਪਾਦਿਨ ਤੇ ਕਰਦਾ ਰਿਹਾ ਪਰ ਵਿਸ਼ੇਸ਼ ਰੁਚੀ ਮੇਰੀ ਇਸ ਇਤਹਾਸ ਦੇ ਅਧੈਨ ਵਲ ਹੀ ਰਹੀ, ਸੁਭਾਗਜ ਵਸ, ਸ੍ਰੀ ਸਤਿਗੁਰੂ ਰਾਮਸਿੰਘ ਜੀ ਦਾ ਗੁਰਪੁਰਬ ਨੇੜੇ ਆਗਿਆ ਅਤੇ ਇਸ ਪਵਿਤ੍ਰ ਅਵਸਰ ਉਤੇ ਸਤਿਜੁਗ ਦਾ ਇਕ ਕਤਾਬੀ ਸਕਲ ਦਾ ਸ਼ਾਨਦਾਰ ਬਸੰਤ ਨੰਬਰ ਕਢਣਦਾ ਫੈਸਲਾ ਹੋਯਾ। ਜਿਸਦਾ ਐਲਾਨ ਸਤਿਜੁਗ ਵਿਚ ਕਰ ਦਿਤਾ ਗਿਆ। ਇਸ ਐਲਾਨ ਨੂ ਪੜਕੇ ਬਹੁਤ ਸਾਰੇ ਸਜਨਾ ਵਲੋਂ ਅਤੇ ਖਾਸ ਕਰਕੇ ਸਿਖ ਪੰਥ ਦੇ ਵਿਆਸ, ਵਿਦਯਾ ਭੂਸ਼ਨ ਮਹਾਨ ਸਿਖ ਵਿਦਵਾਨ, ਸਰਦਾਰ ਕਾਨ੍ਹਸਿੰਘ ਜੀ ਨਾਭਾ ਕਰਤਾ ਸ਼ਿਖ ਮਹਾਨ ਕੋਸ਼, ਨੇ ਇਕ ਪਤਰ ਭੇਜਕੇ ਖਾਸ ਤੋਰਪਰ ਹੁਕਮ ਕੀਤਾ ਕਿ ਮੈ ਇਸ ਬਸੰਤ ਨੰਬ੍ਰ ਵਿਚ ਸ੍ਰੀ ਸਤਿਗੁਰੂ ਰਾਮਸਿੰਘ ਜੀ ਦਾ ਸੰਖਛਿਪਤ ਜੀਵਨਲਿਖਾਂ।

ਏਨਾ ਤੋਂ ਬਿਨਾ ਸਤਿਜੁਗ ਦੇ ਪ੍ਰੇਮੀ ਪੰਥਕ ਕਾਰਜਾ ਵਿਚ ਵਧ ਵਧਕੇ ਹਿਸਾ ਲੈਣ ਵਾਲੇ ਅਤੇ ਸਤਿਜੁਗ ਨੂ ਹਰ ਮਹੀਨੇ ਇਕ ਚੋਖੀ ਰਕਮ ਸਹੈਤਾ ਵਿਚ ਦੇਣ ਵਾਲੇ ਮੇਰੇ ਮਾਨ ਯੋਗ ਮਿਤ੍ਰ ਸਰਦਾਰ ਦਾਨਸਿੰਘ ਜੀ "ਤਾਂਘੀ" ਤੇ ਮੇਰੇ ਮਾਨ ਯੋਗ ਮਿਤ੍ਰ ਸਰ-ਦਾਰ ਨਰੈਣ ਸਿੰਘ ਜੀ ਪਥਰਾ ਵਾਲੇ ਲਹੌਰ, ਅਤੇ ਸ੍ਰੀ ਮਾਨ ਸੁਆਮੀ ਸੁਤੰਤ੍ਰਾ ਨੰਦ ਜੀ ਗੁਰੂਦਤ ਭਵਨ ਲਹੌਰ ਸਰਦਾਰ ਗੁਰ ਬਖਸ਼ ਸਿੰਘ ਜੀ 'ਪ੍ਰੀਤਮ, ਅਤੇ ਸਰਦਾਰ 'ਸੁਹੇਲ ਸਿੰਘ ਜੀ,, ਧੀਰ, ਮਾਨ ਯੋਗ ਪੰਥ ਦੇ ਨਿਸ਼ਕਾਮ ਸੇਵਕ ਸੰਤ ਬਲਵੰਤ ਸਿੰਘ ਜੀ ਮਾਸਟ੍ਰ ਦੇ ਬਾਰ ਬਾਰ ਅਗ੍ਰੈਹ ਕਰਨ ਤੇ ਮੈ ਇਸ ਸਮੇ "ਸਤਿਜੁਗ" ਦੇ "ਬਸੰਤ ਨੰਬਰ" ਲਈ ਇਸ

ਲੇਖਦੀ ਸ਼ੁਰੂਆਤ ਕਰ ਦਿਤੀ। ਮੈਂ ਨਹੀ ਕਹਿ ਸਕਦਾ ਕਿ ਇਸ ਕਾਰਜ ਵਿਚ ਮੈ ਕਿਤਨੀ ਕੂ ਸਫਲਤਾ ਪਾਪਤ ਕੀਤੀ ਏ। ਪਰ ਏਹ ਮੈ ਜਰੂਰ ਆਖਾ ਗਾ ਕਿ ਮੈ ਸੰਮਤ ੧੯੫੬ ਤੋਂ ਲੈਕੇ ਸੰ: ੧੯ ੨੮—੨੯—੩੦ ਦੇ ਸਾਰੇ ਇਤਹਾਸਕ ਸਮਾਚਾਰ ਕ੍ਰਮਬਧ ਕਰ ਦਿਤੇ ਹਨ,ਦੂਜੇ ਸਬਦਾਂ ਵਿਚ ਮੈ ਇਕ ਅਜੇਹੀ ਲਾਇਨ ਕੈਮ ਕਰ ਦਿਤੀਏ ਕਿ ਜਿਸਦੇ ਉਤੇ ਟੁਰਕੇ—ਇਤਹਾਸਕ ਖੋਜੀ— ਸਜਨ ਜਨ ਆਪਣੀ ਮੰਜਿਲ ਮਕਸੂਦ ਤੇ ਪੁਜ ਸਕਦੇ ਹਨ। ਮੈਂ ਏਹ ਮਾਣਵੀ ਨਹੀ ਕਰ ਸਕਦਾ ਕਿ ਮੇਤਾ ਲੇਖ ਓਨਾ ਦੀ ਨਿਗਾਹ ਵਿਚ ਜਰੂਰ ਹੀ ਜਚ ਜਾਇਗਾ ਸੰਭਵ ਹੈ ਕਿ ਬਹੁਤ ਸਾਰੇ ਸਜਨ ਇਸਦੀ ਕੜੀ ਅਲੋਚਨਾਂ ਕਰਨ ਪਰ ਫਿਰਵੀ ਏਹ ਤੇ ਓਨਾ ਨੂ ਵੀ ਜਰੂਰ ਮੰਨਣਾ ਪਏਗਾ ਕਿ ਮੈਂ ਏਹ ਇਕ ਅਜੇਹਾ ਕੰਮ ਕੀਤਾ ਹੈ, ਭਾਂਵੇ ਸਾਹਿਤਜਕ ਦ੍ਰਿਸਟੀ ਨਾਲ ਇਸ ਵਿਚ ਲਖਾਂ ਦੋਸ ਤੇ ਹਜਾਰਾਂ ਹੀ ਤੁਟੀਆਂ ਹੋਣ, ਭਾਂਵੇ ਮੇਰੀ ਭਾਸ਼ਾ ਸਵਾਰੀ ਹੋਈ ਨਹੀ ਅਤੇ ਮੈਨੂ ਸਬਦ ਰਚਨਾ ਦੀ ਕੋਈ ਸਮਝ ਨਹੀ ਅਤੇ ਅਲੰਕਾਰ ਤੇ ਕਟਾਕਸ਼ਾਂ ਦੇ ਤੇ ਮੈਂ ਨੇੜੇ ਤੀਕ ਨਹੀ ਢੁਕ ਸਕਿਆ,। ਜਿਸ ਕੰਮ ਨੂ ਅਜ ਤੀਕ ਸਚ ਖੰਡ ਵਾਸੀ ਬਾਬਾ ਕਾਹਲਾ ਸਿੰਘ ਜੀ ਗਯਾਨੀ ਨੰਗਲ ਵਾਲਿਆਂ ਤੋਂ ਬਿਨਾ ਕੋਈ ਵੀ ਨਹੀ ਕਰ ਸਕਿਆ।

ਸ੍ਰੀ ਮਾਨ ਬਾਬਾ ਕਾਹਲਾ ਸਿੰਘ ਜੀ ਨੇ ਜਿੰਨਾ ਦਿਨਾ ਵਿਚ ਆਪਣਾ 'ਨਾਮਧਾਰੀ ਪੰਥ ਪ੍ਰਕਾਸ਼' ਲਿਖਯਾ ਹੈ ਓਹ ਸਮਾਂ ਯੂਰਪੀ ਮਹਾ ਯੁਧ ਦਾ ਸੀ। ਓਨ੍ਹੀ ਦਿਨੀ ਸਰਦਾਰ **ਕਰਤਾਰ ਸਿੰਘ ਜੀ ਸਹੀਦ** ਸਰਾਭਾ ਵਾਲਿਆਂ ਦੀ ਹਿੰਮਤ ਤੇ ਕੁਰਬਾਨੀ ਨਾਲ ਕੌਮੀ ਜਾਗ੍ਰਿਤ ਮੁੜ ਪੈਦਾ ਹੋ ਚੁਕੀ ਸੀ। ਜਿਸ ਤੋਂ ਪੰਜਾਬ ਗੌਰਮੈਂਟ ਇਕ ਦਮ ਹੀ ਘਬਰਾ ਗਈਸੀ।

ਉਸਸਮੇ ਸਾਰੇ ਭਾਰਤ ਅੰਦਰਹੀ ਸਖਤੀ ਦਾ ਦੌਰ ਦੌਰਾ ਗੌਰਮੈਂਟ ਵਲੋਂ ਸ਼ੁਰੂ ਹੋ ਚੁਕਾਸੀ। ਕੀ ਮਜਾਲ ਸੀ ਕਿਸੇਦੀ ਜੋ ਆਪਣੇ ਮੂਹੋ ਇਕ ਲਫਜ ਤੇ ਕੋਈ ਗੌਰਮੈਂਟ ਦੇ ਖਿਲਾਫ ਆਖੇ। ਬਸ ਕੁਝ ਕਹਿਆ ਨਹੀ ਤੇ ਕਾਲੇ ਪਾਣੀ ਦੇ ਦ੍ਰਸਨ ਕੀਤੇ ਨਹੀ। ਉਸ ਸਮੇ ਵਿਚ ਨਾਮਧਾਰੀ ਪੰਥ ਦੇ ਮਹਾਂ ਕ੍ਰਾਂਤੀ ਕਾਰੀ ਇਤਹਾਸ ਦਾ ਸਚ ਸਚ ਲਿਖਨਾ ਪਾਠਿਕ ਆਪਹੀ ਅੰਦਾਜਾ ਲਾ ਸਕਦੇ ਹਨ ਜੋ ਕਿਹਾ ਦੁਸਵਾਰ ਕਾਰਜ ਸੀ। ਜਿਨ੍ਹਾ ਗਲਾਂ ਦਾ ਬਰਾਇ ਰਾਸਤ ਗੌਰਮੈਂਟ ਨਾਲ ਤਜਲਕ ਯਾਤਾਂ ਬਾਬਾ ਜੀ ਨੇ ਓਹ ਗਲਾਂ ਲਿਖੀਆਂਹੀ ਨਹੀ ਯਾ ਜੇ ਲਿਖੀਆਂ ਵੀ ਤਾਂ ਅਜੇਹੇ ਢੰਗ ਨਾਲ ਜੋ ਅਸਲੀ ਇਤਹਾਸਦਾ ਗੌਰਵ ਕੁਝਵੀ ਨਾ ਰਹਿ ਜਾਇ।

ਮੈ ਇਸਲੇਖ ਵਿਚ ਆਪਣੇ ਵਲੋਂ ਯਤਨ ਕੀਤਾ ਹੈ ਕਿ ਕੋਈ ਵੀ ਪ੍ਰਸਿਧ ਇਤਹਾਸਕ ਵਾਕਯਾਤ ਭਾਂਵੇ ਓਹ ਖੁਦਗੌਰਮੈਂਟ ਯਾ ਕਿਸੇ ਵੀ ਨਾਲ ਸਮਬੰਧ ਕਿਉਨਾ ਹੋਵੇ, ਸਹੀ ੨ ਲਿਖਾਂ। ਅਤੇ ਆਪਣੇ ਵਲੋਂ ਮੈ ਬਿਲ ਕੁਲ ਨਿਸ ਪਖਸ਼ ਪਾਤ ਹੋਕੇ ਸਚ ੨ ਲਿਖਨ ਦਾ ਯਤਨ ਕੀਤਾ ਹੈ ਮੈ ਏਹ ਖਯਾਲ ਰਖਿਆ ਹੈ ਕਿ ਮੈਂ ਕਿਸੇ ਅਤਿਯੋਕਤੀ ਤੋਂ ਕੰਮ ਨਾ ਲਵਾਂ। ਫਿਰਵੀ ਏਹ ਗਲ ਮੈ ਜਰੂਰ ਮੰਨਦਾ ਹਾਂ ਕਿਸਮੇਦਾ ਅਭਾਵ ਤੇ ਵਕਤਦੀ ਤੰਗੀ ਹੋਣ ਕਰਕੇ ਮੈ ਬਹੁਤ ਸਾਰਾ ਹਾਲ ਨਹੀ ਲਿਖ

ਸਕਿਆ ਏਹ ਨਹੀ ਕਿ ਮੈ ਅਜੇਹਾ ਜਾਣਕੇ ਕੀਤਾ ਹੈ ਸਗੋਂ ਇਕ ਪਤ੍ਰ ਸੰਪਾਦਿਕ ਹੋਣਦੀ ਹੈਸੀਯਤ ਵਿਚ ਇਕ ਪਤ੍ਰ ਦੇ ਖਾਸ ਅੰਕਵਿਚ ਇਸਤੋਂ ਅਧਿਕ ਮੈ ਲਿਖਣ ਤੋਂ ਹੀ ਅਸਮਰੱਥ ਸਾਂ।

ਮੈਂ ਸ੍ਰੀ ਸਤਿਗੁਰੂ ਰਾਮਸਿੰਘ ਜੀ ਦੇ ਸੰਪੂਰਨ ਜੀਵਨ ਵਿਚੋਂ ਇਸ ਲੇਖ ਵਿਚ ਇਤਨਾਹੀ ਦੇ ਸਕਿਆ ਹਾਂ ਜਿਵੇ ਸਮੁੰਦ੍ਰ ਵਿਚੋ ਇਕ ਬੁਦਬੁਦਾ ਯਾ ਇਕ ਬੂੰਦ।

ਹਾਂ ਏਹ ਗਲ ਜਰੂਰ ਹੈ ਕਿ ਜੇਹੜੇ ਖਾਸ ਖਾਸ ਵਾਕਯਾਤ ਸਤਿਗੁਰਾਂ ਦੇ ਜੀਵਨ ਦੇ ਇਕ ਜਰੂਰੀ ਅੰਗ ਸਨ ਓਨਾ ਨੂ ਵਿਸਥਾਰ ਸਹਿਤ ਲਿਖਦਿਆਂ ਮੈ ਸੂਮ ਪੁਣਾ ਨਹੀ ਵਰਤਿਆ ਜੇ ਸਮਾਂ ਮਿਲਯਾ ਅਤੇ ਸਤਿਜੁਗ ਦੇ ਪਾਠਿਕਾ ਨੇ ਮੇਰੀ ਇਸ ਸੇਵਾ ਨੂ ਪ੍ਰਵਾਨ ਕਰਦਿਆਂ ਹੋਯਾ ਮੇਰੀ ਹੌਸਲਾ ਅਫ਼ਜਾਈਕੀਤੀ ਤਾਂ ਬਹੁਤ ਸ਼ੀਘ੍ਰ ਮੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸੰਪੂਰਨ ਜੀਵਨ ਚਰਿਤ੍ਰ ਪੁਸਤਕ ਰੂਪ ਵਿਚ ਪਾਠਿਕਾਂ ਦੀ ਸੇਵਾ ਵਿਖੇ ਰਖਣ ਦਾ ਯਤਨ ਕਰਾਂਗਾ।

ਮੈ ਇਸ ਲੇਖ ਵਿਚ ਜੋ ਕੁਝ ਲਿਖਯਾ ਹੈ ਓਹ ਬਹੁਤ ਕੁਝ ਖੋਜ ਅਤੇ ਉਸ ਵੇਲੇ ਦੇ ਪੁਰਾਤਨ ਬਜ਼ੁਰਗਾਂ ਦੇ ਬਿਆਨਾ ਦੇ ਅਧਾਰ ਤੇ ਓਨਾ ਕੋਲੋ ਤਸਦੀਕ ਕਰਾਕੇ ਲਿਖਯਾ ਹੈ ਫਿਰ ਵੀ ਮੈ ਪੂਰਨ ਅਖੰਡ ਤਾਈ ਦਾ ਦਾਹਵਾ ਨਹੀ ਕਰ ਸਕਦਾ। ਸੰਭਵ ਹੈ ਇਸ ਲੇਖ ਵਿਚ ਬਹੁਤ ਕੁਝ ਭੁਲਾਂ ਹੋਣ ਇਸ ਲਈ ਮੈ ਨਿਮ੍ਰਤਾ ਸਹਿਤ ਅਰਜ਼ ਕਰਦਾ ਹਾਂ ਕਿ ਜਿਥੇ ਕਿਸੇ ਸਜਨ ਨੂ ਮੇਰੀ ਹੋਈ ਭੁਲ ਜਾਂ ਵਾਧ ਘਾਟ ਜਾਪੇ ਓਹ ਫੌਰਨ ਮੈਨੂ ਉਸਥੀਂ ਗਜਾਤ ਕਰ ਦੇਣ ਤਾਕਿ ਮੈ ਆਪਣੀ ਓਸ ਭੁਲਦਾ ਸੰਸ਼ੋਧਨ ਕਰ ਸਕਾਂ

ਮੈਹਾਂ:—

ਗੁਰੂ ਪੰਥਦਾ ਦਾਸ
ਇੰਦ੍ਰ ਸਿੰਘ ਚਕ੍ਰਵਰਤੀ
ਭੈਣੀ ਸਾਹਬ

—:o:—

ਅੜਿਆ ਰੋਸ ਚੜਿਆ ਕੇਹੜੀ ਬਾਤ ਕੋਲੋਂ, ਜਰਾ ਬੈਠ ਕੇ ਮੈਨੂੰ ਸਮਝਾ ਤਾਂ ਸਹੀ।
ਕਾਨੂੰ ਛਡ ਅਕਲਿਆਂ ਚਲਿਆ ਏਂ, ਜ਼ੀਆ ਠਲ ਕੇ ਗਲ ਸੁਨਾ ਤਾਂ ਸਹੀ।
ਜੇ ਕੋਈ ਭੁਲ ਹੋਈ ਘੁਲ ਨਾਂ ਵਿਚ ਗੁਸੇ, ਅਰਜ ਮੰਨ ਇਹ ਰੋਸ ਹਟਾ ਤਾਂ ਸਹੀ।
ਹਥ ਜੋੜ ਆਖਾਂ ਮੁਖ ਮੋੜ ਨਾਹੀ, ਪ੍ਰੀਤਮ ਰਹੁ ਏਥੇ ਨਾ ਤਰਸਾ ਤਾਂ ਸਹੀ।
ਏਦਾਂ ਛਡ ਜੇ ਚਲਿੱਆ ਜਾਵਣਾ ਸੀ, ਕਾਨੂੰ ਪ੍ਰੇਮ ਫਾਹੀ ਹੈਸੀ ਪਾਈ ਪ੍ਰੀਤਮ।
'ਧੀਰ' ਛਡ ਕੁਰਲਾਂਦਿਆਂ ਜਾ ਨਾਹੀ, ਮੋਖ ਮੋੜਨਾ ਕੇਹੜੀ ਦਨਾਈ ਪ੍ਰੀਤਮ।
ਆਵੇ! ਆ- ਏਹ ਛਡ ਸਲਾਹ ਭੈੜੀ, ਮਿਲ ਬੈਠ ਏਥੇ' ਨਾ ਵਛੋੜ ਮੈਨੂੰ।
ਸੁਖੀ, ਵਸਦੀ ਹਸਦੀ, ਖੇਲਦੀ ਸਾਂ, ਦੁਖੀ ਗਮਾਂ ਅੰਦ੍ਰ ਨਾ ਤੂੰ ਰੋੜ੍ਹ ਮੈਨੂੰ।
ਏਡੇ ਦੁਖ ਤਸੀਹੇ ਨਹੀ ਸੈਹਨ ਜੋਗੀ, ਕਰੀਂ ਤਰਸ ਨਾ ਬਿਰਹਾ ਚੰਮੋੜ ਮੈਨੂੰ।
ਤੇਰਾ ਪ੍ਰੇਮ ਪਜਾਤ ਵੇ ਸਾੜ ਦੇ ਸੀ, ਹੈਵੇ ਕੌਨ ਮੇਰਾ, ਲਵੇ ਮੋੜ ਤੇਨੂੰ।
ਏਨੇ ਕਰੇ ਤਰਲੇ ਤੂੰ ਤਾਂ ਮਨ ਦਾ ਨਹੀ, ਪਤਾ ਨਹੀ ਕੇਹੜੀ ਗਲੋਂ ਰੁਸਿਆ ਵੇ। (ਧੂ
ਬਣ ਜਾਵਾਂ ਬਿਰਾਗਨਫਿਰਾਕ ਅੰਦ੍ਰ, 'ਧੀਰ'ਦੁਖੀ ਜੀਆ ਜਾਂਦਾ ਖੁਸਿਆ ਵੇ। ਰ)

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਔਰ ਆਰਯਾ ਸਮਾਜ



(ਸ੍ਰੀ ਮਾਨ ਸ੍ਵਾਮੀ ਸੁਤੰਤ੍ਰਾ ਨੰਦ ਜੀ ਗੁਰੂ ਦੱਤ ਭਵਨ ਲਹੌਰ)

ਨਾਮਧਾਰੀ ਪੰਥ ਦੇ ਚਲੌਣ ਵਾਲੇ ਮਹਾਂ-ਪੁਰਖ ਦਾ ਨਾਂਉ ਸਤਿਗੁਰੂ ਰਾਮ ਸਿੰਘ ਜੀ ਥਾ ਇਨਾਂ ਦਾ ਰਹਨ ਸਹਨ ਸਿਖਾਂ ਵਾਂਗ ਹੀ ਹੈ ਪਰ ਕੁਛ ਗਲਾਂ ਸਿਖਾਂ ਨਾਲੋਂ ਅਲਗ ਕਰਨ ਵਾਲਿਆਂ ਭੀ ਹਨ ਸਾਥੀ ਹੀ ਸਤਿਗੁਰੂ ਰਾਮ ਸਿੰਘ ਜੀ ਅਤੇ ਮਹਾਂ-ਰਿਖੀ ਦਯਾ ਨੰਦ ਜੀ ਇਕੇ ਵੇਲੇ ਹੋਏ ਹਨ ਇਸੀ ਕਰਕੇ ਇਸ ਲੇਖ ਵਿਚ ਓਹੀ ਗਲਾਂ ਲਿਖਣ ਦਾ ਯਤਨ ਕਰਾਂਗਾ ਜੇਹ-ੜੀਆਂ ਨਾਮਧਾਰੀਆਂ ਅਰ ਆਰਯ ਸਮਾਜ ਦੋਆਂ ਆਪੋ ਵਿਚੀ ਮਿਲਦੀਆਂ ਹਨ

(੧) ਜਿਸ ਤਰਾਂ ਸਿਖ ਗੁਰੂ ਗ੍ਰੰਥ ਨੂ ਗੁਰੂ ਮੰਨਦੇ ਹਨ ਏਸ ਤਰਾਂ ਨਾਮਧਾਰੀ ਨਹੀ ਮੰਨਦੇ ਓਨਾਂ ਦਾ ਕੈਹਣਾ ਹੈ ਪੋਥੀ ਗੁਰੂ ਨਹੀਂ ਹੁੰਦੀ ਹਮੇਸ਼ਾ ਕੋਈ ਜੀਉਂਦਾ ਪ੍ਰਾਣੀ ਹੀ ਗੁਰੂ ਹੋ ਸਕਦਾ ਹੈ ਜੇਹੜਾ ਸਿਖ ਦੇ ਸੰਸੇ ਸੁਣਕੇ ਓਨਾ ਨੂੰ ਦੂਰ ਕਰ ਦੇਵੇ ਓਹੋ ਹੀ ਗੁਰੂ ਹੈ ਏਸ ਵਾਸਤੇਸਤਿਗੁਰੂ ਰਾਮ ਸਿੰਘ ਜੀ ਨੇ ਉਪਦੇਸ਼ ਦਿਤਾ ਏਸੇ ਕਰਕੇ ਪੈਹਲੇ ਗੁਰੂਆਂ ਵਾਂਗਰ ਓਹ ਭੀ ਗੁਰੂ ਹਨ ਆਰਯਾ ਸਮਾਜ ਭੀ ਉਪਦੇਸ਼ ਦੇਣ ਵਾਲੇ ਨੂੰ ਜੋ ਅਗਯਾਨ ਮਟਾ ਦੇਵੇ ਗੁਰੂ ਮੰਨਦਾ ਹੈ

(੨) ਨਾਮਧਾਰੀ ਹੋਮ ਬੜਾ ਖੁਲਾ ਕਰਦੇ ਹਨ ਏਹ ਨਹੀਂ ਕਿ ਕੜਛੀ ਨਾਲ ਅਗ ਵਿਚ ਘਿਓ ਦੀ ਆਹੂਤੀ ਦੇਣ ਸਗੋਂ ਓਹਨਾ ਵਿਚ ਰਵਾਜ ਹੈ ਜਦ ਤਕ ਘਿਓ ਦੀ ਧਾਰ ਬੰਨ ਕੇ ਅਗ ਵਿਚ ਨ ਪਾਈ ਜਾਵੇ ਓਨਾ ਚਿਰ ਯੱਗ ਸਫਲ ਨਹੀਂ ਹੁੰਦਾ ਏਸ ਵਸਾਤੇ ਜਿਥੇ ਜੋੜਮੇਲਾ ਹੋਵੇ ਏਹ ਘਿਓ ਤੇ ਸਾਮਗ੍ਰੀ ਨਾਲ ਹੋਮ ਕਰਦੇ ਹਨ।

ਏਸੇ ਤਰਾਂ ਆਰਯਾ ਸਮਾਜੀ ਕਰਦੇ ਹਨ ਪਰ ਘਿਓ ਨਾਮਧਾਰੀਆਂ ਨਾਲੋਂ ਥੋੜਾ ਲੋਂਦੇ ਹਨ

(੩) ਸਤਿਗੁਰਾਂ ਦੀ ਆਗਯਾ ਮੰਨਕੇ ਕੋਈ ਨਾਮਧਾਰੀ ਮਾਸ ਨਹੀਂ ਖਾਂਦਾ ਤੇ ਦਾਰੂ ਭੀ ਨਹੀਂ ਪੀਦਾ ਹੈ ਅਤੇ ਸਾਤ੍ਵਕ ਆਹਾਰ ਕਰਦੇ ਹਨ

ਮਹਾਂ ਰਿਖੀ ਦਯਾ ਨੰਦ ਨੇ ਲਿਖਯਾ ਹੈ ਕਿਸੀ ਹਾਲਤ ਵਿਚ ਨ ਮਾਸ ਖਾਣਾ ਚਾਹੀਦਾ ਹੈ। ਨਾ ਦਾਰੂ ਪੀਣੀ ਚਾਹੀਦੀ ਹੈ ਪਰ ਕਈ ਮਨ ਮੁਖ ਆਰੀਏ ਗੁਰੂ ਦਾ ਕਹਿਣਾ ਨ ਮੰਨਕੇ ਮਾਸ ਖਾਂਦੇ ਹਨ ਓਹਨਾ ਨੂੰ ਨਾਮਧਾਰੀਆਂ ਪਾਸੋਂ ਸਿਖਿਆ ਲੈਣ ਦੀ ਲੋੜ ਹੈ

(੪)ਸਤਿਗੁਰਾਂ ਦਾ ਹੁਕਮ ਹੈ ਕੁੜੀ ਦਾ ਵਿਆਹ ਪੰਦਰਾਂ ਸੋਲਾਂ ਵਰ੍ਹਿਆਂ ਦੀ ਉਮਰ ਤੋਂ ਪਹਲਾਂ ਨ ਕਰੋ ਜਦ ਮੁੰਡਾ ਕੁੜੀ ਜਵਾਨ ਤੇ ਮੁਟੀ ਆਰ ਹੋਣਉਸ ਵੇਲੇ ਵਿਆਹ ਕਰੋ ਏਸੇ ਕਰਕੇ ਨਾਮਧਾਰੀਆਂ ਵਿਚ ਕੁੜਮਾਈ ਜਾਂ ਮੰਗਣੇ ਦਾ ਰਵਾਜ ਹੀ ਨਹੀਂ ਹੈ ਜਾਂ ਪੰਜਾਬੀ ਕਹਾ ਵਤ ਦੇ ਅਨੁਸਾਰ "ਚਟ ਮੰਗਣੀ ਪਟ ਵਿਆਹ" ਹੋ ਜਾਂਦਾ ਹੈ ਏਸ ਕਰਕੇ ਅਜ ਕਲ ਜੇਹੜਾ ਸਾਰਦਾ ਬਿਲ ਦਾ ਹੋਣਾ ਹਿੰਦੂਆਂ ਤੇ ਮੁਸਲਮਾਨਾਂ ਨੇ ਪਾਰਖਿਆ ਹੈ ਏਹਦਾ ਕੂਕਿਆਂ ਤੇ ਕੋਈ ਭੀ ਪ੍ਰਭਾਵ ਨਹੀਂ ਹੈ ਏ ਦੋਨੋਂ ਕਹਿੰਦੇ ਤਾਂ ਹਨ ਸਾਡੇ ਛੋਟੀ

ਓਮਰ ਦੀ ਸ਼ਾਦੀ ਨਹੀਂ ਹੈ ਸੁਕਾਰ ਸਾਡੇ ਧਰਮ ਵਿਚ ਦਖਲ ਕਿਉਂ ਦੇਂਦੀ ਹੈ ਪਰ ਏਹ ਏਹੋ ਜੇਹੀ ਹਾਲ ਹੈ "ਕੀਰਣੇ ਪਾਵੇ ਜਾਰਾਂ ਦੇ ਨਾਂਉਂ ਲੈ ਲੈ ਭਰਾਵਾਂ ਦੇ" ਹਿੰਦੂ ਮੁਸਲ ਮਾਨ ਦੋਨੋ ਛੋਟੀ ਉਮਰ ਵਿਚ ਵਿਆਹ ਕਰਦੇ ਹਨ ਏਸੇ ਲਈ ਇਸ ਕਾਨੂਨ ਦੀ ਲੋੜ ਪਈਹੈ।

ਆਰਯ ਸਮਾਜ ਚਲੋਣ ਵਾਲੇ ਰਿਖੀ ਨੇ ਲਿਖਾ ਹੈ ਵਿਆਹ ਦੇ ਵੇਲੇ ਕੁੜੀ ਦੀ ਉਮਰ ਘਟ ਤੋਂ ਘਟ ੧੫ ਸਾਲ ਤੇ ਮੁੰਡੇ ਦੀ ਉਮਰ ਘਟ ਤੋਂ ਘਟ ੨੪ ਸਾਲ ਹੋਣੀ ਚਾਹੀਦੀ ਹੈ ਏਸੇ ਕਰਕੇ ਜਿਵੇਂ ਕੂਕੇ ਆਨੰਦ ਵਿਚ ਹਨ ਏਸੇ ਤਰ੍ਹਾਂ ਇਸ ਕਾਨੂਨ ਵਲੋਂ ਆਰੀਜ ਭੀ ਆਨੰਦ ਵਿਚ ਹਨ।

(੫) ਨਾਮਧਾਰੀ ਸਤਿਗੁਰਾਂ ਦੀ ਕ੍ਰਿਪਾ ਨਾਲ ਸ੍ਵਦੇਸ਼ੀ ਚੀਜਾਂ ਹੀ ਵਰਤਦੇ ਹਨ ਕਪੜਾ ਸਬ ਤੋਂ ਪਹਿਲਾਂ ਖਦਰ ਦਾ ਹੀ ਰਖਦੇ ਹਨ ਜੇ ਕੋਈ ਅਗੇ ਵਧੇ ਤਾਂ ਸ੍ਵਦੇਸ਼ੀ ਕਲਾਂ ਦਾ ਕਪੜਾ ਪੈਹਨ ਲੈਂਦਾ ਹੈ ਵਿਦੇਸ਼ੀ ਦੇ ਸ਼ੋਕੀਨ ਓਨਾ ਵਿਚ ਨਹੀਂ ਹਨ

ਰਿਖੀ ਦਯਾ ਨੰਦ ਨੇ ਭੀ ਏਹ ਲਿਖਿਆ ਹੈ ਸਭਨਾਂ ਨੂੰ ਆਪਣੇ ਦੇਸ਼ ਦੀ ਬਣੀ ਹੋਈ ਚੀਜ ਲੈਣੀ ਚਾਹੀਦੀ ਹੈ ਪਰ ਓਹਨਾਂ ਦੇ ਚੇਲੇ ਕਈ ਏਹੋ ਜੇਹੇ ਮਿਲਣਗੇ ਜੇਹੜੇ ਏਸ ਆਗਯਾ ਨੂੰ ਨਾਮਧਾਰੀਆਂ ਵਾਂਙਰ ਨਹੀਂ ਮੰਨਦੇ ਹਨ

(੬) ਸਤਿਗੁਰਾਂ ਦਾ ਹੁਕਮ ਹੈ ਕੋਈ ਨਾਮ-ਧਾਰੀ ਨਿਆਉ ਵਾਸਤੇ ਕਹਚੈਰੀ ਵਿਚ ਨਾ ਜਾਵੇ। ਜੇ ਕੋਈ ਝਗੜਾ ਹੋਵੇ ਤਾਂ ਆਪੋ ਵਿਚ ਨਿਬੜ ਲੈਣ ਜੇ ਨਾ ਨਿਬੜ ਸਕਣ ਤਾਂ ਆਪਣੇ ਸੂਬੇ ਪਾਸੋਂ ਨਿਆਉ ਕਰਾ ਲੈਣ ਜੇ ਓਹ ਭੀ ਠੀਕ ਨਾ ਜਚੇ ਤਾਂ ਸਤਿਗੁਰੂ ਪਾਸੋਂ ਪੁਛ ਲੈਣ ਜੋ ਕੁਛ ਗੁਰੂ ਜੀ ਕਹਦੇਣ ਓਹੋ ਪ੍ਰਿਵੀ ਕੌਂਸਲ ਦਾ ਫੈਸਲਾ ਹੈ ਉਪਨਿਯਮਾਂ ਵਿਚ ਦਯਾਨੰਦ ਜੀ ਨੇ ਭੀ ਲਿਖਯਾ ਹੈ ਆਰਯੋ ਮੇਂ ਜੇ ਕਦੇ ਝਗੜਾ ਹੋ ਜਾਵੇ ਤਾਂ ਸਰਕਾਰ ਵਿਚ ਨ ਜਾਕੇ ਆਪੇ ਵਿਚ ਨਿਪਟਾਰਾ ਕਰ ਲੈਣਾ ਚਾਹੀਦਾ ਹੈ ਏਸ ਤਰ੍ਹਾਂ ਹੋਰ ਭੀ ਕਈ ਗਲਾਂ ਹਨ।

ਜੇਹੜੀਆਂ ਨਾਮਧਾਰੀਆਂ ਤੇ ਆਰੀਆਂ ਦੀਆਂ ਮਿਲਦੀਆਂ ਹਨ ਏਹ ਲੇਖ ਪੈਹਲੋ ਹੀ ਲੰਬਾ ਹੋਗਿਆ ਹੈ ਏਸ ਵਾਸਤੇ ਏਸਨੂ ਏਥੇ ਹੀ ਸੰਪੂਰਣ ਕਰਕੇ ਇਕ ਬੇਨਤੀ ਨਾਮਧਾਰੀਆਂ ਅਗੇ ਕਰਦਾ ਹਾਂ ਅਤੇ ਆਸ਼ਾ ਕਰਦਾ ਹਾਂ ਓ ਧਿਆਨ ਨਾਲ ਪੜਕੇ ਸੋਚਣਗੇ ਹੁਣ ਤਕ ਸਤਿਗੁਰੂ ਰਾਮ ਸਿੰਘ ਜੀ ਦਾ ਕੋਈ ਜੀਵਨ ਚਰਿਤ੍ਰ ਨਹੀਂ ਛਪਿਆ ਹੈ ਅਤੇ ਨਾ ਨਾਮਧਾਰੀਆਂ ਨੇ ਏਧਰ ਧਿਆਨ ਹੀ ਦਿਤਾ ਹੈ ਏਹ ਵੇਲਾ ਚੁਪ ਕਰਨ ਦਾ ਨਹੀ ਹੈ ਏਹੋ ਜੇਹੇ ਮਹਾ ਪੁਰਖ ਨੂ ਜੀਹਨੇ ਓਸ ਵੇਲੇ ਏਹੋ ਜੇਹੀਆਂ ਗਲਾਂ ਕੀਤੀਆਂ ਜਦ ਕੋਈ ਜਾਣਦਾ ਹੀ ਨਹੀ ਸੀ ਤੇ ਹੁਣ ਓਈ ਗਲਾਂ ਕਾਂਗ੍ਰੈਸ ਤੇ ਸਾਰਾ ਦੇਸ ਮੰਨਦਾ ਹੈ। ਤੁਸੀ ਓਸ ਮਹਾਂ ਪੁਰਖ ਨੂੰ ਦਸਣ ਵਾਸਤੇ ਹੀ ਤਯਾਰ ਨਹੀ ਹੋ ਏਹ ਅਛੀ ਗਲ ਨਹੀ ਹੈ। ਤੁਹਾਨੂ ਚਾਹੀਦਾ ਹੈ।

ਸਤਿਗੁਰਾਂ ਦਾਂ ਜੀਵਨ ਚਰਿਤ੍ਰ ਤੇ ਹੁਕਮ ਛਪਕੇ ਸਭਨਾਂ ਪਾਸ ਭੇਜੋ ਤਾਕਿ ਲੋਕ ਭੀ ਸਤਿਗੁਰਾਂ ਨੂ ਸਮਝਣ।

ਮੈਨੂ ਪ੍ਰਾਰਬਧ ਨਾਲ ਇੰਦ੍ਰਸਿੰਘ ਜੀ ਨਿਧਾਨਸਿੰਘ ਜੀ ਮੰਗਲਸਿੰਘ ਜੀ ਮਿਲਗਏ ਜਿਨਾਂ ਨੇ ਕੁਛ ਦਸ ਦਿਤਾ ਸਭ ਨੂੰ ਨ ਏਹ ਮਿਲਨ ਨਾ ਪਤਾ ਹੀ ਲਗੇਗਾ ਏਸੇ ਕਰਕੇ ਲੁਕੋ ਨ ਉਠੋ ਔਰ ਪ੍ਰਗਟ ਹੋਵੋ ਔਰ ਕਰੋ।

—:o:—

# ਸਿਖ ਰਾਜ ਤੋਂ ਬਾਦ ਪੰਥ ਨੂੰ ਜਥੇ ਬੰਦ ਕਰਨ ਦੀ ਪਹਿਲੀ ਕੋਸ਼ਸ਼

(ਵਲੋਂ ਸ੍ਰੀਮਾਨ ਗਜਾਨੀ ਹੀਰਾ ਸਿੰਘ ਜੀ "ਦਰਦ" ਐਡੀਟਰ "ਫੁਲਵਾੜੀ" ਅੰਮ੍ਰਿਤਸਰ)

(ਖਾਸ "ਸਤਿਜੁਗ" ਦੇ ਬਸੰਤ ਨੰਬ੍ਰ ਲਈ)

ਸਿਖ ਇਤਹਾਸ ਦੇ ਵਾਚਣ ਤੋਂ ਚੰਗੀ ਤਰ੍ਹਾ ਪਤਾ ਲਗ ਜਾਂਦਾ ਹੈ ਕਿ ਸਿਖ ਰਾਜ ਦੇ ਜਾਣ ਮਗਰੋਂ ਪੰਥਕ ਜਥੇ ਬੰਦੀ ਪੂਰੀ ਤਰ੍ਹਾਂ ਖੇਰੂੰ ਖੇਰੂੰ ਹੋ ਗਈ ਸੀ ਅਤੇ ਸਿਖਾਂ ਵਿਚ ਬੜੀ ਗਿਰਾਵਟ ਆ ਗਈ ਸੀ। ਨਾ ਸਿਖ ਤਖਤਾਂ ਦੇ ਅਧਿਕਾਰ ਚਲਦੇ ਸਨ ਤੇ ਨਾਹੀ ਸਿਖ ਗੁਰ ਦੁਆਰਿਆਂ ਦੀ ਹਾਲਤ ਅਜਿਹੀ ਰਹੀ ਸੀ ਕਿ ਉਹ ਪੰਥ ਅੰਦਰ ਧਾਰਮਕ ਉਤਸ਼ਾਹ ਤੇ ਕੁਰਬਾਨੀ ਦਾ ਜੋਸ਼ ਭਰ ਸਕਦੇ। ਵਿਜਈ ਅੰਗ੍ਰੇਜ਼ਾ ਨੇ ਦੂਜੇ ਸਿਖ ਯੁਧ ਤੋਂ ਸਬਕ ਲੈਕੇ ਸਿਖਾਂ ਦੀ ਅਜਾਦੀ, ਤੇ ਸ੍ਵਮਾਨ ਦੀ ਸਪਿਰਿਟ ਨੂ ਅਤੇ ਧਾਰਮਕ ਜੋਸ਼ ਨੂ ਨਸ਼ਟ ਕਰਨ ਲਈ ਹਰ ਤਰ੍ਹਾ ਦੇ ਯਤਨ ਅਰੰਭ ਦਿਤੇ ਸਨ ਦਿਨੋ ਦਿਨ ਹਾਲਤ ਨਿਘਰਦੀ ਚਲੀ ਜਾ ਰਹੀ ਸੀ। ਠੀਕ ਅਜਿਹੇ ਨਾਜ਼ਕ ਅਤੇ ਡਾਢੀ ਲੋੜ ਸਮੇ ਸ੍ਰੀ ਮਾਨ ਬਾਬਾ ਰਾਮ ਸਿੰਘ ਜੀ ਮੈਦਾਨ ਵਿਚ ਨਿਤਰੇ।

ਸਿਖ ਰਾਜ ਤੋਂ ਮਗਰੋਂ ਅਤੇ ਅਕਾਲੀ ਲਹਿਰ ਤੋਂ ਪਹਿਲਾਂ ਅਰਥਾਤ ੧੮੫੦ ਤੋਂ ੧੯੨੦ ਦੇ ਵਿਚਕਾਰਲੇ ਸੱਤਰ ਵਰ੍ਹਿਆਂ ਵਿਚ ਪੰਥ ਨੇ ਜੋ ਸਭ ਤੋਂ ਵਡਾ ਮਹਾ ਪੁਰਸ਼, ਸੂਰਬੀਰ ਅਤੇ ਆਗੂ ਪੈਦਾ ਕੀਤਾ ਹੈ ਉਹ ਬਾਬਾ ਰਾਮਸਿੰਘ ਜੀ ਸਨ।

ਸਿਖ ਰਾਜ ਤੋਂ ਮਗਰੋਂ ਸਿਖ ਪੰਥ ਨੂ ਜਥੇ ਬੰਦ ਕਰਨ, ਆਪਣੇ ਪੈਰਾਂ ਉਤੇ ਖੜਾ ਕਰਨ ਅਤੇ ਸ੍ਵਮਾਨ ਤੇ ਅਣਖਵਾਲਾ ਜੀਵਨ ਗੁਜਰਾਨ ਕਰਨ ਸਭ ਤੋਂ ਪਹਿਲੀ ਅਤੇ ਜ਼ਬਰ ਦਸਤ ਕੋਸ਼ਸ਼ ਬਾਬਾ ਰਾਮਸਿੰਘ ਜੀ ਨੇ ਕੀਤੀ ਸੀ। ਉਸ ਵਕਤ ਦੇ ਹਾਲਾਤ ਅਨੁਕੂਲ ਨਾ ਹੋਣ ਕਰਕੇ ਭਾਵੇਂ ਸਫਲਤਾ ਨਾ ਹੋਈ ਅਤੇ ਆਰੰਭ ਵਿਚ ਹੀ ਇਸ ਸੁਧਾਰਕ ਤੇ ਪੰਥਕ ਜਥੇ ਬੰਦੀ ਦੀ ਲਹਿਰ ਨੂ ਦਬਾ ਦਿਤਾ ਗਿਆ ਪਰ ਇਸ ਪਵਿਤ੍ਰ ਯਤਨ ਵਿਚ ਨਾਮਧਾਰੀ ਵੀਰਾਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ ਅਤੇ ਆਜ਼ਾਦੀ ਦੇ ਹਵਨ ਕੁੰਡ ਵਿਚ ਜੋ ਅਹੂਤੀਆਂ ਪਾਈਆਂਹਨ ਉਹ ਬਿਰਥਾਂ ਨਹੀ ਜਾ ਸਕਦੀਆਂ। ਜਿਥੋਂ ਤਕ ਨਾਮਧਾਰੀ ਲਹਿਰ ਸਬੰਧੀ ਮੈਨੂ ਹਾਲ ਪਤਾ ਲਗੇ ਹਨ ਮੇਰਾ ਏਹ ਖਿਆਲ ਹੈ ਕਿ ਸ੍ਰੀ ਬਾਬਾਰਾਮਸਿੰਘ ਜੀ ਖਾਲਸਾ ਪੰਥਕ ਦੀ ਧਾਰਮਕ ਤੇ ਰਾਜਸੀ ਗਿਰਾਵਟ ਨੂ ਵੇਖਕੇ ਸਾਹਾਰ ਨਹੀ ਸਕੇ। ਉਹ ਚਹੁੰਦੇ ਸਨ ਕਿ ਪੰਥ ਜਥੇ ਬੰਦ ਹੋਵੇ, ਪਥ ਵਿਚ ਪਹਿਲਾਂ ਵਰਗੀਆਂ ਪਵਿਤ੍ਰ ਧਾਰਮਕ ਖੂਬੀਆਂ ਆਜਾਣ ਪੰਥ ਵਿਚੋਂ ਸ਼ਰਾਬ ਪੀਣ, ਤੇ ਵਿਆਹ ਸ਼ਾਦੀਆਂ ਵਿਚ ਫਜ਼ੂਲ ਖਰਚੀ ਕਰਨ ਦੀਆਂ ਬੁਰਾਈਆ ਦੂਰ ਹੋ ਜਾਣ ਸਿਖ ਸਾਦਾ ਤੇ ਪਵਿਤ੍ਰ ਜੀਵਨ ਗੁਜ਼ਾਰਨ ਤੇ ਇਕ ਦੂਜੇ ਨਾਲ ਪਿਆਰ ਦੀ ਵਰਤੋ ਕਰਨ ਅੰਗ੍ਰੇਜ਼ੀ ਰਾਜ ਓਨ੍ਹਾ ਨੂ ਬਿਲਕੁਲ ਪਸੰਦ ਨਹੀ ਸੀ। ਅਤੇ ਓਨ੍ਹਾਂ ਦੀ ਇਹ ਜ਼ਰੂਰ ਖਾਹਸ਼ ਸੀ ਕਿ ਇਹ ਨਾ ਰਹੇ। ਜੇ ਓਨ੍ਹਾਂ ਨੂੰ ਅਠ ਦਸ ਸਾਲ ਹੋਰ ਕੰਮ ਕਰਨ ਦੀ ਮੁਹਲਤ ਮਿਲਦੀ ਤਾਂ ਪੰਥ ਨੂ ਬਹੁਤ ਚੰਗੀ ਤਰ੍ਹਾਂ ਜਥੇ ਬੰਦ ਕਰ ਜਾਂਦੇ ਅਤੇ ਸਿਖਾਂ ਨੂ ਆਪਣੇ ਪੈਰਾਂ

ਤੇ ਖੜੋਨ ਜੋਗਾ ਬਣਾ ਜਾਂਦੇ ਪਰ ਹਕੂਮਤ ਨੂ ਇਹ ਮਨਜੂਰ ਨਹੀ ਸੀ। ਜਿਸਨੇ ਕਿਸੇ ਉਤੇ ਧਕਾਕੀਤਾ ਹੋਵੇ ਉਸਨੂ ਉਸਦੀ ਹਰਗਲ ਤੋ ਖਤਰਾਭਾਸਦਾ ਹੈ। ਇਸਗਲ ਨੂ ਸਚਾਈ ਪਸੰਦਅੰਗ੍ਰੇਜ਼ ਵੀ ਮੰਨਦੇ ਹਨ ਕਿ ਮਹਾਰਾਜਾ ਦਲੀਪ ਸਿੰਘ ਨੂ ਪੰਜਾਬ ਦੇ ਰਾਜ ਤੋਂ ਵਾਂਜਿਆ ਕਰਨਾ ਅਤੇ ਪੰਜਾਬ ਨੂ ਅੰਗ੍ਰੇਜ਼ੀ ਰਾਜ ਨਾਲ ਮਿਲਾ ਲੈਣਾ ਬੇਇਨਸਾਫ ਸੀ। ਬੇਇਨਸਾਫੀ ਨਾਲ ਕਾਇਮ ਹੋਈ ਹੋਈ ਹਕੂਮਤ ਮੁਲਕ ਵਿਚ ਪੈਦਾ ਹੋਣ ਵਾਲੀ ਹਰ ਇਕ ਲਹਿਰ ਨੂ ਸ਼ਕ ਤੇ ਖਤਰੇ ਨਾਲ ਵੇਖਿਆ ਕਰਦੀ ਹੈ। ਸੁ ਬਾਬਾ ਰਾਮਸਿੰਘ ਜੀ ਦੀ ਪੰਥਕ ਜਥੇ ਬੰਦੀ ਤੇ ਸੁਧਾਰ ਦੀ ਲਹਿਰ ਨੂ ਵੀ ਸ਼ਕ ਨਾਲ ਵੇਖਿਆ ਗਿਆ।

ਅਕਾਲੀ ਅਤੇ ਨਾ ਮਿਲਵਰਤਨ ਲਹਿਰਾਂ ਦੇ ਤਜਰਬੇ ਤੋਂ ਅਸੀਂ ਚੰਗੀ ਤਰ੍ਹਾਂ ਜਾਣ ਚੁਕੇ ਹਾਂ ਕਿ ਜਿਸ ਲਹਿਰ ਨੂ ਹਕੂਮਤ ਕੁਚਲ-ਨਾ ਚਾਹੇ ਅਤੇ ਜਿਸ ਆਦਮੀ ਨੂ ਅਜ਼ਾਦੀ ਤੋਂ ਮਹਿਰੂਮ ਕਰਨਾ ਚਾਹੇ ਉਸਦੇ ਲਈ ਸਾਮਾਨ ਪੈਦਾ ਕਰਕੇ ਕੋਈ ਮੁਸ਼ਕਲ ਗਲ ਨਹੀ। ਕੌਣਕੈਹਿ ਸਕਦਾ ਹੈ ਕਿ ਨਾਮਧਾਰੀਆਂ ਦੇ ਦਿਲ ਵਿਚ ਜੋ ਗਊ-ਬਧ ਕਰਨ ਦੇ ਵਿਰੁਧ ਜਜ਼ਬਾ ਸੀ ਉਸ ਨੂੰ ਨਾਮਧਾਰੀ ਲਹਿਰ ਦੇ ਕੁਚਲਨ ਤੇ ਬਾਬਾ ਜੀ ਨੂੰ ਕੈਦ ਕਰਨ ਲਈ ਨਹੀਂ ਵਰਤਿਆ ਗਿਆ। ਬਿਨਾ ਮਕੱਦਮਾਂ ਚਲਾਏ ਕੇ ਕਈ ਨਾਮਧਾਰੀ ਵੀਰਾਂ ਨੂੰ ਤੋਪ ਅਗੇ ਉੜਾ ਦੇਣਾ ਅਤੇ ਬਿਨਾ ਕਸੂਰ ਬਾਬਾ ਰਾਮ ਸਿੰਘ ਜੀ ਨੂੰ ਜਲਾ ਵਤਨ ਕਰ ਦੇਣਾ ਉਸ ਵਕਤ ਦੇ ਹਾਕਮਾਂ ਦੇ ਦਿਲੀ ਇਰਾਦਿਆਂ ਨੂੰ ਚੰਗੀ ਤਰਾਂ ਸਪਸ਼ਟ ਕਰ ਦੇਂਦਾ ਹੈ।

ਜਦ ਤਕ ਮੈਂ ਨਾਮਧਾਰੀ ਲਹਿਰ ਦੇ ਹਾਲਾਤ ਚੰਗੀ ਤਰਾਂ ਨਹੀਂ ਸਨ ਪੜ੍ਹੇ ਓਦੋਂ ਤਕ ਮੈਨੂੰ ਸਮਝ ਨਹੀਂ ਆਂਉਦੀ ਸੀ ਕਿ ਨਾਮਧਾਰੀਆਂ ਦੇ ਵਿਰੁਧ ਪੰਥ ਵਿਚ ਇਨੀ ਨਫਰਤ ਕਿਉਂ ਹੈ। ਨਾਮਧਾਰੀਆਂ ਤੋਂ ਬਿਨਾ ਸਿਖ ਪੰਥ ਵਿਚ ਹੋਰ ਵੀ ਕਈ ਫਿਰਕੇ ਹਨ ਜਿਨ੍ਹਾਂ ਦੇ ਅਸੂਲਾਂ ਦਾ ਆਪੋ ਵਿਚ ਕਾਫੀ ਭਿਨ ਭੇਦ ਹੈ ਪਰ ਓਨ੍ਹਾਂ ਨਾਲ ਪੰਥ ਵਿਚ ਇਨੀ ਨਫਰਤ ਨਹੀਂ ਸੀ। ਪਰ ਹੁਣ ਮੈਨੂੰ ਕਾਰਣ ਪਤਾ ਲਗ ਗਿਆ ਹੈ। ਉਹ ਕਾਰਣ ਏਹ ਹੈ ਕਿ ਹਕੂਮਤ ਨਾਮ-ਧਾਰੀ ਲਹਿਰ ਨੂੰ ਪਸੰਦ ਨਹੀ ਸੀ ਕਰਦੀ। ਨਾਮਧਾਰੀਆਂ ਤੇ ਪਾਬੰਦੀਆਂ ਲਗੀ-ਆਂ ਹੋਈਆਂ ਸਨ। ਮੁਲਕ ਵਿਚ ਭਾਰੀ ਗਿਰਾਵਟ ਆ ਚੁਕੀ ਸੀ ਇਸ ਲਈ ਨਾਮ-ਧਾਰੀਆਂ ਦੇ ਵਿਰੁਧ ਨਫਰਤ ਫੈਲਾਨ ਨਾਲੋ ਹਕੂਮਤ ਦੀ ਪ੍ਰਸੰਨਤਾ ਪ੍ਰਾਪਤ ਕਰਨੀ ਸਿਖੀ ਸੀ। ਹਕੂਮਤ ਦੇ ਦੁਸ਼ਮਨਾਂ ਨਾਲ ਨਫਰਤ ਪੈਦਾ ਕਰਨ ਨਾਲ ਹਕੂਮਤ ਵਲੋਂ ਲਾਭ ਵੀ ਮਿਲ ਸਕਦੇ ਸਨ। ਮਲੂਮ ਹੁੰਦਾ ਹੈ ਕਿ ਨਾਮਧਾਰੀਆਂ ਵਿਰੁਧ ਨਫਰਤ ਫੈਲਾਨ ਦਾ ਬਾਕਾਇਦਾ ਕੋਈ ਗੁਪਤ ਕੋਸ਼ਸ਼ ਜਾਰੀ ਰਹੀ ਹੈ।

## ਇਕ ਸਖਤ ਘਾਟੇ ਵੰਦੀ ਚਾਲ

ਮੈਂ ਕੁਝ ਚਿਰ ਤੋਂ ਮਹਿਸੂਸ ਕਰ ਰਿਹਾ ਹਾਂ ਕਿ ਸਿਖ ਪੰਥ ਵਿਚ ਇਕ ਸਖਤ ਘਾਟੇ ਵੰਦੀ ਚਾਲ ਪ੍ਰਚਲਤ ਹੈ ਦੁਨੀਆਂ ਦੇ ਵ[illegible] ਤੋਂ ਵਢੇ ਮਜ਼ਹਬ ਵਿਚ ਏਹ ਰਵਾਜ ਹੈ ਕਿ ਉਹ ਆਪਣੇ ਹਰ ਇਕ ਅੰਗ ਨੂ ਛਾਤੀ ਨਾਲ ਲਾ ਕੇ ਰਖਦੇ ਹਨ। ਹਿੰਦੂਆ

ਵਲ ਹੀ ਵੇਖੋ ਓਹ ਚੂੜੇ ਚਮਾਰਾਂ ਤਕ ਨੂੰ ਵੀ ਆਪਣੇ ਦਾਇਰੇ ਤੋਂ ਬਾਹਰ ਨਹੀਂ ਜਾਣ ਦੇਂਦੇ ਹਿੰਦੂਆਂ ਦੇ ਸੈਂਕੜੇ ਹਜਾਰਾਂ ਫਿਰਕੇ ਹਨ। ਉਨ੍ਹਾ ਦੇ ਅਸੂਲਾਂ ਤੇ ਰਵਾਜਾਂ ਵਿਚ ਬੜੇ ਫਰਕ ਹਨ ਪਰ ਫਿਰ ਵੀ ਉਹ ਹਿੰਦੂ ਮੰਡਲ ਵਿਚ ਹਨ ਤੇ ਓਨ੍ਹਾ ਦੇ ਆਪੋ ਵਿਚ ਅਜਿਹੇ ਸਬੰਧ ਹਨ ਕਿ ਸਾਂਝੇ ਹਿੰਦੂ ਸਵਾਲ ਤੇ ਉਹ ਇਕੱਠੇ ਹੋ ਜਾਂਦੇ ਹਨ। ਪਰ ਸਿਖਾਂ ਵਿਚ ਆਪਣੇ ਅੰਗਾਂ ਨੂੰ ਬੇਦਰਦੀ ਨਾਲ ਕਟਨ ਤੋਂ ਰਤਾਸੰਗ ਨਹੀ ਕੀਤੀ ਜਾਂਦੀ।

ਨਾਮਧਾਰੀ, ਨਿਰਮਲੇ, ਨਿਰੰਕਾਰੀ, ਉਦਾਸੀ, ਸਭ ਪੰਥ ਦੇ ਅੰਗ ਸਨ ਤੇ ਹਨ। ਇਨ੍ਹਾਂ ਦੇ ਰਾਹੀਂ ਦੇਸਾਂ ਦੇਸ਼ਾਤਰਾਂ ਵਿਚ ਗੁਰੂ ਨਾਨਕ ਦੇਵ ਜੀ ਦਾ ਸਨੇਹਾ ਪਹੁੰਚਿਆ ਹੈ ਪਰ ਅੰਗ ਕਟੂ ਚਾਲ ਦਾ ਸਦਕਾ ਸਿਖੀ ਪ੍ਰਚਾਰ ਤਕਰੀਬਨ ਰੁਕ ਚੁਕਿਆ ਹੈ।

ਅਸੀ ਦਾਵਾ ਕਰਦੇ ਹਾਂ ਕਿ ਸੰਸਾਰ ਵਿਚ ਸਿਖ ਪੰਥ ਹੀ ਇਕ ਅਜਿਹਾ ਮਜਹਬ ਹੈ ਜੋ ਪੰਚੈਤੀ ਅਸੂਲਾਂ ਉਤੇ ਬਣਾਇਆ ਗਿਆ ਹੈ ਪਰ ਅਸਲੀ ਵਰਤੋਂ ਇਹ ਹੈ ਕਿ ਆਪਣੇ ਵਿਰੁਧ ਰਾਇ ਰਖਣ ਵਾਲੇ ਨੂ ਝਟ ਸਿਖੀਓ ਖਾਰਜ ਤੇ ਪੰਥ ਤੋਂ ਖਾਰਜ ਹੋਣ ਦਾ ਫਤਵਾ ਦੇਂਦੇ ਹਾਂ।

ਸਿਖ ਧਰਮ ਦੇ ਪੰਚੈਤੀ ਅਸੂਲਾਂ ਅਨੁਸਾਰ ਹਰ ਇਕ ਸਿੱਖ ਵਖਰੀ ਰਾਇ ਪ੍ਰਗਟ ਕਰ ਸਕਦਾ ਹੈ। ਉਸਦੀ ਰਾਇ ਨੂ ਗਲਤ ਕਿਹਾ ਜਾ ਸਕਦਾ ਹੈ ਉਹ ਰਾਇ ਗਲਤ ਵੀ ਹੋ ਸਕਦੀ ਹੈ ਤੇ ਸਹੀ ਵੀ ਹੋ ਸਕਦੀ ਹੈ,ਪਰ ਜਦ ਤੀਕਣ ਉਹ ਦਸਾਂ ਗੁਰੂਆਂ ਨੂੰ ਮੰਨਣ ਦਾ ਦਾਵਾ ਕਰਦਾ ਹੈ ਉਸਨੂ ਸਿਖੀਓਂ ਖਾਰਜ ਨਹੀ ਕੀਤਾ ਜਾ ਸਕਦਾ। ਹੋ ਸਕਦਾ ਹੈ ਕਿਸੇ ਜੁਸ਼ੀਲੀ ਲਹਿਰ ਸਮੇਂ ਭਾਰੀ ਬਹੁ ਸੰਮਤੀ ਗਲਤੀ ਉਤੇ ਹੋਵੇ ਤੇ ਥੋੜੇ ਆਦਮੀ ਹੀ ਸਚਾਈ ਤੇ ਰਹਿ ਜਾਣ ਮੇਰੀ ਤੁਛ ਰਾਇ ਵਿਚ ਪੰਥਦੀ ਬੇਹਤਰੀ ਲਈ ਅਤੇ ਸਿਖ ਧਰਮ ਦੇ ਵਾਧੇ ਲਈ ਇਹ ਜਰੂਰੀ ਹੈ ਕਿ ਜਿਤਨੇ ਸਿਖ ਫਿਰਕੇ ਹਨ ਉਨਾਂ ਨੂੰ ਪੰਥ ਦਾ ਅੰਗ ਸਮਝ ਕੇ ਉਨਾਂ ਨਾਲ ਪਿਆਰ ਦੀ ਵਰਤੋ ਕੀਤੀ ਜਾਵੇ ਵਖ ਵਖ ਰਸਮਾ, ਰਵਾਜਾਂ ਤੇ ਖਿਆਲਾਂ ਦੇ ਵਿਰੋਧ ਨੂੰ ਠੰਡੇ ਦਿਲ ਨਾਲ ਸੁਣਿਆ ਜਾਵੇ ਅਤੇ ਦਿਆਣਤਦਾਰੀ ਦਾ ਵਿਰੋਧ ਸਮਝਕੇ ਓਨ੍ਹਾ ਨੂੰ ਸਤਿਕਾਰਿਆ ਜਾਵੇ। ਆਪੋ ਵਿਚ ਮਿਲ ਬੈਠਣ ਨਾਲ,ਹਮ ਦਰਦੀ ਭਰੀ ਭਰਾਵਾਂ ਵਾਲੀ ਵਰਤੋ ਕਰਨ ਨਾਲ ਅਤੇ ਪ੍ਰੇਮ ਭਰੀ ਵਿਚਾਰ ਕਰਨ ਨਾਲ ਸਿਟਾ ਇਹ ਨਿਕਲੇਗਾ ਕਿ ਸਚਾਈ ਦੀ ਫਤੇ ਹੋਵੇਗੀ। ਵਾਧੂ ਤੇ ਵਹਿਮਾ ਭਰਮਾਂ ਵਾਲੇ ਰਵਾਜ ਆਪੇ ਛੁਟਦੇ ਜਾਂਣਗੇ ਅਤੇ ਗੁਰੁ ਸਿਖੀ ਦਾ ਅਸਲ ਗਿਆਨ ਹਿਰਦੇ ਵਿਚ ਘਰ ਕਰਦਾ ਜਾਵੇਗਾ ਪਰ ਜੇ ਅਸੀ ਨਫਰਤ ਦੀ ਵਰਤੋਂ ਜਾਰੀ ਰਖੀ ਅਤੇ ਇਕ ਦੂਜੇ ਦੀ ਗਲ ਵੀ ਪ੍ਰੇਮ ਨਾਲ ਨ ਸੁਣੀ ਅਤੇ ਬਹੁ ਸੰਮਤੀ ਵਾਲਿਆ ਨੇ ਘਟ ਗਿਣਤੀ ਵਾਲਿਆ ਨੂ ਦਬਾਣਾ ਜਾਰੀ ਰਖਿਆ ਤਾਂ ਪੰਥ ਨੂ ਦਿਨੋ ਦਿਨ ਘਾਟਾ ਪੈਂਦਾ ਜਾਏਗਾ ਸਾਨੂ ਆਪਣੀ ਰਾਇ ਵਿਰੁਧ ਖਿਆਲ ਸੁਣਨ ਦਾ ਬੜਾ ਗੋਰ ਪੈਦਾ ਕਰਨਾ ਚਾਹੀਦਾ ਹੈ ਅਤੇ ਆਪਣੇ ਵਿਰੋਧੀ ਨੂ ਵਿਚਾਰ ਤੇ ਪ੍ਰੇਮ ਨਾਲ ਨਿਸਚੇ ਕਰਾਉਣ ਦੀ ਸਮਰਥਾ ਪੈਦਾ ਕਰਨੀ ਚਾਹੀਦੀ ਹੈ ਨਾਕੇ ਆਪਣੇ ਵਿਰੁਧ ਖਿਆਲ ਰਖਣ ਵਾਲੇ ਆਦਮੀ ਨੂ ਵੇਖਕੇ ਹੀ

ਭਜਕੇ ਪੈਣਾ ਚਾਹੀਦਾ।

ਆਪਣੇ ਇਕ ਟਬਰ ਵਿਚ ਮਾਤਾ, ਪਿਤਾ, ਪੁਤਰ, ਭੈਣ ਭਰਾ ਵਿਚ ਕਈਆ ਗਲਾਂ ਤੇ ਵਿਰੋਧ ਹੋਦਾ ਹੈ ਪਰ ਪ੍ਵਾਰ ਦਾ ਲਾਭ ਇਸੇ ਵਿਚ ਹੁੰਦਾ ਹੈ ਕਿ ਵਿਰੋਧ ਰਖਦਿਆ ਵੀ ਆਪੋ ਵਿਚ ਮਿਲਕੇ ਰਹਿਣ ਤੇ ਇਕ ਦੂਜੇ ਦਾ ਭਲਾ ਲੋਚਣ। ਮੈਨੂੰ ਆਸਾ ਹੈ ਕਿ ਪੰਥ ਦੇ ਮੁਖੀ ਸਜਨ ਅਤੇ ਨਾਮਧਾਰੀ ਆਗੂ ਮੇਰੀ ਪ੍ਰਾਰਥਨਾ ਤੇ ਵਿਚਾਰ ਕਰਨਗੇ।

—:o:—

# "ਗੁਰੂ" ਕਿਓ ?

(ਸ੍ਰੀ ਮਾਨ ਸ੍ਰਦਾਰ ਰਣਜੀਤ ਸਿੰਘ ਜੀ "ਤਾਜਵਰ" ਐਡੀਟ੍ਰ ਬਬਰ ਸ਼ੇਰ ਅੰਮ੍ਰਿਤਸਰ)

"ਗੁਰੂ" ਰਾਮ ਸਿੰਘ ਜੀ ਅਹਾਂ ਅਹਾਂ ਇਹ ਕੀ ਕੁਫਰ ਦਾ ਕਲਮਾਂ ਜਬਾਨ ਵਿਚੋਂ ਨਿਕਲ ਗਿਆ" ਓਏ ਮੂਰਖਾ ਸਿੱਖ ਹੋਕੇ ਦਸਾਂ ਪਾਤਸ਼ਾਹੀਆਂ ਤੋਂ ਵਾਧੂ ਹੁਣ ਹੋਰ ਯਾਰੁਵਾ ਤੇ ਬਾਰਵ੍ਹਾਂ ਗੁਰੂ ਦਸਣ ਲਗ ਪਿਆ ਏਂ ? ਹੱਤ ਸੜ ਜਾਏ ਤੇਰੀ ਜਬਾਨ! ਓਏ ਏਡਾ ਪਾਪ! ਏਡਾ ਅਨਰਥ! ਤੇਰੀ ਵੀ ਸਗੋਂ ਕੂਕਿਆਂ ਵਾਂਗ ਮੱਤ ਤੇ ਨਹੀਂ ਮਾਰੀ ਚਲੀ ? ਜੇਕਰ ਤੇਰੇ ਦਿਲ ਵਿੱਚ ਬਹੁਤੀ ਹੀ ਇਜਤ ਹੈ ਗੀਆ, ਤਾਂ ਤੂੰ ਬਾਬਾ ਹੀ ਆਖ ਛੱਡ! ਬਜੁਰਗ ਜਾਂ ਸੰਤ ਮਹਾਤਮਾਂ ਹੀ ਆਖ ਛੱਡ! ਭਰ ਰਬ ਦੇ ਵਾਸਤੇ ਜਣੇ ਖਣੇ ਨੂੰ ਗੁਰੂ ਤੇ ਨਾਂਹ ਨਾਂ ਬਣਾਈ ਜਾਓ!

ਸੁਣ ਓਏ ਭਾਈ ਸਿੰਘ ਸਫੀਆ! ਮੈਂ ਤੇ ਗੁਰੂ ਰਾਮ ਸਿੰਘ ਹੀ ਆਖੂੰ ਗਾ॥ ਗੁਰੂ ਆਖ ਦੇਣ ਨਾਲ ਕੋਈ ਤੁਹਾਡੀ ਖੋਤੀ ਨੂੰ ਹਥ ਤੇ ਨਹੀਂ ਲੱਗ ਗਿਆ! ਜੇਹੜੀਆਂ ਤੂੰ ਏਡੀ ਏਡੀਆਂ ਲਾਲੀਆਂ ਤਾੜਨ ਡਿਹਾ ਹੋਇਆਏਂ। ਤੇ ਡੇਲੀਆਂ ਭੁਗਾਰਨ ਡਿਹਾ ਹੋਇਆਂ ਏਂ। ਮੈਂ ਗੁਰੂ ਰਾਮ ਸਿੰਘ ਨੂੰ ਗੁਰੂ ਏਸ ਕਰਕੇ ਨਹੀਂ ਆਖਦਾ ਪਈ ਓਹ ਯਾਹਰਵਾਂ ਜਾਂ ਬਾਹਰਵਾਂ ਅਵਤਾਰ ਹੋਇਆਏ ਮੈਂ ਓਨ੍ਹਦੇ ਸ਼ਜਰੇ ਨਸਬ ਨੂੰ ਦਸਾਂ ਗੁਰੂਆਂ ਦੀ ਪਰਨਾਲੀ ਨਾਲ ਨਹੀਂ ਮਿਲਾਉਣਾਂ ਚਾਹੁੰਦਾ ਮੈਂ ਗੁਰੂ ਰਾਮ ਸਿੰਘ ਜੀ ਦੇ ਗੁਰੂ ਪੁਣੇ ਨੂੰ ਸੌ ਸਾਖੀ ਵਿਚੋਂ ਸਿੱਧ ਨਹੀਂ ਕਰਨ ਲੱਗਾ ਬਲਕਨ ਮੈਂ ਤਾਂ ਗੁਰੂ ਰਾਮ ਸਿੰਘ ਜੀ ਨੂੰ ਗੁਰੂ ਏਸੇ ਕਰਕੇ ਕਹਿਣ ਦਾ ਹੀਯਾਂ ਕਰਦਾ ਹਾਂ ਕਿ ਮੈਂ ਆਪਣੇ ਗੁਰੂਆਂ ਦੇ ਵਿਸ਼ਵਾਸ ਅਨੁਸਾਰ ਓਸ ਵਿਚ ਗੁਰੂਆਂ ਵਾਲੇ ਗੁਣ ਪਾਉਂਦਾ ਹਾਂ! "ਗੁਰੂ", ਕੈਂਹਦੇ ਹਨ ਹਨੇਰੇ ਨੂੰ ਦੂਰ ਕਰਨ ਵਾਲਾ। ਜਾਂ ਰਸਤਾ ਦਿਖਾਉਣ ਵਾਲਾ। ਕਈ ਲੋਕ ਗੁਰੂ ਦਾ ਅਰਥ ਉਸਤਾਦ ਵੀ ਕਰਦੇ ਹਨ। ਜਿਸ ਤਰਾਂ ਕਿ ਕੈਰਵਾਂ ਪਾਡਵਾਂ ਨੂੰ ਜੰਗੀ ਵਿਦਯਾ ਦੇਣ ਵਾਲੇ ਨੂੰ ਗੁਰੂ ਦਰੋਣਅਚਾਰਜ ਕਿਹਾ ਜਾਂਦਾ ਸੀ। ਵਿਸ਼ਵਾ ਮਿਤ੍ਰ ਵੀ ਆਪਣੇ ਸਮੇ ਦਾ ਗੁਰੂ ਸੀ ਤ ਵਸ਼ਿਸ਼ਟ ਜੀ ਨੂੰ ਵੀ ਆਪਣੇ ਜਮਾਨੇ ਅੰਦ੍ਰ ਗੁਰੂ ਪਦਵੀ ਹੀ ਪ੍ਰਾਪਤ ਸੀ। ਦਸਾਂ ਪਾਤ-ਸ਼ਾਹੀਆਂ ਨੇ ਵੀ ਹਰ ਪੈਹਲੂ ਵਲੋਂ ਹਿੰਦੂ ਜਾਤੀ ਤੇ ਜਹਾਲਤ ਰੂਪੀ ਹਨੇਰੇ ਨੂੰ ਦੂਰ ਕਰਨ ਦਾ ਯਤਨ ਕੀਤਾ, ਤੇ ਬੁਜ਼ਦਿਲ ਅਤ ਗੁਲਾਮ ਲੋਕਾਂ ਨੂੰ ਸੂਰਬੀਰ ਬਣਾਕੇ ਅਜ਼ਾਦੀ ਦਾ ਰਸਤਾ ਦਿਖਾਇਆ ਜਿਸ ਕਰਕੇ ਕਿ ਓਹ "ਗੁਰੂ" ਅਖਵਾਏ ਗਏ। ਏਸੇ ਤਰ੍ਹਾਂ ਮੇਰੀਆਂ ਨਜ਼ਰਾਂ ਵਿਚਵੀ ਗੁਰੂ ਰਾਮ ਸਿੰਘ ਜੀਨੇ ਆਪਣੇਸਮੇਦੇਮੌਕਿਆ ਮੁਤਾਬਕ ਗੁਲਾਮ ਹੋਚੁਕੇ ਲੋਕਾਂ ਨੂੰ ਸੰ: ੫੭ ਦੇ

ਗਦਰ ਦੀ "ਆਜ਼ਾਦੀ ਦੀ ਪਹਿਲੀ ਜੰਗ" ਦੇ ਮਗਰੋਂ "ਆਜ਼ਾਦੀ ਦੀ ਦੂਜੀ ਜੰਗ" ਲੜੀ ਜਾਣ ਲਈ ਪ੍ਰੇਰਿਆ। ਬਦੇਸ਼ੀ ਕਪੜਾ ਅਦਾਲਤਾਂ ਸਕੂਲਾਂ ਤੇ ਕਚਹਿਰੀਆਂ ਆਦਿਕ ਸਭ ਚੀਜਾਂ ਦਾ ਬਾਈਕਾਟ ਕਰਵਾਇਆ ਗਿਆ। ਅੰਗ੍ਰੇਜ਼ਾਂ ਦੀ ਸਰਕਾਰ ਦੇ ਨਾਲ ਨਾਲ ਹੀ ਆਪਣੇ ਸੂਬੇ ਕਾਇਮ ਕਰਕੇ ਸਰਕਾਰ ਦੇ ਨਾਲ ਨਾਲ ਸਾਂਝੀ ਹਕੂਮਤ ਖੜੀ ਕਰ ਦਿਤੀ ਅੱਜ ਕੱਲ ਮਹਾਤਮਾਂ ਗਾਂਧੀ ਜੀ ਤੇ ਤਿਲਕ ਹੋਰਾਂ ਵਲੋਂ ਦੱਸੇ ਜਾਣ ਦੇ ਮਗਰੋਂ ਭਾਂਵੇਂ ਇਹ ਗਲਾਂ ਹੁਣ ਸਾਨੂੰ ਮਮੂਲੀ ਹੀ ਜਾਪਦੀਆਂ ਨੇ ਪਰ ਜੇਹੜੇ ਸਮੇ ਬਾਬਾ ਰਾਮ ਸਿੰਘ ਜੀ ਨੇ ਇਨ੍ਹਾਂ ਗੱਲਾਂ ਦੀ ਪ੍ਰਧਾਨਤਾ ਤੇ ਮਹਾਨਤਾ ਨੂੰ ਜੋਹ ਲਿਆ ਸੀ, ਉਨ੍ਹਾਂ ਦਿਨਾਂ ਵਿੱਚ ਇਹੋ ਜਹੀਆਂ ਗੱਲਾਂ ਦਾ ਦਸਿਆ ਜਾਣਾ ਕੁਝ ਵਜ਼ਨ ਰਖਦਾ ਸੀ। ੧੯੨੮ ਵਰਗੇ ਜਹਾਲਤ ਤੇ ਆਵਿ-ਦਜਕ ਦੇ ਜ਼ਮਾਨੇ ਵਿੱਚ ਜੋ ਸ਼ਖਸ਼ ਆਪਣੇ ਦੇਸ ਵਾਸੀਆਂ ਨੂੰ ਬਦੇਸੀ ਲੋਕਾਂ ਦੇ ਗੋਲ ਗੁਲੰਮ ਦੇ ਜੂਲੇ ਹੇਠੋਂ ਕਢ ਦੇਣ ਦੇ ਭਾਵ ਨਾਲ ਆਜ਼ਾਦੀ ਪ੍ਰਾਪਤ ਕਰਨ ਦਾ ਰਸਤਾ ਦਸ ਦੇਵੇ ਓਸ ਨੂੰ ਜੇ ਕਰ ਗੁਰੂ ਆਖਿਆ ਜਾਵੇ ਤਾਂ ਕਿਧਰ ਦੀ ਭੁਲ ਹੈ?

ਹਾਜੀਆਂ, ਪੈਗੰਬਰਾਂ, ਅਵਤਾਰਾਂ, ਤੇ ਗੁਰੂਆਂ ਦੇ ਸਿਰੀਂ ਸਿੰਙ ਨਹੀਂ ਲੱਗੇ ਹੋਏ ਹੁੰਦੇ। ਏਹੋ ਜੇਹੇ ਹੀ ਰਸਤੇ ਦਸੱਣ ਵਾਲਿਆਂ ਨੂੰ ਗੁਰੂ ਆਖਿਆ ਜਾਣਾ ਚਾਹੀਦਾ ਹੈ ਹੋਰ ਗੁਰੂ ਸਿਰਫ ਓਸੇ ਨੂੰ ਹੀ ਨਹੀ ਆਖਣਾ ਫਬਦਾਂ ਜੁ ਲੋਕਾਂ ਨੂੰ ਸਬਰ, ਸ਼ੁਕਰ ਤੇ ਰਾਮ ਰਾਮ ਦੀਆਂ ਹੀ ਪੱਟੀਆਂ ਪੜ੍ਹਾਉਂਦਾ ਰਹੇ! ਸਗੋਂ ਗੁਰੂ ਅਖਵਾਏ ਜਾਣ ਦੇ ਲਾਇਕ ਓਹੋ ਹੀ ਮਹਾਂਪੁਰਸ਼ ਹੋਣਾ ਚਾਹੀਦਾ ਏ ਜੁ ਲੋਕਾਂ ਨੂੰ ਆਪਣੇ "ਹੱਕ" ਪਰ ਲੜਨ ਮਰਨ ਦਾ ਸਬਕ ਦੇਕੇ ਮੁਰਦਾ ਰੂਹਾਂ ਵਿੱਚ ਕੌਮੀ ਜਾਗ੍ਰਤ ਦੀ ਜੀਵਣ ਕਣੀ ਭਰ ਦੇਵੇ। ਗੁਰੂ ਰਾਮ ਸਿੰਘ ਜੀ ਨੇ ਭੀ ਆਪਣੀ ਜ਼ਿੰਦਗੀ ਵਿੱਚ ਇਹੋ ਹੀ ਕੰਮ ਕੀਤਾ ਜਿਸ ਕਰਕੇ ਮੈਂ ਉਨ੍ਹਾਂ ਨੂੰ ਗੁਰੂ ਤਾਂ ਕਿਤੇ ਰਿਹਾ ਉਨਾ ਦੇ ਵੀ ਉਤੋਂ ਦੀ ਮੰਨਣ ਨੂੰ ਤਯਾਰ ਹਾਂ

ਮੈਂ ਉਨ੍ਹਾਂ ਦੀ ਗੁਰ ਪ੍ਰਨਾਲੀ ਨੂੰ ਪੈਹਲੇ ਦਸ ਗੁਰੂਆਂ ਦੇ ਸ਼ਜਰੇ ਨਾਲ ਮਿਲਾਉਣ ਦੇ ਯਤਨ ਨੂੰ ਉਨ੍ਹਾਂ ਦੇ ਪੈਰੋਕਾਰਾਂ ਤੇ ਸਿੱਖਾਂ ਦੀ ਕਮਜ਼ੋਰੀ ਸਮਝਦਾ ਹਾਂ। ਕਿਉਂ ਕਿ "ਗੁਰੂ" ਸਬਦ ਕੋਈ ਕਿਸੇ ਦਾ ਗਰੋ ਨਹੀ ਕਰਾਇਆਂ ਹੋਇਆ। ਜੋ ਪੈਹਲੇ ਦਸਾਂ ਗੁਰੂਆਂ ਨਾਲ ਸਬੰਧ ਰੱਖਣ ਵਾਲੇ ਮਹਾਂ ਪੁਰਖ ਨੂੰ ਹੀ ਗੁਰੂ ਆਖਿਆ ਜਾ ਸੱਕੇ ਬਲਕਨ ਆਪਣੇ ਸਮੇ ਅੰਦਰ ਰੈਹਣ ਵਾਲੇ ਭੋਂਦੂ ਲੋਕਾਂ ਨੂੰ ਬੁਰੇ ਰਸਤੇ ਵਲੋਂ ਹਟਾਕੇ ਚੰਗੇ ਰਸਤੇ ਵੱਲ ਲਾਉਣ ਵਾਲਾ ਮਹਾਂ ਪੁਰਖ ਵੀ ਆਪਣੇ ਸਮੇ ਦਾ "ਗੁਰੂ" ਆਖਵਾ ਸਕਦਾ ਹੈ। ਇਹੋ ਜਹੇ "ਗੁਰੂ" ਪਿਛੇ ਅਨੇਕਾਂ ਹੋ ਹਟੇ ਹਨ ਤੇ ਅਗੋਂ ਨੂੰ ਰੈਹਦੀ ਦੁਨੀਆਂ ਤਕ ਹੁੰਦੇ ਰਹਿਣਗੇ। ਸੋ ਮੇਰਾ ਪੂਰਾ ਵਿਸਵਾਸ ਹੈ ਕਿ ਗੁਰੂ ਰਾਮ ਸਿੰਘ ਜੀ ਆਪਣੇ ਸਮੇ ਦੇ ਪੂਰਨ ਗੁਰੂ ਸਨ ਜਿਨ੍ਹਾਂ ਨੇ ਗੁਲਾਮੀ ਦੇ ਬਿਖੜੇ ਪੈਂਡਿਆਂ ਦੇ ਹਨੇਰੇ ਰਸਤਿਆਂ ਵਿੱਚ ਭੁਲੇ ਭਟਕੇ ਲੋਕਾਂ ਨੂੰ ਸ੍ਵੈਧੀਨਤਾ ਤੇ ਸ੍ਵੈਸਨਮਾਨ ਦੇ ਗਿਆਨ ਦਾ ਚਾਨਣਾ ਦਿਖਾਕੇ ਸਿਧੇ ਰਸਤੇ ਪਾਉਣ ਦਾ ਯਤਨ ਕੀਤਾ।

—:o:—

# ਆਜ਼ਾਦੀ ਦਾ ਦੇਵਤਾ

(ਵਲੋਂ ਸ੍ਰੀ ਮਾਨ ਲਾਲਾ ਗੁਰਾਂਦਿਤਾ ਜੀ ਖੰਨਾ)

ਅਜ ਦੇ ਹੀ ਦਿਨ ਉਸ ਮਹਾਂ ਪੁਰਸ਼ ਨੇ ਅਵਤਾਰ ਧਾਰਣ ਕੀਤਾ ਸੀ,ਜੋ ਸਵਤੰਤ੍ਰਤਾ ਦਾ ਅਵਤਾਰ ਸੀ,ਜਿਸਦੇ ਦਿਲ ਵਿਚ ਦੇਸ਼ ਕੌਮ ਤੇ ਧਰਮ ਲਈ ਸਚਾ ਪਿਆਰ ਸੀ, ਤੇ ਜੋ ਦੀਨਾਂ ਦੁਖੀਆਂ ਤੇ ਗਊਆਂ ਬ੍ਰਹਮਣਾਂ ਦਾ ਭਾਰਾ ਮਦਦ ਗਾਰ ਸੀ। ਅਰਥਾਤ, ਸਤਿਗੁਰੂ ਰਾਮ ਸਿੰਘ ਜੀਨੇ ਇਹ ਗਲ ਸੰਮਤ ੧੯੭੨ ਬਿਕ੍ਰਮੀ ਦੀ ਹੈ। ਉਸਵੇਲੇ ਬਦ ਕਿਸਮਤ ਭਾਰਤ ਦਾ ਭਾਗਜ ਸੂਰਜ ਬੜੀ ਤੇਜੀ ਨਾਲ ਗਰੂਬ ਹੋ ਰਿਹਾ ਸੀ,ਭਾਰਤ ਵਿਚ ਡਾਢਾ ਹਨ੍ਹੇਰ ਮਚਿਆ ਹੋਯਾ ਸੀ,ਤੇ ਈਸਟ ਇੰਡੀਆ ਕੰਪਨੀ ਆਪਣੀਆਂ ਪੰਜ ਉਂਗਲਾਂ ਘਿਉ ਵਿਚ ਜਾਣਕੇ ਖ਼ੂਬ ਜੋਰ ਸ਼ੋਰ ਨਾਲ ਭਾਰਤ ਉਤੇ ਆਪਣਾਂ ਜਾਲ ਵਧਾ ਰਹੀ ਸੀ। ਭਾਰਤ ਵਾਸੀ ਉਸ ਵੇਲੇ ਆਪਣਾਂ ਪੂਰਬ ਗੌਰਵ ਭੁਲਾ"ਕਿੰਕਰਤ ਵਧ ਵਿ ਮੂਢ" ਹੋਏ ਹੋਏ ਸਨ ਤੇ ਖੁਦ ਗਰਜੀ ਨੇ ਉਨ੍ਹਾ ਦਾ ਹੋਰ ਵੀ ਸਤਯਾ ਨਾਸ ਕਰ ਰਖਿਆਸੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਹ ਦੇਖਕੇ ਡਾਢਾ ਦੁੱਖ ਹੁੰਦਾ ਸੀ। ਤੇ ਉਹ ਭਾਰਤ ਨੂੰ ਪ੍ਰਦੇਸੀ ਲੁਟੇਰਿਆਂ ਦੀ ਕੈਦ ਤੋਂ ਅਜ਼ਾਦ ਕਰਕੇ ਫਿਰ ਪਹਿਲੇ ਵਾਗੂੰ ਖੁਸ਼ਹਾਲ ਦੇਖਣਾਂ ਚਾਹੁੰਦੇ ਸਨ, ਇਸਦੇ ਵਾਸਤੇ ਓਨ੍ਹਾਂ ਨੇ ਆਪਣੇ ਤਮਾਮ ਸੁਖ ਅਰਾਮ ਛਡਕੇ ਮਹਾਨ ਦੁਖ ਦਾਈ ਕੌਮੀ ਫਕੀਰੀ ਬਾਣਾਂ ਧਾਰਿਆ ਤੇ ਦੇਸ਼ਦੇ ਸਾਮ੍ਹਣੇ ਇਕ ਬੜਾਹੀ ਉਪਯੋਗੀ ਪ੍ਰੋਗ੍ਰਾਮ ਰੱਖਿਆ।ਇਹ ਪ੍ਰੋਗ੍ਰਾਮ ਕੀ ਸੀ, ਇਕ ਦੈਵੀ ਸੰਦੇਸ਼ ਸੀ ਤੇ ਭਾਰਤ ਦੀ ਅਜ਼ਾਦੀ ਦਾ ਸੱਚਾ ਉਪਾਉ ਸੀ। ਇਹੋ ਹੀ ਉਪਾਉ ਵਰ੍ਹਿਆ ਬੱਧੀ ਮਹਾਤਮਾ ਗਾਂਧੀ ਤੇ ਦੂਸਰੇ ਕੌਮੀ ਲੀਡਰ ਖਪਾ ਖਪਾ ਕੇ ਮਸਾਂ ਅਜ ਕਾਂਗ੍ਰੇਸ ਦ੍ਵਾਰਾ ਸਾਡੇ ਸਾਮ੍ਹਣੇ ਰੱਖ ਕੇ ਸਾਨੂ ਉਸ ਉਤੇ ਚਲੱਣ ਲਈ ਕਹਿ ਰਹੇ ਹਨ। ਅਰਥਾਤ ਵਿਦੇਸ਼ੀ ਵਸਤ: ਛਡਕੇ ਸ੍ਵਦੇਸ਼ੀ ਗ੍ਰਹਣ ਕਰੋ ਵਿਲੈਤੀ ਮਲ ਮਲਾਂ ਖਾਸ਼ੇ ਛਡ ਕੇ ਦੇਸੀ ਖਦਰ ਪਾਉ। ਆਪਣੇ ਬਾਲਾਂ ਨੂ ਸਰਕਾਰੀ ਸਕੂਲਾ ਦੀ ਤਾਲੀਮ ਦਵਾਕੇ ਵਿਦੇਸ਼ੀ ਹਕੂਮਤ ਦੀ ਮਸ਼ੀਨ ਦੇ ਪੁਰਜ਼ੇ ਨ ਬਣਾਓ ਸਰਕਾਰੀ ਅਦਾਲਤਾਂ ਵਿਚ ਮੁਕਦੱਮੇ ਲੜਕੇ ਆਪਣਾ ਧਨ ਧਰਮ ਤੇ ਅਮੁੱਲ ਸਮਾਂ ਬਰਬਾਦ ਨਾ ਕਰੋ ਸਰਕਾਰੀ ਨੌਕਰੀ ਕਰਕੇ ਭਾਰਤ ਨੂੰ ਗੁਲਾਮੀ ਦੀਆਂ ਜੰਜੀਰਾਂ ਵਿਚ ਨ ਜਕੜੋ ਤੇ ਕੋਈ ਅਜਿਹਾ ਕੜਾ ਕਨੂਨ ਜੋ ਆਪਣੀ ਆਤਮਾਂ ਦੇ ਵਿਰੁਧ ਹੋਵੇ ਹਰਗਿਜ਼ਨਾ ਮੰਨੋ ਪਰ ਰਹਵੋ ਸਦਾ ਸ਼ਾਂਤੀ ਮਏ ਤੇ ਪੂਰਣ ਅਹਿੰਸਾ ਵਾਦੀ ਹੀ

ਲੇਕਨ ਅਫਸੋਸ ਹੈ ਕਿ ਦੇਸ਼ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਪਰਮੋਤਮ ਪ੍ਰੋਗ੍ਰਾਮ ਦੀ ਕੁਝ ਕਦਰ ਨਹੀਂ ਕੀਤੀ ਤੇ ਨ ਕੇਵਲ ਸਤਿਗੁਰਾਂ ਤੇ ਉਨਾਂ ਦੇ ਅਨੁਯਾਈ ਨੂੰ ਹੀ ਮਲੀਆ ਮੇਟ ਕੀਤਾ ਬਲਕਿ ਬੁਢੇ ਭਾਰਤ ਨੂੰ ਵੀ ਗੁਲਾਮੀ ਦੀਆਂ ਜ਼ਬਰਦਸਤ ਜੰਜੀਰਾਂ ਵਿਚ ਹੋਰ ਵਧ ਤੋਂ ਵਧ ਬਨ੍ਹਾਦਿਆਂ ਹੋਯਾ ਓਸਦਾ ਹੋਰ ਵੀ ਜਿਆਦਾ ਮੁਰਦਾ ਖਰਾਬ

ਕਰਦੇ ਹੋਏ ਆਪਣਾ ਵੀ ਸਤਯਾ ਨਾਸ ਕੀਤਾ।

ਅਜ ਭਾਂਵੇਂ ਸਤਿਗੁਰੂ ਰਾਮ ਸਿੰਘ ਜੀ ਪ੍ਰਤੱਖ ਰੂਪ ਵਿਚ ਸਾਡੇ ਸਾਮ੍ਹਣੇ ਨਹੀਂ ਹਨ ਪਰ ਸੂਖਸ਼ਮ ਰੂਪ ਵਿਚ ਸਦਾ ਸਾਡੇ ਅੰਗ ਸੰਗ ਹੀ ਹਨ ਨਾਮਿਲਵਰਤਨ ਲਹਿਰ ਓਹੋ ਹੀ ਚਲਾ ਰਹੇ ਹਨ ਇਸ ਵਾਸਤੇ ਸਾਨੂੰ ਸਦਾ ਹੀ ਓਨਾ ਦਾ ਸਿਮਰਣ ਕਰਦੇ ਰਹਿਣਾਂ ਚਾਹੀਦਾ ਹੈ ਤੇ ਨਾਮਧਾਰੀ ਵੀਰਾਂ ਦੀ ਹਰ ਤ੍ਰਾਂ ਨਾਲ ਮਦਦ ਕਰਨੀ ਚਾਹੀਦੀ ਹੈ।

# ਹਿੰਦੁਸਤਾਨ ਦੀ ਆਜ਼ਾਦੀ ਕਿਨਾਂ ਦੇ ਹਥ ਵਿਚ ਹੈ?

## ਆਜ਼ਾਦੀ ਦਾ ਝੰਡਾ ਕੌਨ ਝੁਲਾਏਗਾ?

( ਵਲੋਂ ਃ—ਸ੍ਰਦਾਰ ਅਤ੍ਰਰ ਸਿੰਘ ਜੀ ਤਾਇਬ ਪੰਜਾਬੀ ਜਰਨ ਲਿਸਟ )
ਮਾਲਿਕ ਹੀਰਾ ਕੰਪਨੀ ਲਹੌਰ

ਮੈਨੂ ਸ਼੍ਰੀ ੧੦੮ ਸਤਿਗੁਰੂ ਰਾਮਸਿੰਘ ਜੀ ਮਹਾਰਾਜ ਦੇ ਪਵਿਤ੍ਰ ਜੀਵਨ ਉਤੇ ਲੇਖ ਲਿਖਨ ਲਈ ਮੇਰੇ ਵਲੋਂ ਨਾਂਹ ਨੁਕਰ ਤੇ ਇਕ ਅਵਿਦਜਕ ਪੁਰਸ਼ ਦੀ ਹਸਤੀ ਹੋਨ ਤੇ ਭੀ ਮਜਬੂਰ ਕੀਤਾ ਗਿਆ ਹੈ। ਮੇਰੀ ਕਲਮ ਵਿਚ ਸ਼ਕਤੀ ਨਹੀਂ ਹੈ ਕਿ "ਸਤਿਗੁਰੂ" ਤੇ ਫੇਰ "ਰਾਮਹਰੀ" ਦੀ ਉਪਮਾ ਯਾ ਜੀਵਨ ਲਿਖਾਂ। ਸਤਿਗੁਰੂ ਰਾਮਸਿੰਘ ਜੀ ਰਾਮ ਰੂਪ ਕਹਾਂ ਕ੍ਰਿਸ਼ਨ ਸਰੂਪ ਲਿਖਾਂ ਯਾ ਹਰੀ ਰੂਪ ਹੀ ਆਖਨ ਵਿਚ ਲਿਆਵਾਂ ਤਾਂ ਕੋਈ ਵਡੀ ਗਲ ਨਹੀਂ ਹੈ ਕਿਉਂਕਿ ਆਪ ਜੀ ਦੇ ਜੀਵਨ ਚਰਿਤ੍ਰ ਦੇ ਕੋਤੁਕਾਂ ਵਲ ਜਦ ਧਿਆਨ ਜਾਂਦਾ ਹੈ ਤਾਂ ਇਲਾਹੀ ਜੋਤ ਦਾ ਨੂਰ ਅਖਾਂ ਦੇ ਸਾਹਮਨੇ ਅਤੇ ਹਿਰਦੇ ਵਿਚ ਚੁਬਕ ਪੈਨ ਲਗ ਪੈਂਦੀ ਹੈ। ਮੇਰੇ ਬਾਬਾ ਜੀ ਸ਼੍ਰੀ ਮਾਨ ਬਾਬਾ ਜੀਉਨ ਸਿੰਘ ਜੀ ਜੋ ਸਤਿਗੁਰੂ ਜੀ ਦੇ ਦਰਬਾਰੀ ਤੇ ਹਜ਼ੂਰੀਏ ਸਨ ਅਤੇ ਪਿਤਾ ਸ੍ਰੀ ਮਾਨ ਸ੍ਰਦਾਰ ਸਉਣਸਿੰਘ ਜੀ ਜੋ ਸਤਿਗੁਰੂ ਜੀ ਦੇ ਨਿਕਟੀ ਸੇਵਾਦਾਰਾਂ ਵਿਚੋਂ ਤੇ ਲਾਹੌਰ ਦੀ ਸੰਗਤ ਦੇ ਜੋੜੇ ਝਾੜਨ ਵਾਲੇ ਸਨ। (ਜਿਨਾਂ ਦੀ ਫ਼ੋਟੋ ਇਸੇ ਅੰਕ ਦੀ ਤਸਵੀਰ ਵਿਚ ਸਤਿਗੁਰਾਂ ਦੇ ਹਜ਼ੂਰ ਵਿਚ ਵੇਖੋਗੇ ਮਹਾਰਾਜ ਦੀਆਂ ਅਦਭੁਤ ਤੇ ਹਿਰਦੇ ਵੇਧਕ ਸਾਖੀਆਂ ਸੁਨਾਉਂਦੇ ਸਨ ਤਾਂ ਕਲੇਜਾ ਉਤਾਹਾਂ ਨੂ ਆਉਂਦਾ ਸੀ। ਮੈਂ ਹੁਣ ਅਪਨੇ ਤੁਛ ਲੇਖ ਵਿਚ ਕੇਵਲ ਇਹ ਦਸਨਾ ਚਾਹੁੰਦਾ ਹਾਂ ਕਿ ਦੇਸ਼ ਦੀ ਉਨਤੀ ਤੇ ਹਿੰਦੁਸਤਾਨ ਦੀ ਆਜ਼ਾਦੀ ਪ੍ਰਾਪਤ ਕਰਾਨ ਵਾਲੇ ਮੋਢੀ ਸਤਿਗੁਰੂ ਰਾਮਸਿੰਘ ਜੀ ਹਨ ਅਤੇ ਹੁਨ ਭੀ ਜਦ ਦੇਸ਼ ਨੂ ਆਜ਼ਾਦ ਕਰਾਉਨ ਗੇ ਯਾ ਹਿੰਦੁਸਤਾਨ ਵਿਚ ਅਜ਼ਾਦੀ ਦਾ ਝੰਡਾ ਝੁਲਾਉਨਗੇ ਓਹ "ਨਾਮਧਾਰੀ ਖਾਲਸੇ" ਹੀ ਸਤਿਗੁਰੂ ਰਾਮਸਿੰਘ ਜੀ ਦੇ ਪੂਰਨਿਆਂ ਉਤੇ ਚਲਕੇ ਜਸ ਪ੍ਰਾਪਤ ਕਰਨਗੇ। ਮੈਂ ਆਪਨੇ ਬਜ਼ੁਰਗ ਨਾਮਧਾਰ ਸੰਗਤ ਦੀ ਸੇਵਾ ਵਿਚ ਬੇਨਤੀ ਕੀਤੇ ਬਿਨਾਂ ਨਹੀਂ ਰੈਹ ਸਕਦਾ ਨਾਮਧਾਰੀ ਖਾਲਸਾ ਜੀ! ਸਮਾਂ ਦਿਨੋਂ ਦਿਨ ਬਦਲ ਰਿਹਾ ਹੈ। ਹਰਇਕ ਕੌਮਾਂ ਜ਼ਿੰਦਗੀ ਦੀ ਜਦੋ ਜੈਹਦ ਵਿਚ ਇਕ ਦੂਜੇ ਤੋਂ ਅਗੇ ਨਿਕਲਨ ਲਈ ਹੀਲਾ ਕਰ ਰਹੀ ਹੈ। ਪਰ ਗੁੱਸਾ ਨਾ ਮੰਨਨਾ ਤੇ ਮਾਫ਼

ਕਰਨਾ ਇਕ ਆਪ ਹੀ ਅਜੇਹੇ ਦੇਵ ਸਰੂਪ ਭਗਤੀ ਤੇ ਜਪ ਤਪ ਵਿਚ ਲੀਨ ਹੋਕੇ ਪਿਛੇ ਪਿਛੇ ਰੈਂਹਦੇ ਹੋ ਕਿ ਦੂਜੇ ਨਿਘਰੇ ਹੋਏ ਤੇ ਬਰੂਪੀਏ ਠੱਠਾ ਕਰਦੇ ਹਨ। ਇਹ ਕੌਣ ਨਹੀਂ ਜਾਨਦਾ ਕਿ ਜਦੋਂ ਤੁਸਾਂ ਇਸੇ ਅਠੋਤ੍ਰੀ ਨੂ ਨਾਗਫਾਸ ਬਨਾਯਾ ਯਾ ਪੋਟਿਆਂ ਨਾਲ ਸੁਦਰਸ਼ਨ ਚਕਰ ਵਾਂਗੂ ਘੁਮਾਯਾ ਤਾਂ ਆਪਦੇ ਸਾਮਨੇ ਕਿਸਦੀ ਮਜਾਲ ਹੈ ਕਿ ਅੜੇ ਅਤੇ ਜੇੜਾ ਅੜੇਗਾ ਉਹ ਝੜੇਗਾ। ਕੋਈ ਸਮਾਂ ਸੀ ਮੇਰੀ ਅਖੀਂ ਵੇਖਨ ਦੇ ਨਜ਼ਾਰੇ ਹਨ ਸ੍ਰੀਮਾਨ ਬਾਬਾ ਦੇਵਾਸਿੰਘ ਜੀ ਦੇ ਕਾਰਖ਼ਾਨੇ ਆਪ ਦੇ ਦੀਵਾਨਾਂ ਵਿਚ ਰੂਹਾਨੀ ਸ਼ਕਤੀਆਂ ਦੇ ਅਗਨੀਬਾਨ ਛੁਟਦੇ ਹੁੰਦੇ ਸਨ ਜਿਨਾਂ ਬਾਨਾਂ ਦੇ ਫੱਟੇ ਹੋਏ ਪ੍ਰੇਮ ਵਿਚ ਅਜੇਹੇ ਮਗਨ ਹੁੰਦੇ ਸਨ ਕਿ ਆਪ ਦੀ ਸ਼ੁਧ ਬਾਨੀ ਪੜੀ ਹੋਈ ਤੇ ਪ੍ਰੇਮ ਦੀ ਧੁਨਕਾਰ ਵਿਚ ਲੀਨ ਹੋਕੇ ਆਪਨਾ ਆਪ ਭੁਲਾ ਬੈਂਹਦੇ ਸਨ। ਸੁਨਨ ਵਾਲਾ ਇਕ ਕੰਧ ਦੀ ਤਸਵੀਰ ਹੋ ਜਾਂਦਾ ਸੀ । ਸ੍ਰੀ ਦਰਬਾਰ ਸਾਹਿਬ ਵਿਚ ਆਪਦੇ ਦੀਵਾਨ ਨਾ ਲਗਨ ਨਾਲ ਗੁਰਬਾਨੀ ਦੇ ਪ੍ਰਚਾਰ ਤੇ ਦੇਸ਼ ਸੁਧਾਰ ਨੂ ਬੜੀ ਭਾਰੀ ਸਟ ਵਜੀ ਹੈ ਪਰ ਗੋਲਕਾਂ ਦੇ ਉਡਾਊ ਤੇ ਲੰਗਰਾਂ ਦੇ ਪ੍ਰਸ਼ਾਦੇ ਬੀੜਨ ਵਾਲਿਆਂ ਨੇ ਤੁਹਾਡੀ ਕਦਰ ਨਾ ਕੀਤੀ ਭਾਵੇਂ ਪੰਥ ਦਾ ਬੌਹਤ ਸਾਰਾ ਨੁਕਸਾਨ ਕਰਾਲਿਆ। ਅਕਾਲੀ ਵੀਰ ਤੁਹਾਨੂ ਸਿਖ ਨਹੀਂ ਸਮਝ ਦੇ ਹਾਲਾਂ ਕਿ ਨਾਮਧਾਰੀ ਹੀ ਇਕ ਸ਼ੇਰ ਖ਼ਾਲਸਾ ਹੈ ਜੋ ਜਪ, ਤਪ, ਸਤ ਤੇ ਧਰਮ ਵਿਚ ਪ੍ਰਪਕ ਹੈ, ਸਤਿਗੁਰੂ ਰਾਮਸਿੰਘ ਜੀ ਦਾ ਬੀਜ ਬੀਜਿਆ ਹੋਯਾ ਅਜ ਫਲ ਦੇ ਰਿਹਾ ਹੈ ਕਿ ਲਾਹੌਰ ਦੀ ਕਾਂਗ੍ਰਸ ਵਿਚ ਕਾਮਲ ਅਜ਼ਾਦੀ ਦਾ ਮਤਾ ਪਾਸ ਹੁੰਦਾ ਹੈ । ਪਰ ਖ਼ਾਲਸਾ ਜੀ ! ਇਹ ਮਤਾ ਲਿਖਤੀ ਤਾਂ ਹੋਗਿਆ ਹੈ ਪਰ ਪੰਜਾਬ ਵਿਚ ਅਮਲੀ ਜਾਮਾ ਜੇਕਰ ਕੋਈ ਪੁਵਾਏਗਾ ਤਾਂ ਨਾਮਧਾਰੀ ਖ਼ਾਲਸਾ ਹੀ ਨਿਤਰੇ ਗਾ ਜਿਸਦਾ ਅਮਲੀ ਸਬੂਤ ਲਾਹੌਰ ਕਾਂਗ੍ਰਸ ਉਤੇ ਨਾਮਧਾਰੀਆਂ ਵੀਰਾਂ ਦਾ ਕਮਰਕਸੇ, ਘੋੜਚੜੇ ਤੇ ਛਾਤੀਆਂ ਕਢਕੇ ਦੇਸ਼ ਵਾਸੀਆਂ ਨੂ ਦਸਨ ਦਾ ਭਾਵ ਇਹੋ ਸੀ ਕਿ ਪੰਜਾਬੀਓ ! ਸਾਨੂ ਕਿਧਰੇ ਅਠੋਤਰੀ ਵਾਲੇ ਹੀ ਨਾ ਸਮਝਨਾ ਸਗੋਂ ਭਗਉਤੀ ਵਾਲੇ ਖਿਆਲ ਕਰ ਲੈਣਾ । ਸਤਿਗੁਰੂ ਰਾਮਸਿੰਘ ਜੀ ਦੇ ਮਿਸ਼ਨ ਦਾ ਭਲੀ ਪ੍ਰਕਾਰ ਅੰਗ੍ਰੇਜ਼ੀ ਉਰਦ ਵਿਚ ਹਜ਼ਾਰਾਂ ਦੀ ਗਿਨਤੀ ਵਿਚ ਪੈਂਫਲਟ ਵੰਡਕੇ ਦਸਨਾ ਇਹ ਪ੍ਰਗਟ ਕਰ ਰਿਹਾ ਸੀ ਕਿ ਹੁਣ ਛੇਤੀ ਹੀ ਸਤਿਗੁਰੂ ਰਾਮਸਿੰਘ ਜੀ ਅਪਨੇ ਸ੍ਵਰੂਪ ਵਿਚ ਦਰਸ਼ਨ ਦੇਣ ਵਾਲੇ ਹਨ ਜੋ ਆਪਨੇ ਖ਼ਾਲਸੇ ਨੂ ਨਾਲ ਲੈਕੇ ਸਾਰੇ ਸੰਸਾਰ ਵਿਚ ਅਕਾਲ ਅਕਾਲ ਕਹਾਨਗੇ, ਨਾਮ ਜਪਾਨਗੇ, ਦੇਸ਼ ਦਾ ਬੰਧਨ ਤੁੜਾਕੇ ਆਜ਼ਾਦ ਕਰਾਨਗੇ ਅਤੇ ਮਲੇਛ ਖ਼ਾਲਸਾ ਦੀ ਥਾਂ ਸੰਤ ਖ਼ਾਲਸਾ ਪ੍ਰਗਟਾਨਗੇ, ਖ਼ਾਲਸਈ ਚਮਨ ਦੀਆਂ ਸੁਕ ਗਈਆਂ ਡਾਲੀਆਂ ਨੂ ਸਤਿਨਾਮ ਦੇ ਜਾਪ ਦੀ ਬਰਖਾ ਨਾਲ ਹਰੀਆਂ ਕਰਾਨ ਗੇ ।

"ਹੇ ਸਤਿਗੁਰ ਹੁਣ ਛੇਤੀ ਆਵੋ
ਸਾਰਾ ਦੇਸ਼ ਉਡੀਕੇ,"
ਭਾਰਤ ਮਾਤਾ ਮਾਰੇ ਆਹੀਂ,
ਕੁਰਲਾਵੇ ਤੇ ਚੀਕੇ।
ਦੇਸ਼ ਆਜ਼ਾਦ ਕਰਾਓ ਸਤਿਗੁਰ,
ਰਖਵਾਰੇ ਹੋ ਜੀ ਕੇ।
ਬਹੁੜੋ ! ਬਹੁੜੋ !! ਚਿਰ ਨਾ ਲਾਓ,
"ਰਾਮ ਹੋ ਰੂਪ "ਹਰੀ" ਕੇ।

ਗੜਬੜ ਦੇਸ਼ ਵਿਚ ਹੁਨ ਪੈ ਗਈ,
ਹੋਵੇ ਆਪ ਸਹਾਈ ।
ਅਪਨਾ ਬਚਨੁ ਕਰੋ ਹੁਣ ਪੂਰਾ,
ਕਰੋ ਨਾ 'ਤਾਇਬ" ਅਜ਼ਮਾਈ ।

ਸਤਿਗੁਰੂ ਰਾਮਸਿੰਘ ਜੀ ਅਵਤਾਰੀ ਹਸਤੀ ਤੇ ਸ਼੍ਰੇਸ਼ਟ ਜੀਵਨ ਵਾਲੇ ਪੰਚ ਭੂਤਕ ਦੇ ਹੀ ਵਿਚ ਆਏ । ਅਪਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦਸਿੰਘ ਜੀ ਦੇ ਮਿਸ਼ਨ ਨੂੰ ਉਸੇ ਅਸੂਲ ਤੇ ਪੂਰਾ ੨ ਨਿਭਾਯਾ ਜੋ ਇਕ ਦ੍ਵਾਦਸ਼ ਸ੍ਵਰੂਪ ਨੂੰ ਹੋਣਾ ਚਾਹੀਦਾ ਸੀ । ਆਪਦੀ ਆਤਮਿਕ ਸ਼ਕਤੀ ਦੇ ਕੌਤੁਕ, ਨਾਮ ਦੇ ਰੰਗ, ਕਰਾਮਤਾਂ ਤੇ ਅਜ਼ਮਾਤਾਂ ਆਪ ਦੇ ਪਵਿਤ੍ਰ ਜੀਵਨ ਤੇ ਸਾਖੀਆਂ ਤੋਂ ਪ੍ਰਗਟ ਹੁੰਦੀਆਂ ਹਨ । ਮੈਨੂ ਨਿਰੰਕਾਰ ਦਾ ਪੂਰਨ ਭਰੋਸਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਛੇਤੀ ਦਰਸ਼ਨ ਦੇਨਗੇ ਅਤੇ ਜਰੂਰ ਦਰਸ਼ਨ ਦੇ ਕੇ ਸੰਗਤਾਂ ਨੂ ਨਿਹਾਲ ਕਰਨਗੇ ਤੇ ਅਪਨੇ ਮੁਖਵਾਕ ਬਚਨ ਦਾ ਪਾਲਨ ਕਰਦੇ ਹੋਏ ਸਾਰੇ ਦੇਸ਼ ਵਿਚ ਆਜ਼ਾਦੀ ਦਾ ਝੰਡਾ ਝੁਲਾਉਨਗੇ । ਜੋ ਬੋਲੇ ਸੋ ਨਿਹਾਲ !

ਸਤਿ ਸੀ ਅਕਾਲ ! ! ! ! !

—:o—o:—



## ਮਹਾਂ ਪੁਰਖ ਸਤਿਗੁਰੂ ਰਾਮ ਸਿੰਘ ਜੀ

( ਵਲੋਂ ਸਰਦਾਰ ਅਵਤਾਰ ਸਿੰਘ ਜੀ "ਅਜ਼ਾਦ" )

ਪੰਜਾਬ ਦੀ ਗੁਲਾਮ ਧਰਤੀ ਜਦ ਗੁਲਾਮੀ ਦੇ ਸੰਗਲਾਂ ਨਾਲ ਜਕੜੀ ਜਾ ਚੁਕੀ ਸੀ ਤੇ ਸਿਖ ਰਾਜ ਦਾ ਦੀਵਾ ਆਪਣੀਆਂ ਅੰਤਲੀਆਂ ਲਾਟਾਂ ਛਡ ਕੇ ਬੁਝ ਚੁਕਾ ਸੀ, ਉਸ ਵੇਲੇ ਜਿਥੇ ਪੰਜਾਬ ਦੀ ਪੁਲੀਟੀਕਲ ਤੇ ਸਮਾਜਕ ਦਸ਼ਾ ਅਤਿ ਭਿਆਨਕ ਹੋ ਰਹੀ ਸੀ ਓਥੇ ਪੰਜਾਬ ਦੀ ਸਿਖੀ ਵੀ ਰਸਾਤਲ ਨੂੰ ਪਹੁੰਚ ਚੁਕੀ ਸੀ । ਧਰਮ ਦੇ ਭਾਵ ਲੋਕਾਂ ਵਿਚ ਉਕੇ ਹੀ ਨਹੀਂ ਰਹੇ ਸਨ ਤੇ ਆਮ ਸਿਖ ਜਨਤਾ ਸਿੱਖੀ ਵਲੋਂ ਇਸੇ ਤਰ੍ਹਾਂ ਅਵੇਸਲੀ ਹੋਚੁਕੀ ਸੀ ਜਿਸ ਤਰ੍ਹਾਂ ਅਜ ਕਲ ਦੇ ਕਾਲਜੀ ਵਿਦਿਆਰਥੀ, ਓਸ ਸਮੇ ਲੋੜ ਸੀ ਕਿ ਕੋਈ ਮਹਾਂ ਪੁਰਖ, ਰੱਬੀ ਅਵਤਾਰ ਪਰਗਟ ਹੋਵੇ ਤੇ ਜੋ ਆਪਣੀਆਂ ਈਸ਼ਵਰੀ ਸ਼ਕਤੀਆਂ ਨਾਲ ਨਾ ਸਿਰਫ ਸਿਖ ਧਰਮ ਦੀ ਡਿੱਗੀ ਹੋਈ ਅਵਸਥਾ ਨੂੰ ਉਚਾਂ ਹੀ ਕਰ ਦੇਵੇ ਬਲਕਿ ਗੁਲਾਮ ਪੰਜਾਬ ਅੰਦਰ ਸੱਚੀ ਆਜ਼ਾਦੀ ਦਾ ਓਹ ਨਾਦ ਵਜਾਵੇ ਜਿਸ ਨੂੰ ਸੁਣ ਕੇ ਪੰਜਾਬੀਆਂ ਦੀ ਸੁਤੀ ਹੋਈ ਆਣ, ਅਣਖ ਤੇ

ਗੈਰਤ ਜਾਗ ਪਵੇ।

ਵਾਹਿਗੁਰੂ ਸੱਤਾ ਜੋ ਸਦਾ ਆਪਣੇ ਫਰਜ਼ ਵਿਚ ਤਤ--ਪਰ ਰਹਿੰਦੀ ਹੈ ਹਰਕਤ ਵਿਚ ਆਈ ਤੇ ਉਹ ਮਹਾਂ ਪੁਰਖ ਜਿਸ ਦੀ ਉਡੀਕ ਸਾਰਾ ਪੰਜਾਬ ਕਰ ਰਿਹਾ ਸੀ ਪਰਗਟ ਹੋ ਗਿਆ। *----*----*----*----*

ਬਸੰਤ ਦਾ ਰਾਜ ਸੀ, ਸੰਸਾਰ ਸੁਹਾਵਣੀਆਂ ਮਹਿਕਾਂ ਨਾਲ ਮਹਿਕ ਰਿਹਾ ਸੀ, ਨੰਗੇਧੜੰਗੇ ਰੁਖ ਫੇਰ ਨਵੀਆਂ ਪੁਸ਼ਾਕਾ ਪਾ ਰਹੇ ਸਨ, ਸਰੁਵਾਂ ਫੁਲ ਰਹੀਆਂ ਸਨ, ਤੇ ਨਵੇਂ ਸ਼ਗੂਫੇ ਫੁਟ ਫੁਟ ਕੇ ਤਰਸ ਦੀਆਂ ਅੱਖਾਂ ਵਾਂਗੂ ਕਿਸੇ ਦੀ ਉਡੀਕ ਕਰ ਰਹੇ ਸਨ ਕਿ ਇਲਾਹੀ-ਸਦੜਾ ਆਇਆ "ਦਾਤਾ ਜੀ ਆ ਗਏ ਹਨ, ਸਵਾਗਤ ਕਰੋ।"

ਭੁਲਨ ਹਾਰ ਬੰਦਿਆਂ ਨੇ ਕਾਹਦਾ ਸਵਾਗਤ ਕਰਨਾ ਸੀ, ਕੁਦਰਤ ਦੇਵੀ ਨੇ ਆਪ ਸਜ ਸੰਵਰ ਕੇ ਸਵਾਗਤ ਕੀਤਾ ਤੇ ਗੁੱਝਾ ਗੁੱਝਾ ਸਾਰੇ ਭਾਰਤ ਵਿਚ ਸੁਨੇਹਾ ਪਹੁੰਚਾ ਦਿੱਤਾ ਕਿ—

ਸਤਿਗੁਰੂ ਰਾਮ ਸਿੰਘ ਜੀ ਆ ਗਏ ਹਨ।

*----*----*----*----*----*

ਭੈਣੀ ਕੀ ਪਿੰਡ ਹੈ ਤੇ ਏਸ ਨੂੰ ਕੌਣ ਜਾਣਦਾ ਸੀ? ਪਰ ਕੁਦਰਤ ਹਮੇਸ਼ਾਂ ਏਹੋ ਜਿਹੇ ਥਾਵਾਂ ਤੇ ਹੀ ਮਹਾਂ ਪੁਰਖਾਂ ਨੂੰ ਪਹਿਲਾਂ ਭੇਜਿਆ ਕਰਦੀ ਹੈ। ਕੁਦਰਤ ਨੂੰ ਇਹ ਵਿਚਾਰ ਕਦੇ ਨਹੀਂ ਫੁਰੀ ਕਿਤੇ ਅਜੇਹੇ ਪੂਰਨ ਇਨਸਾਨਾਂ ਨੂੰ ਕਿਸੇ ਵੱਡੇ ਘਰਾਣੇ ਵਿਚ ਹੀ ਜਨਮ ਦੇਵੇ ਉਹ ਨਿਰ ਵਿਤ੍ਰੇਕ ਗਰੀਬਾਂ ਨੂੰ ਭਾਗ ਲੌਂਦੀ ਹੈ ਤੇ ਮਹਾਂ ਪੁਰਖ ਗੀਬਾਂ ਘਰਾਂ ਵਿਚ ਏਸ ਕਰਕੇ ਵੀ ਪੈਦਾ ਹੁੰਦੇ ਹਨ ਤਾਕਿ ਉਨ੍ਹਾਂ ਨੂੰ ਗ੍ਰੀਬੀ ਦਾ ਪੂਰਾ ਪਤਾ ਲੱਗ ਸਕੇ। ਸਤਿਗੁਰੂ ਰਾਮ ਸਿੰਘ ਜੀ ਵੀ ਅਮੀਰ ਘਰਾਣੇ ਵਿਚ ਪੈਦਾ ਨਹੀਂ ਹੋਏ ਸਨ ਬਲਕਿ ਇਕ ਗ੍ਰੀਬ ਜਿਹੇ ਕ੍ਰਿਤੀ ਘਰਾਣੇ ਵਿਚ ਆਪ ਨੇ ਜਨਮ ਲਿਆ। ਪਿਤਾ ਜੀ ਸਾਰਾ ਦਿਨ ਕਿਰਤ ਕਰਕੇ ਟੱਬਰ ਨੂੰ ਪਾਲਦੇ ਸਨ ਤੇ ਮਹਾਰਾਜ ਜੀ ਵੀ ਓਸੇ ਹਾਲਤ ਵਿਚ ਪਲਦੇ ਰਹੇ। ਵਿਦਿਆ ਦਾ ਹਾਲ ਤਾਂ ਓਨ੍ਹੀ ਦਿਨੀ ਸਾਰੇ ਪੰਜਾਬ ਦਾ ਇਹ ਸੀ ਕਿ ਪਿੰਡ ਦਾ ਕੋਈ ਅਮੀਰ ਆਦਮੀ ਵੀ ਆਪਣੀ ਚਿਠੀ ਪਟਵਾਰੀ ਪਾਸੋਂ ਹੀ ਪੜ੍ਹੌਂਦਾ ਸੀ ਫੇਰ ਇਹ ਆਸ ਕਦ ਹੋ ਸਕਦੀ ਹੈ ਕਿ ਇਕ ਗ੍ਰੀਬ ਕਿਰਤੀ ਆਪਣੇ ਬਚਿਆਂ ਦੀ ਵਿਦਿਆ ਦਾ ਕੋਈ ਪ੍ਰਬੰਧ ਕਰ ਸਕਦਾ ਹੋਵੇਗਾ? ਆਦਿ ਪਾਤਸ਼ਾਹੀ ਵਾਂਗੂੰ ਸਤਿਗੁਰੂ ਰਾਮ ਸਿੰਘ ਜੀ ਵੀ ਦੁਨਯਾਵੀ ਵਿਦਿਆ ਤੋਂ ਦੂਰ ਹੀ ਰਹੇ। ਪਰ ਇੰਵ ਮਾਲੂਮ ਹੁੰਦਾ ਹੈ ਕਿ ਘਰ ਵਿਚ ਗੁਰੂ ਬਾਣੀ ਦਾ ਪ੍ਰੇਮ ਜਰੂਰ ਹੋਵੇਗਾ ਤੇ ਮਾਤਾ ਪਿਤਾ ਸੱਚੀ ਗੁਰ ਸਿਖੀ ਦੇ ਨਮੂਨੇ ਹੋਣਗੇ ਪਰ ਜਿਨਾਂ ਦੀ ਪਹਿਲੀ ਲਾਗ ਆਪ ਜੀ ਨੂੰ ਘਰ ਵਿਚ ਲਗੀ ਹੋਵੇਗੀ।

ਸੂਰਜ ਚੜ੍ਹਿਆ ਤੇ ਜਿਸ ਦਾ ਪ੍ਰਕਾਸ਼ ਸਾਰੇ ਪਸਰ ਗਿਆ। ਜਿਸ ਪਰਕਾਰ ਸੂਰਜ ਅਪਣੇ ਆਪਹੀ ਇਕ ਰੌਸ਼ਨ ਹਸਤੀ ਹੈ ਤੇ ਉਸ ਨੂ ਕੋਈ ਲੋੜ ਨਹੀਂ ਕਿ ਕਿਸੇ ਪਾਸੋਂ ਰੌਸ਼ਨੀ ਪ੍ਰਾਪਤ ਕਰੇ ਇਸੇ ਤਰ੍ਹਾਂ ਮਹਾ-ਪੁਰਖਾਂ ਦਾ ਹਾਲ ਹੈ। ਮਹਾਂ ਪੁਰਖ ਦੇਵੀ ਸ਼ਕਤੀਆਂ ਨਾਲ ਲੈਕੇ ਆਪਣਾ ਅਖੰਡ ਤੇਜ ਸੰਸਾਰ ਤੇ ਪਸਾਰ ਦਾ ਹੈ ਤੇ ਉਹ ਬਿਨਾ ਕਿਸੇ ਵਿਦਿਆ ਪ੍ਰਾਪੀਤ ਦੇ ਹਰ ਪਰਕਾਰ ਦੇ ਗਜਾਨ ਦਾ ਕੇਂਦਰ ਹੁੰਦਾ ਹੋਇਆ ਦੁਨੀਆ ਵਾਸਤੇ ਗਿਆਨ ਦਾਤਾ

ਹੁੰਦਾ ਹੈ। ਸਤਿਗੁਰੂ ਰਾਮਸਿੰਘ ਜੀ ਦਾ ਵੀ ਏਹੋ ਹਾਲ ਹੈ, ਭਾਵੇ ਆਪ ਨੇ ਕਿਸੇ ਸਕੂਲ ਵਿਚੋਂ ਵਿਦਿਆ ਪ੍ਰਾਪਤ ਨਾ ਕੀਤੀ ਪਰ ਸਮੇਂ ਨੇ ਵੇਖਿਆ ਕਿ ਆਪਦੀ ਅਸਹ ਸ਼ਕਤੀ ਅੱਗੇ ਨਾ ਸਿਰਫ ਵੱਡੇ ਵੱਡੇ ਪੰਡਤ ਲੋਕ ਹੀ ਝੁਕ ਗਏ ਬਲਕਿ ਪੱਥਰਚਿੱਤ ਚੋਰਾਂ, ਡਾਕੂਆਂ ਤੇ ਕਾਤਲਾਂ ਨੇ ਵੀ ਜਦ ਆਪ ਜੀ ਦੇ ਦਰਸ਼ਨ ਕੀਤੇ ਤਾਂ ਉਨ੍ਹਾਂ ਦੀ ਵੀ ਕਾਂਇਆਂ ਪਲਟੀ ਗਈ। ਮਹਾਂ-ਪੁਰਖ ਜਾਂ ਰਬੀ-ਅਵਤਾਰ ਦੀ ਵੱਡੀ ਨਿਸ਼ਾਨੀ ਇਹ ਹੋਇਆ ਕਰਦੀ ਹੈ ਕਿ ਉਸਦੇ ਦਰਸ਼ਨਾਂ ਨਾਲ ਨਾ ਸਿਰਫ ਇਕ ਤਰ੍ਹਾਂ ਦੀ ਤ੍ਰਿਪਤੀ ਹੀ ਹੋਜਾਵੇ, ਸਗੋਂ ਮਨਦੇ ਸਾਰੇ ਸ਼ੰਕੇ, ਤਰਕਾਂ ਅਤੇ ਅੜਿਚਨਾਂ ਦੂਰ ਹੋਕੇ ਆਪੋਂ ਕਾਇਆ ਪਲਟੀ ਜਾਵੇ! ਨਾਮਧਾਰੀ ਤਾਰੀਖ ਭਾਂਵੇ ਗੈਰ ਮੁਕਮਲ ਹੈ ਪਰ ਸਤਿਗੁਰੂ ਰਾਮਸਿੰਘ ਜੀ ਦੇ ਦਰਸ਼ਨ ਪ੍ਰਾਪਤ ਗੁਰਮੁਖ ਦਸਦੇ ਹਨ ਕਿ ਅਸਾਂ ਕਈ ਅਜੇਹੇ ਅਦਮੀ ਵੇਖੇ ਜੋ ਮਖ਼ੌਲ ਨਾਲ ਮਹਾਰਾਜ ਜੀ ਦੇ ਦਰਸ਼ਨ ਕਰਨ ਗਏ ਤੇ ਨਾਮ ਦੀ ਯਾਚਨਾ ਕੀਤੀ, ਪ੍ਰੰਤੂ ਜਦ ਉਨ੍ਹਾਂ ਨੂੰ ਨਾਮ 'ਦਾਨ ਦਿੱਤਾ ਗਿਆ ਤਾ ਉਹ ਅਜੇਹੇ ਮਸਤਾਨੇ ਹੋਗਏ ਕਿ ਉਨ੍ਹਾਂ ਨੂੰ ਆਪਣੇ ਆਪ ਤਕ ਦੀ ਹੋਸ਼ ਨਾ ਰਹੀ। ਇਹ ਸਕਤੀ ਐਸੀ ਹੈ ਜਿਸ ਨੂੰ ਗੁਰਮਤ "ਜੀਅ-ਦਾਨ-ਸ਼ਕਤੀ" ਆਖੀਦੀ ਹੈ ਤੇ ਜੋ ਕੇਵਲ ਗੁਰੂ ਜਾਂ ਪੂਰਨ-ਪੁਰਖ ਵਿਚ ਹੀ ਹੋ ਸਕਦੀ ਹੈ, ਸੋ ਜਦ ਅਸੀ ਸਤਿਗੁਰੂ ਰਾਮਸਿੰਘ ਜੀ ਦੇ ਅਜੇਹੇ ਕਈ ਜੀਵਨ ਦੇਊ ਸਮਾਚਾਰ ਸੁਣਦੇ ਹਾਂ ਤਾਂ ਸਾਨੂੰ ਕਹਿਣਾ ਪੈਂਦਾ ਹੈ ਕਿ ਇਤਿਹਾਸ ਕਾਰ ਦੀ ਕਲਮ ਆਪ ਜੀ ਦਾ ਨਾਮ ਬਿਨਾ ਕਿਸੇ ਰੋਕ ਟੋਕ ਦੇ-ਦੇਸ਼ ਰਖਯਕ ਸਤਿਗੁਰੂ ਰਾਮ-ਸਿੰਘ ਜੀ ਦੇ ਪਵਿ ੍ਰ ਨਾਮ ਨਾਲ ਇਤਿਹਾ ਦੇ ਸੁਨਹਿਰੀ ਪੰਨਿਆ ਵਿਚ ਲਿਖੇਗੀ।

ਸਤਿਗੁਰੂ ਰਾਮਸਿੰਘ ਜੀ ਨੇ ਕੰਮ ਤੇ ਇੰਨੇ ਵੱਡੇ ਕੀਤੇ ਹਨ ਕਿ ਜਿਨਾਂ ਦਾ ਜ਼ਿਕਰ ਨਾ ਤਾਂ ਹਾਲਾਂ ਤਕ ਕਿਸੇ ਲਾਇਕ ਕਵੀ ਨੇ ਕੀਤਾ ਹੈ ਤੇ ਨਾਹੀ ਉਨ੍ਹਾਂ ਨੂ ਕਿਸੇ ਸਿਆਣੇ ਇਤਿਹਾਸਕਰ ਨੇ ਆਪਣੇ ਇਤਿਹਾਸ ਦਾ ਜ਼ਰੂਰੀ ਅੰਗ ਸਮਝਿਆ ਹੈ। ਸਾਡਾ ਦਾਵ੍ਹਾ ਹੈ ਕਿ ਜਦ ਨਾਮ-ਧਾਰੀ ਲਹਿਰ ਸਬੰਧੀ ਪੂਰੀ ਪੂਰੀ ਖੋਜ ਪੜਤਾਲ ਨਾਲ ਇਕ ਅਸਲੀ ਇਤਿਹਾਸ ਲਿਖਿਆ ਗਿਆ ਤਾਂ ਪੰਜਾਬ ਵਾਸੀਆਂ ਦੀਆਂ ਅੱਖਾਂ ਖੁਲ੍ਹ ਜਾਣਗੀਆਂ। ਇਹ ਸਤਿਗੁਰੂ ਰਾਮਸਿੰਘ ਜੀ ਦੀ ਤਾਲੀਮ ਦਾ ਡੂੰਘਾ ਅਸਰ ਸੀ ਕਿ ਜਦ ਮਾਲੇਰ ਕੋਟਲੇ ੬੬ ਦੇ ਲਗ-ਭਗ ਭਜਨੀਕ ਸਿੰਘਾਂ ਨੂੰ, ਮਿਃ ਕਾਵਨ ਜਿਹੇ ਨਿਰਦਈ ਹਾਕਮ ਨੇ ਤੋਪਨਾਲ ਉਡਾ ਦਿੱਤਾ ਤਾਂ ਉਹ ਸਿੰਘ ਸੂਰਮੇਂ ਸ਼ੇਰਾਂ ਵਾਗੂੰ ਗਜ ਵਜਕੇ ਮੌਤ ਨੂ ਮਖੌਲ ਕਰਦੇ, ਜਾਨਾਂ ਤੇ ਖੇਡਦੇ ਰਹੇ। ਉਸ ਸਮੇਂ ਦਾ ਇਕ ਦਰਸ਼ਕ ਅੰਗ੍ਰੇਜ਼ ਆਪਣੇ ਅੱਖੀਂ ਡਿਠੇ ਸਮਾਚਾਰ ਲਿਖਦਾ ਹੋਇਆ ਦਸਦਾ ਹੈ ਕਿ "ਅਜ ਮੈਂ ਮਾਲੇਰ ਕੋਟਲੇ ਕਈ ਅਜੇਹੇ ਮਸੀਹ ਸ਼ਹੀਦ ਹੁੰਦੇ ਵੇਖੇ ਜਿਨ੍ਹਾਂ ਨੂ ਕਿ ਮੌਤ ਦੀ ਕੋਈ ਪਰਵਾਹ ਨਹੀ ਸੀ।" ਓਸੇ ਸਾਕੇ ਨਾਲ ਸਬੰਧ ਰਖਣ ਵਾਲੀ ਸਾਨੂੰ ਇਕ ਗੱਲ ਹੋਰ ਵੀ ਯਾਦ ਆਈ ਹੈ ਤੇ ਜੋ ਇਸ ਪ੍ਰਕਾਰ ਹੈ:—

ਜਦ ਵਹਿਸੀ ਤੇ ਡਾਇਰ ਤੋਂ ਵਧੀਕ ਜ਼ਾਲਮ ਕਾਵਨ ਸਾਰੇ ਸਿੰਘਾਂ ਨੂੰ ਤੋਪ ਨਾਲ ਉਡਵਾ ਕੇ ਸ਼ਹੀਦ ਕਰ ਚੁਕਿਆ ਤਾਂ ਉਨ

ਸਿੰਘਾਂ ਵਿਚੋਂ ਪੰਦਰਾ ਸੋਲਾ ਸਾਲ ਦਾ ਇਕ ਸਿੰਘ ਬੱਚਾ ਰਹਿਗਿਆ। ਉਸ ਨੂੰ ਕਾਵਨ ਦੇ ਪੇਸ਼ ਕੀਤਾ ਗਿਆ ਤੇ ਕਾਵਨ ਨੇ ਉਸ ਨੂੰ ਕਿਹਾ—"ਮੂਰਖ ਅਪਣੇ ਕੀਤੇ ਤੇ ਕਿਉਂ ਨਹੀ ਪਸਚਾਤਾਪ ਕਰਦਾ ਤੇ ਘਰ ਨੂੰ ਚਲਿਆ ਜਾਂਦਾ ?" ਸੂਰਬੀਰ ਸਿੰਘ ਬੱਚਾ ਜੋ ਆਪਣੇ ਸਾਹਮਣੇ ਆਪਣੇ ਬਜ਼ੁਰਗਾਂ ਨੂੰ ਤੋਪ ਨਾਲ ਉਡਦਿਆਂ ਦੇਖ ਚੁਕਿਆ ਸੀ ਉਸਦਾ ਜੋਸ਼ ਠਾਂਠਾ ਮਾਰ ਆਇਆ ਤੇ ਉਸਨੇ ਉਛਲਕੇ ਕਾਵਨ ਦੀ ਲੰਮੀ ਦਾਹੜੀ ਫੜ ਲਈ। ਵੇਖਣ ਵਾਲੇ ਲਿਖਦੇ ਹਨ ਕਿ ਜਦ ਤਕ ਉਸ ਸਿੰਘ ਬੱਚੇ ਦੀਆਂ ਬਾਹਾਂ ਤਲਵਾਰ ਨਾਲ ਸਰੀਰ ਤੋਂ ਅੱਡ ਨਾ ਕਰ ਦਿਤੀਆਂ ਗਈਆਂ ਕਾਵਨ ਦੀ ਦਾੜ੍ਹੀ ਉਸਨੇ ਨਾ ਛੱਡੀ। ਜਿਸ ਵੇਲੇ ਮਹਾ-ਰਾਜ ਜੀ ਨੂੰ ਕਈ ਪ੍ਰਕਾਰ ਦੇ ਅਪ੍ਰਾਧ ਲਾਕੇ ਦੇਸ਼ ਨਿਕਾਲਾ ਦਿਤਾ ਗਿਆ ਉਸ ਵੇਲੇ ਲੁਧਿਆਣੇ ਦਾ ਡਿਪਟੀ ਕਮਿਸ਼ਨਰ ਏਹੋ ਨਿਰ ਦਈ ਕਾਵਨ ਹੀ ਸੀ। ਸਾਨੂੰ ਅਫਸੋਸ ਹੈ ਕਿ ਜਿਸ ਕਾਵਨ ਦੀ ਏਸ ਕਾਲੀ ਕਰਤੂਤ ਸਬੰਧੀ ਉਸ ਦੇ ਆਪਣੇ ਭਰਾਵਾਂ ਨੇ ਰਜ ੨ ਕੇ ਫਿਟਕਾਰਾਂ ਪਾਈਆਂ ਹਨ ਉਸਦਾ ਜਿਕਰ ਸਾਡੇ ਕਿਸੇ ਦੇਸ਼ ਭਗਤ ਸਜਣ ਨੇ ਵੀ ਨਹੀ ਕੀਤਾ। ਇਹ ਉਹ ਮੂਰਖ ਅੰਗ੍ਰੇਜ ਸੀ ਜਿਸਨੇ ਕਿ ਕਮਿਸ਼ਨਰ ਦੇ ਹੁਕਮ ਦੀ ਵੀ ਕਖ ਪਰਵਾਹ ਨਾ ਕਰ ਕੇ ਨਾਮਧਾਰੀ ਵੀਰਾਂ ਨੂੰ ਬਿਨਾਂ ਮੁਕਦਮਾ ਚਲਾਇਆ ਤੋਪ ਦਾ ਹੁਕਮ ਦਿੱਤਾ ਸੀ! ਹਾਲਾ ਕਿ ਮਿ: ਫੋਰਸਥ ਨੇ ਖਾਸ ਆਰ-ਡਰ ਭੇਜਿਆ ਸੀ"ਕਿ ਮਾਲੇਰ ਕੋਟਲੇ ਤੋਂ ਗ੍ਰਿਫਤਾਰ ਕੀਤੇ ਗਏ ਬਾਗੀ ਨਾਮਧਾਰੀਆਂ ਦੇ ਜਥੇ ਤੇ ਬਾਕਾਇਦਾ ਅਦਾਲਤ ਵਿਚ ਮੁਕਦਮਾ ਚਲਾਇਆ ਜਾਵੇ।" ਪਰ ਕਾਵਨ ਦੀ ਬੱਦਲੇ-ਸ਼ਕਤੀ ਦੀ ਅੱਗ ਇੰਨੀ ਭੜਕੀ ਹੋਈ ਸੀ ਕਿ ਉਸ ਨੇ ਕਿਸੇ ਵੱਡੇ ਹਾਕਮ ਦੇ ਹੁਕਮ ਦੀ ਕਖ ਪਰਵਾਹ ਨਾ ਕੀਤੀ। ਅਜ ਅਸੀ ਹਤਜਾਰੇ ਡਾਇਰ ਬਾਬਤ ਤਾਂ ਲਿਖਦੇ ਨਹੀ ਰਜਦੇ ਪਰ ਕੀ ਕਦੇ ਕਿਸੇ ਨੇ ਏਸ ਜਾਲਮ ਕਾਵਨ ਦੇ ਏਸ ਮਹਾਂ – ਜੁਲਮ ਸਬੰਧੀ ਵੀ ਕਲਮ ਉਠਾਈ ਹੈ ? ਪਰ ਕੀਤਾ ਕੀ ਜਾਵੇ ਪੰਜਾਬ ਤੇ ਜਦ ਇਹ ਉਪੱਦਰ ਵਰਤਿਆ ਉਦੋਂ ਤਾਂ ਕਿਸੇ ਨੂੰ ਆਪਣੇ ਆਪਦੀ ਵੀ ਹੋਸ਼ ਨਹੀ ਸੀ।

ਅਸੀ ਆਪਣੇ ਲੇਖ ਨੂੰ ਖਤਮ ਕਰਦੇ ਹਾਂ। ਸਾਡਾ ਭਾਵ ਇਹ ਸਭ ਕੁਝ ਲਿਖਣ ਤੇ ਇਹਹੈ ਕਿ ਘਟੋ ਘਟ ਪੰਜਾਬੀ ਪੜ੍ਹੇ ਲਿਖੇ ਸਜਣ ਸਤਿਗੁਰੂ ਰਾਮ ਸਿੰਘ ਜੀ ਤੇਉਨ੍ਹਾਂ ਦੀ ਚਲਾਈ ਹੋਈ ਨਾਮਧਾਰੀ ਲਹਿਰ ਨੂ ਸਮਝ ਸਕਣ, ਇਹ ਲਹਿਰ ਜਿੱਥੇ ਧਾਰਮਕ ਸੀ ਓਥੇ ਦੇਸ਼ ਭਗਤੀ ਦੇ ਡੂੰਘੇਭਾਵ ਇਸ ਵਿਚ ਆਰੰਭ ਤੋਂਪੈਦਾ ਕੀਤੇ ਗਏ ਸਨ ਜਿਸਦਾ ਫਲ ੧੯੨੧ ਤਕ ਇਸ ਲਹਿਰ ਵਿਚ ਔਣ ਵਾਲਿਆਂ ਨੂ ਮਿਲਦਾ ਰਿਹਾ ਪਰ ਧੰਨ ਹਨ ਸਤਿਗੁਰੂ ਰਾਮਸਿੰਘ ਕਿ ਉਨ੍ਹਾਂ ਦੀ ਸ਼ਕਤੀ ਅਜ ਵੀ ਕੰਮ ਕਰ ਰਹੀ ਹੈ ਤੇ ਨਾਮਧਾਰੀ ਪੰਥ ਦੇਸ ਭਗਤੀ ਦੇ ਮੈਦਾਨ ਵਿਚ ਸਾਰੇ ਸਿਖ ਪੰਥ ਤੋਂ ਅੱਗੇ ਹੈ ਤੇ ਜਿਸਦਾ ਸਬੂਤ ਇਸਵੇਰ ਦੀ ਕਾਂਗ੍ਰਸ ਤੇ ਮਿਲ ਚੁਕਿਆ ਹੈ।

ੴ–ੴ–



# ਸਤਿਜੁਗ ਤੈਂ ਮਾਣਿਓ

( ਵਲੋਂ ਸ੍ਰੀ ਮਾਨ ਸਰਦਾਰ ਐਸ. ਐਸ. ਲਹੌਰਾ ਸਿੰਘ ਜੀ ਐਡੀਟਰ ਨੌਰਤਨ ਅੰਮ੍ਰਿਤਸਰ )

ਸਤਿਜੁਗ ਅਖਬਾਰ ਦੇ ਬਸੰਤ ਅੰਕ ਲਈ ਪ੍ਰੇਰਨਾ ਹੋਈ ਹੈ ਜੁ ਕੁਝ ਸਤਰਾਂ ਸੰਤਰੇਣ ਬੀ ਲਿਖੇ ਪਤਾ ਨਹੀਂ ਸਤਿਜੁਗ ਦੇ ਸਤਿ-ਜੁਗੀ ਪਾਠਿਕ ਸਜਣ ਇਸ ਕਲਮ ਵਿਚੋਂ ਨਿਕਲੇ ਇਘੜ ਦੁਘੜ ਅਖਰਾਂ ਨਾਲ ਸਹਿਮਤ ਹੋਣ ਜਾਂ ਨਾਂ ਪਰ ਆਗਿਆ ਪਾਲਨ ਕਰਨ ਦੀ ਬਾਣ ਨੇ ਇਹ ਤੁਟੇ ਫੁਟੇ ਖਿਆਲ ਲਿਖ ਹੀ ਧਰੇ ਹਨ।

ਬਸੰਤ ਉਹ ਦਿਨ ਹੈ ਕਿ ਜਿਸ ਦਿਨ ਸਮੇ ਦੀ ਬਦਲੀ ਹੁੰਦੀ ਹੈ ਕਲੀਆਂ ਖਿਲਦੀਆਂ ਹਨ ਹਿਰਦੇ ਖਿੜ ਆਉਂਦੇ ਹਨ ਕੁਮਲਾ-ਹਟ ਦੂਰ ਹੁੰਦੀ ਹੈ ਬਹਾਰ ਦਾ ਅਨੰਦ ਬਣਦਾ ਹੈ ਮੁਰਦੀਆਂ ਰੂਹਾਂ ਜਾਗਰਤ ਅਵ-ਸਥਾ ਵਿਚ ਆਕੇ ਅਨੰਦ ਮਾਣਦੀਆਂ ਹਨ ਇਸ ਰੁਤ ਦੇ ਮਾਲਿਕ ਬਸੰਤ ਦਿਵਸ ਦੀ ਜਿਤਨੀ ਬੀ ਮਹਿਮਾ ਕਰੀਏ ਥੋੜੀ ਹੈ। ਤਿਸ ਮਹਾਨ ਪਰਬ ਦੇ ਦਿਵਸ ਨੂੰ ਸਤਿਜੁਗ ਦਾ ਖਾਸ ਨੰਬਰ ਪ੍ਰਕਾਸ਼ਤ ਹੋਕੇ ਸੰਸਾਰ ਦੇ ਅਰ ਖਾਸਕਰ ਸਿਖਾਂ ਦੇ ਮਨ ਪ੍ਰਫੁਲਤ ਕਰੇਗਾ।

ਸੰਸਾਰ ਦੇ ਅੰਦਰ ਨਾਮਦੇ ਰਸੀਆਂ ਨੂੰ ਇਹ ਸੁਨਕੇ ਵਧੇਰੇ ਪ੍ਰਸੰਨਤਾ ਹੋਵੇ ਗੀ ਕਿ ਸੀ ੧੦੮ ਜੋਗੀਰਾਜ ਨਾਮ ਪ੍ਰਚਾਰਕ ਜਗਤ ਉਧਾਰਕ ਗੁਰਕੀ ਮੂਰਤਿ ਮਨ ਮਹਿ ਧਿਆਨ ਕਰਨ ਵਾਲੇ ਉਚ ਕੋਟੀ ਦੇ ਮਾਲਿਕ ਸ੍ਰੀਮਾਨ ਮਾਨਜੋਵਰ ਬਾਬਾ ਰਾਮਸਿੰਘ ਸਾਹਿਬ ਜੀ ਦਾ ਇਸ ਉਚ ਅਤ ਪਵਿਤ੍ਰ ਬਸੰਤ ਦਿਵਸ ਦੇ ਨਾਲ ਖਾਸ ਸਬੰਧ ਹੈ ਅਰਥਾਤ ਇਸ ਦਿਨ ਸ੍ਰੀਮਾਨ ਜੀ ਦਾ ਜਨਮ ਹੋਜਾਸੀ।

ਆਪ ਦੇ ਜੀਵਨ ਦੀ ਗਾਥਾ ਅਰਥਾਤ ਜੀਵਨ ਬ੍ਰਿਤਾਂਤ ਨੂੰ ਕਈ ਜਾਨਕਾਰ ਸਜਣਾ ਨੇ ਕੀਜਾਪੇ ਲਿਖਿਆ ਹੋਣਾ ਹੈਅਸੀ ਤਾਂ ਇਤਨਾ ਹੀ ਕਹਾਂਗੇ ਕਿ ਆਪਦਾ ਜੀਵਨ, ਅਮਲੀ-ਜੀਵਨ ਪਵਿਤ੍ਰ-ਜੀਵਨ ਅਤੇ ਸੁਚਾ-ਸੱਚਾ-ਜੀਵਨ ਹੋ ਗੁਜ਼ਰਿਆ ਹੈ ਆਪ ਜੀ ਨੇ ਨਾਮ ਦਾ ਰਸ ਪ੍ਰਾਪਤ ਕਰਕੇ ਲੱਖਾਂ ਹੀ ਜੀਵਨਾਂ ਨੂੰ ਨਾਮ ਦੇ ਰਸੀਏ ਬਨਾਇਆ ਜਿਨ੍ਹਾਂਨੇ ਕਮਾਈਆਂ ਕਰਕੇ ਸਿਖਰ ਤੇ ਪਹੁੰਚਨ ਦੀ ਕੀਤੀ ਆਪਜੀ ਦੀ ਸੰਪਰਦਾ ਦੇ ਲਖਾਂ ਹੀ ਸਿੱਖ ਥਾਂ ਪਰ ਥਾਂ ਤੇ ਵਿਦਮਾਨ ਹਨ ਪਵਿਤ੍ਰ ਜ਼ਿੰਦਗੀਆਂ ਅਰ ਪਵਿਤ੍ਰ ਰਹਿਨੀ ਅਤੇ ਕਹਿਨੀ ਬਹਿਨੀ ਦੇ ਮਾਲਿਕ ਹਨ ਦੇਸ਼ ਦੇ ਨਾਲ ਪਿਆਰ ਰਖਦੇ ਹੋਏ ਕਿਰਤਕਮਾਈਆਂ ਕਰਦੇ ਹਨ ਘਰ ਦਾ ਬੁਣਿਆਂ ਬਸਤ੍ਰ ਪਹਿਰਦੇ ਹਨ ਇਨਾਂ ਦੀ ਖੁਰਾਕ ਪਵਿਤ੍ਰ ਹੈ ਬਿਬੇਕ ਦੀ ਵਰਤੋਂ ਹੈ ਕਿਸੇ ਦੂਸਰੇ ਦੇ ਹੱਥ ਦਾ ਜਲਪਾਨ ਨਹੀਂ ਕਰਦੇ ਹਥਾਂ ਦੀ ਕਿਰਤ ਕਰਕੇ ਖਾਂਦੇ ਹਨ ਨੇਮਨਾਲ ਕੇਸਾਂ ਸਹਿਤ ਨਿਤ ਇਸ਼ਨਾਨ ਕਰਦੇ ਹਨ ਅਰ ਬਾਣੀ ਦੇ

ਰਸੀਏ ਹਨ।

ਪਾਠਕ ਵਿਚਾਰਨ ਜੁ ਐਸੇ ਪਵਿਤ੍ਰ ਜੀਵਨਾਂ ਦੇ ਜੀਵਨ ਦਾਤਾ ਕੈਸੇ ਕੁ ਉਚ ਜੀਵਨ ਦੇ ਮਾਲਿਕ ਹੋਣੇ ਚਾਹੀਦੇ ਹਨ ਸਚ ਮੁਚ ਹੀ ਆਪ ਉਚ ਆਦਰਸ਼ ਦੇ ਮਾਲਿਕ ਸਨ ਜਿਨ੍ਹਾਂ ਨੇ ਆਪ ਜੀ ਦੇ ਦਰਸ਼ਨ ਕੀਤੇ ਹਨ ਉਨਾਂ ਨੂ ਹੀ ਸ੍ਰੀ ਮਾਨ ਜੀ ਦੇ ਪਵਿਤ੍ਰ ਸੁਭਾਵ ਪਵਿਤ੍ਰ ਵਰਤੋਂ ਅਤ ਪਵਿਤ੍ਰ ਸਤਿਸੰਗ ਦਾ ਪਤਾ ਹੈ ਅਸਾਂ ਬੀ ਆਪ ਜੀ ਦਾ ਦਰਸ਼ਨ ਕੀਤਾ ਹੈ ਅਰ ਮੁਖਵਾਕ ਬਚਣ ਸੁਣੇ ਹਨ ਅਸੀ, ਆਖ ਸਕਦੇ ਹਾਂ ਕਿ ਆਪ ਜੀ ਦਾ ਸਾਨੀ ਸ੍ਰੀ ਸਤਿਗੁਰੂ ਨਾਨਕ ਨਿਰੰਕਾਰੀ ਅਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਉਪਾਸ਼ਕਾਂ ਅਤ ਸਿਖਾਂ ਵਿਚੋਂ ਕੋਈ ਦੂਸਰਾ ਨਹੀ ਲਭਦਾ।

ਵਡਾ ਭਾਰਾ ਗੁਣ ਆਪਜੀ ਦਾ ਨਾਮ ਦੇ ਰਸੀਏ ਹੋਨਾ, ਪਵਿਤ੍ਰ ਜ਼ਿੰਦਗੀ ਦੇ ਨਿਯਮਾ ਦੀ ਪਾਲਨਾ ਕਰਨੀ, ਅਤੇ ਗਊ ਦੀ ਰਖਯਾ ਕਰਨੀ ਅਤ ਦੇਸ਼ਦੇ ਨਾਲ ਪਿਆਰ ਕਰਨਾ ਸੀ।

ਆਪ ਜੀ ਦੇ ਸਿਦਕੀ ਨਾਮਧਾਰੀ ਸਿਖ ਮੰਨਦੇ ਹਨ ਕਿ ਆਪ ਜੀ ਅਲੋਪ ਹਨ ਅਤੇ ਦਰਸ਼ਨ ਬਖਸ਼ਨਗੇ। ਜੋ ਹੋ!

ਆਪ ਜੀ ਦੇ ਕਰਮ ਅਰ ਧਰਮ ਦੀ ਮਹਿਮਾ ਅਲੌਕਿਕ ਹੈ ਇਹ ਬਸੰਤ ਦਿਵਸ ਸ੍ਰੀ ਮਾਨ ਜੀ ਦ ਨਾਮਧਾਰੀ ਸਿਖਾਂ ਲਈ ਡਾਢਾ ਸੁਖਦਾਇਕ ਹੈ ਸਤਿਜੁਗ ਦੇ ਪਾਠਿਕ ਇਸ ਦਿਨ ਨਾਲ ਵਧੀਕ ਸਬੰਧ ਰਖਦੇ ਹਨ ਜਿਸ ਲਈ ਅਸੀ ਸਤਿਜੁਗ ਦੇ ਪ੍ਰਬੰਧਕਾਂ ਅਤ ਪਾਠਕਾਂ ਨੂ ਬਸੰਤ ਅੰਕ ਕੱਢਣ ਜਾ ਪੜ੍ਹਨ ਹਿਤ ਵਧਾਈ ਦਿੰਦੇ ਹਾਂ ਅਤੇ ਆਸ ਰਖਦੇ ਹਾਂ ਕਿ ਸਤਿਜੁਗ ਸਚਮੁਚ ਹੀ ਸਤਿਜੁਗ ਦਾ ਪਹਿਰਾ ਦਿਖਾਕੇ ਵਰਤਮਾਨ ਕਲਿਯੁਗ ਨੂ ਛੁਟੀ ਦਿਵਾਏਗਾ ਅਤ ਸੰਸਾਰ ਅੰਦਰ ਨਾਮ ਦੇ ਰਸ ਦਾ ਉਹ ਡੰਕਾ ਵਜਾਏਗਾ ਕਿ ਜਿਸ ਦਾ ਅਨੰਦ ਹਰ ਪ੍ਰਾਣੀ ਮਾਤ੍ਰ ਸੁਖੇਨ ਹੀ ਪ੍ਰਾਪਤ ਕਰਸਕੇ।

—:o—:o—



ਬਾਢੀ ਗਤਿ ਪਾਪਨ ਕੀ ਜਾਪਨ ਕੀ ਬਾਢੀ ਭਈ, ਮੰਦ ਬ੍ਰਿਤ ਬਾਢੀ ਬਾਢੀ ਜੈਸ ਕਟੂ ਬੇਲਨੀਕ।
ਨੀਕ ਪ੍ਰਾਕ ਰੀਤ ਹੂੰ ਤੇ ਰੀਤੇ ਭੇ ਕੁਰੀਤ ਰਾਤੇ, ਰਾਤੇ ਮਾਤੇ ਹ੍ਵੈਕੇ ਰਾਤੇ ਰਾਤੇ ਪਰ ਬੇਲਸੀਕ।
ਸੀਕੇ ਮਤਿ ਸੀਕੇ ਮੱਧ ਬੱਧ ਕਰੈਂ ਵਧ ਵਧ, ਸੀ ਕਰਤ ਕਹਿਤ ਸੀਕੀ ਰਤਿ ਨਾਵ ਠੇਲ ਠੀਕ।
ਠੀਕ ਠੀਕ ਸਾਧੁਨ ਕੀ ਬਾਢੀ ਪੇਖ ਬਾਢੀ ਹੇਤ, ਬਾਢੀ ਵੰਸ ਏਸ਼ ਮ੍ਰਿਗੇਸ਼ ਰਾਮ ਮੇਲ ਜੀਕ।

—:o:—:o:—

ਰਾਮ ਮ੍ਰਿਗਿੰਦ ਜੂ ਦਨਿੰਦ ਕੋਟਿ ਊਪ ਵਾਰੇ, ਵਾਰੇ ਵੇਸ ਰੂਪ ਕੀ ਨ ਉਪ ਲਖੀਅਤ ਹੈ॥
ਤ੍ਰਿਪੁਟੀ ਅਗੱਮ ਜਾਂਕੋ ਭਾਖਤ ਆਗਮ ਨੀਕੇ, ਤਾਕੋਂ ਤੁਛ ਬੁਧਿ ਕੈਸ ਬੁਧ ਰਾਖੀਅਤ ਹੈ॥
ਸ਼ੁੱਧ ਕੀ ਜਾਂ ਸੁਨੀ ਸ਼ੁੱਧ ਬੁਧਿ ਹ੍ਵੈ ਵਿਸ਼ੁਧ ਗਈ, ਗਈ ਮਤਿ ਗਈ ਕੀਨ ਸ਼ੁਧ ਸ਼ਾਖੀਅਤ ਹੈ॥
ਦੌਰਤ ਵਯਾਲ ਜੈਸ ਅੱਗ੍ਰ ਪੰਨਗਾਸ਼ਨ ਜੂ, ਤੈਸ ਗਈ ਮਤਿ, ਗਈ ਸਤਿ ਭਾਖੀਅਤ ਹੈ॥

[ ਗੁਰਬਚਨ ਸਿੰਘ ਜੀ ਗਜਾਨੀ ਛੰਦਰ ]

# ਸ੍ਰੀ ਰਾਮ ਸਿੰਘ ਜੀ ਮਹਾਂਰਾਜ ਅਤੇ ਸੌ ਸਾਖੀ

( ਦੇਖੋ ਆਪ ਦੇ ਬਾਰੇ ਵਿਚ ਸਵਾ ਦੋ ਸੌ ਬਰਸ ਪਹਿਲੇ ਦੀ ਪੇਸ਼ੀਨ ਗੋਈ )

ਯਥਾ

ਰਾਮ ਸਿੰਘ ਉਠ ਨੀਚਨ ਡਰੈ ॥
ਅਵਨੀ ਏਕ ਰਸੋਲੀ ਕਰੈ ॥
ਸਿੰਘਨ ਦਲ ਪਤਿ ਪਾਛੇ ਰਾਖੈ ॥
ਤਾਂ ਮਤ ਮਾਰ ਰਾਜ ਰਸ ਚਾਖੈ ॥

ਓਨ੍ਹਾਂ ਦੇ ਅੱਖੀਂ ਦੇਖੇ ਪੰਥ ਉਪਕਾਰ ਆਤਮ ਸ਼ਕਤੀ ਦੇ ਚਮਤਕਾਰ ਹਉਮੈ ਅਤੇ ਮਾਇਆ ਦਾ ਪਰੀਤਿਜਾਗ ਇਨਸਾਫ ਅਤੇ ਪਾਵਿਤ੍ਰਤਾ ਮਨ ਦਾ ਵਸੀ ਕਾਰ ਅੰਤ੍ਰਯਾ-ਮਤਾ ਸਿਧਜਤਾ ਨਿਤਭਜਤਾ ਗੁਰਮੁਖਤਾ ਸਤਿਗੁਰੂ ਨਾਲ ਅਭੇਦਤਾ ਭਾਣੇ ਵਿਚ ਸੰਤੁ-ਸ੍ਰਤਾ ਇਤਜਾਦਕ ਸ਼ੁਭ ਗੁਣ ਮਹਾਨ 'ਸੁਣੋ' ਜਦ ਬੇਸਰਦਾਰੇ ਆਮੁਹਾਰੇ ਸਿੰਘਾਂ ਨੂੰ ਜੰਗ ਵਿਚ ਜਿੱਤ ਕੇ ਅੰਗ੍ਰੇਜ਼ਾਂ ਨੇ ਓਨਾ ਦਾ ਸਾਰਾ ਰਾਜ ਪੰਜਾਬ ਦਾ ਲੈ ਲਿਆ ਮਹਾਂਰਾਣੀ ਨੂੰ ਕੈਦ ਮਹਾਂਰਾਜਾ ਦਲੀਪ ਸਿੰਘ ਨੂ ਲੈ ਗਏ ਸਿੰਘ ਲਹੌਰ ਨੂ ਛਡ ਭੱਜੇ, ਕਈ ਡਰਕੇ ਦੇਸ ਛਡ ਗਏ, ਸਿੱਖੀ ਰਖਣੀ ਸਭ ਨੂ ਔਖੀ ਹੋ ਗਈ, ਕਈ ਨਾਂਗੇ ਉਦਾਸੀ ਨਿਰਮਲੇ ਸਾਧੂ ਬਣ ਗਏ, ਕਈ ਰੁੰਡ ਮੁੰਡ ਸਨਜਾਸੀ ਹੋ ਗਏ, ਕਿਸੇ ਨੇ ਸਿਰ ਸੁਆਹ ਪਾਲਈ ਭੇਸ ਵਟਾ ਲਿਆ ਬਹੁਤੇ ਐਸੇ ਡਰੇ ਸਿਖੀ ਨੂ ਸਦਾ ਲਈ ਛਡ ਗਏ, ਸੂਰਮੇ ਲੜ ਮੋਏ, ਉਸ ਹਫੜਾ ਦਫੜੀ ਵਿਚ ਸਿੰਘਾਂ ਨੂ ਕੋਈ ਆਸਰਾ ਨਾ ਲਭੇ, ਨਾ ਕੋਈ ਪੰਥ ਦਾ ਆਗੂ ਦਿਸੇ, ਜੋ ਔਖੇ ਵੇਲੇ ਓਨ੍ਹਾਂ ਦੀ ਬਾਂਹ ਫੜੇ, ਬੱਸ ਜਦੋਂ ਐਉਂ ਸਿਖੀ ਜਾਣ ਲਗੀ ਤਾਂ ਉਸ ਭਜਾਨਕ ਸਮੇ ਵਿਚ ਇਸੇ ਮਹਾਂ ਉਪਕਾਰੀ ਸੰਤ ਅਵਤਾਰ ਨੇ ਆ ਪੰਥ ਸੇਵਾ (ਰਖਜਾ) ਅਰੰਭੀ ਨਾਮ ਦਾਨ ਇਸ-ਨਾਨ ਗੁਰਬਾਣੀ ਦਾ ਪ੍ਰਚਾਰ, ਵੈਦਿਕ ਅੰਮ੍ਰਿ-ਤ ਨਰ ਨਾਰ, ਮਦਰਾ ਮਾਂਸ ਮੰਦ ਕਰਮਾਂ ਦਾ ਪ੍ਰਹਾਰ, ਹੱਲੇ ਦੇ ਸਬਦ ਗੁਰਮਤ ਦੇ ਸੰਸਕਾਰ, ਗੁਰੂ ਗ੍ਰੰਥ ਜੀ ਦੇ ਅਖੰਡ ਪਾਠ, ਇਕ ਨਾਮ ਦਾ ਪ੍ਰਵਾਹ ਚਲਾ ਦਿਤਾ, ਫੇਰ ਆਪ ਨੇ ਦੇਗ ਚਲਾਈ ਸਭ ਦੇ ਲਈ ਸਦਾ ਬਰਤ ਗੁਰੂ ਕਾ ਲੰਗਰ ਲਾ ਦਿਤਾ ਜੋਸ਼ੁਰੂ ਤੇ ਲਗਾ ਤਾਰ ਹੁਣ ਤਕ ਜਾਰੀ ਹੈ ਕਦੇ ਅਜ ਤਕ ਇਕ ਦਿਨ ਬੰਦ ਨਹੀ ਹੋਇਆ ਏਹੋ ਪਰਉਪਕਾਰ ਹੈ, ੧੯੧੯ ਦੀਪ ਮਾਲਾ ਨੂ ਪੁਜਾਰੀਆਂ ਨੇ ਆਖਯਾ ਤੁਸੀਂ ਤਨਖਾ-ਹੀਏ ਹੋ ਤਨਖਾਹ ਲੁਆਓ ਫੁਰਮਾਯਾ ਦੇਖੀਏ ਤਨਖਾਹ ਤੁਸੀਂ ਲਾਉਂਨੇ ਹੋ ਯਾਂ ਅਸੀਂ ੧੯੭੭ ਨੂ ਓਹ ਅਕਾਲੀਆਂ ਤੇ ਐਸੇ ਡਰੇ ਅਕਾਲ ਤਖਤ ਨੂ ਖਾਲੀ ਛਡਕੇ ਭਜ ਗਏ ਹੁਣ ਓਥੇ ਅਕਾਲੀ ਹਨ ਪੁਜਾਰੀ ਇਕ ਨਹੀਂ ਆਪਦਾ ਭਵਿਸ਼ਤ ਵਾਕ ਸੱਚੁ ਹੋ ਗਿਯਾ ਤਨਖਾਹ ਪਕੀ ਲਗ ਗਈ, ਮੈਂ ਚਾਰ ਕੁ ਸਾਲ ਦਾ ਥਾ ਜਦੋਂ ਮੈਂਨੂ ਸਾਹਿਬਾਂ ਨੇ ਗੁਰ ਮੰਤ੍ਰ ਵਾਹ੍ਗੁਰੂ ਸਬਦ ਸ੍ਰਵਣੀ ਸੁਣਾਯਾ ਥਾ ਉਤਨਾ ਚਿਰ ਮਨ ਦਾ ਤਾਕੁ

ਖੁਲ ਗਿਯਾ ਬਿਜਲੀ ਦੀ ਤ੍ਰਾਂ ਅੰਦ੍ਰ ਰੋਸ਼ਨੀ ਹੋ ਗਈ ਮੈ ਏਹ ਜਾਹਰ ਕਲਾ ਦੇਖੀ ਹੈ ਮੇਰਾ ਸਤਿਗੁਰਾਂ ਪ੍ਰਤ ਦ੍ਰਿੜ ਬਿਸਵਾਸ ਹੋਨਾ ਏਹ ਆਪ ਦੀ ਤੇ ਗੁਰ ਬਾਨੀ ਦੀ ਕ੍ਰਿਪਾ ਹੈ ਕਈ ਪ੍ਰੇਮੀਆਂ ਨੇ ਅਵੱਸ੍ਯ ਕਹ ਦੇਣਾ ਮਹਾਂਰਾਜ ਆਪ ਤਾਂ ਪ੍ਰਤੱਖ ਗੁਰੂ ਹੋ ਕਹਿਣਾ ਹਰੇ ਹਰੇ ਮੈਂ ਨਾਂ ਭਾਈ! ਅਕਾਲ ਪੁਰਖ ਦਾ ਇਕ ਚੌਂਕੀ ਦਾਰ ਹਾਂ ਏਹੀ ਹਉਮੈਂ ਦਾ ਪਰੀਤਯਾਗ ਹੈ, ਇਕ ਅੰਗ੍ਰੇਜ ਨੇ ਲੁਦੇ-ਹਾਣੇ ਆਪਦੇ ਪਾਸ ਸਵਾਲ ਕੀਤਾ ਬਾਬਾ ਜੀ ਦੁਨੀਆਂ ਵਿਚ ਸਾਰੇ ਕਿਤਨੇ ਮਜ਼ਹਬ ਹਨ ਫੁਰਮਾਯਾ ਸਿਰਫ ਦੋ ਕਹਿਯਾ ਕੌਨ ਕੋਨ ਫੁਰਮਾਇਆ, ਇਕ ਨੇਕਾਂ ਦਾ ਇਕ ਬਦਾਂ ਦਾ, ਅਰਥਾਤ ਗੁਰਮੁਖਾਂ ਦਾ ਤੇ ਮਨ ਮੁਖਾਂ ਦਾ ਏਹ ਅਟੱਲ ਫੈਸਲਾ ਸੁਣ ਕੇ ਉਸ ਦੀਤਸੱਲੀ ਹੋ ਗਈ ਫੇਰ ਸ੍ਰੀ ਮਾਤਾ ਜੀ ਦੇ ਚਲਾਣੇ ਬਾਦ ਏਕ ਨੌਜੁਵਾਨ ਲੜਕੀ ਨੇ ਆਪ ਨਾਲ ਸ਼ਾਦੀ ਲਈ ਬੜਾ ਜੋਰ ਲਾਇਆ ਅਰ ਕਈ ਯਤਨ ਕੀਤੇ ਪਰ ਉਸ ਨੂ ਆਪ ਨੇ ਸਚੋ ਸਚ ਸੁਣਾ ਦਿਤਾ ਕਿ ਅਸੀਂ ਤਾਂ ਦੁਨੀਆਂ ਵਿਚ ਕੇਵਲ ਗਊ ਗਰੀਬਦੀ ਰਖ੍ਯਾ ਲਈ ਆਏਹਾਂ ਸੁਖ ਭੋਗਣ ਲਈ ਨਹੀ ਏਹ ਮਨਦਾ ਜਿਤੱਣਾਤੇ ਪਵਿੱਤ੍ਰਤਾ ਹੈ ਅੰਤ੍ਰ ਯਾਮਤਾ ਤਾਂ ਓਨਾਂ ਵਿਚ ਪ੍ਰਤਖ੍ਯ ਸੀ ਸਭ ਦੇ ਸ਼ੁਭ ਅਸ਼ੁਭ ਗੁਪਤ ਕਰਮ ਸਾਰੇ ਖੋਲਕੇ ਦਸ ਦੇਣੇ ਏਸੇ ਲਈ ਸਾਰੇ ਸਿਦਕੀ ਲੋਗ ਵੈਸ਼ਨੌ ਧਰਮੀ ਹੋ ਗੋ ਰਖ੍ਯਾ ਮੇ ਲਗੇ ਚਾਹੇ ਫਾਂਸੀ ਚੜ੍ਹੇ ਔ ਤੋਪੋਂ ਸੇ ਉਡੇ ਏਧਰ ਨੀਚ ਲੋਗ ਡਰੇ ਅਰ ਸਰਕਾਰੇ ਜਾ ਪੁਕਾਰੇ ਏ ਤੁਹਾਡਾ ਰਾਜ ਲੈ ਲੈਣ ਗੇ ਜਾ ਅਗ ਲਾਈ, ਜਦੋਂ ਅੰਗ੍ਰੇਜ਼ਾਂ ਨੇ ਆਪ ਜੀ ਨੂ ਠਾਣੇਦਾਰ ਦੇ ਹਥ ਬੁਲਾਇਆ, ਫੁਰਮਾਇਆ ਅਸੀ ਘਰ ਬੈਠਣ ਤਾਂ ਆਏ ਨਹੀਂ ਭਾਣੇ ਵਿਚ ਇਕ ਦਿਨ ਜਰੂਰ ਜਾਣਾ ਹੀ ਥਾ ਯਕ ਦਮ ਸਾਰੀ ਸਮਗ੍ਰੀ ਛੋਡ ਕੇਵਲ ਇਕ ਕਾਲੀ ਕੰਬਲ ਉਪਰ ਲੈ ਕੇ ਗੱਡੇ ਪੁਰ ਸਵਾਰ ਹੋਗਏ ਪੂਜਾ ਦੇ ਭਰੇ ਖਜਾਨੇ ਵਿਚੋਂ ਆਪਣੇ ਲਈ ਇਕ ਪਾਈ ਨਹੀਂ ਲਈ, ਏਹੋ ਮਾਇਆ ਦਾ ਪਰੀਤਯਾਗ ਹੈ, ਅੰਗ੍ਰੇਜ਼ਾਂ ਦੀ ਬੰਦਸ਼ ਵਿਚ ਭੀ ਆਪ ਅਚਲ ਅਡੋਲ ਨਿਰਭਯ ਸ਼ੇਰ ਦੀ ਤ੍ਰਾਂ ਗਜਦੇ ਰਹੇ ਓਥੋਂ ਓਨਾਂ ਦੇ ਹਸਤਪਤ੍ਰ ਆਏ ਹੋਏ ਸਾਰੇ ਮੈਂ ਦੇਖੇ ਸੁਣੇ ਹਨ ਕਦੇ ਬੀ ਆਪ ਡੋਲੇ ਨਾ ਉਦਾਸ ਹੋਏ ਸੁਣੇ! ਹਾਂ ਦੁਖ ਸੁਖ ਵਿਚ ਇਕ ਰਸ ਅਕਾਲ ਪੁਰਖ ਦੇ ਭਾਣੇ ਨੂ ਮਿਠਾ ਕਰਕੇ ਸਦਾ ਹੀ ਮੰਨਦੇ ਰਹੇ ਓਥੋਂ ਕੇਵਲ ਭਜਨ ਦਾ ਗੁਰੂ ਗ੍ਰੰਥ ਜੀ ਦੇ ਪਾਠਾਂ ਦਾ ਅਤੇ ਲੰਗਰ ਚਲਾਂਣ ਦਾ ਹੁਕਮ ਦਿੰਦੇ ਰਹੇ ਹੋਰ ਸ਼ੁਨੀਦਹ ਕਾਰਨਾਮੇ ਤਾਂ ਆਪ ਦੇ ਅਨੇਕ ਹਨ, ਪਰ ਮੈਂ ਏਥੇ ਚਸ਼ਮਦੀਦਹ ਹੀ ਲਿਖੇ ਹਨ ਹਾਂਨਿਸ਼ਚਯ ਆਪ ਅਦੁਤੀਯ ਗੁਰਸਿਖ ਖਾਲਿਸ ਖਾਲਸਾ ਹੈਂ (ਯਥਾ) ਗੁਰੂ ਖਾਲਸਾ ਮਾਨੀਐ ਪ੍ਰਗਟ ਗੁਰੂ ਕੀ ਦੇਹ ॥ ਜੋ ਮੁਝ ਕੋ ਮਿਲ ਬੋਚਹੈ ਖੋਜ ਇਨੂ ਮੈ ਲੇਹ ॥ 'ਬਸ' ਢੋਜੋ ਔਰ ਮਿਲੋ! ਐਪੂਰਨ ਜੋਤ ਪ੍ਰਕਾਸ਼ ਆਪਕੋ ਨਮਸ਼ਕਾਰ ਹੋ

ਲੇਃ ਮੈਂਹਾਂ ਗੁਰਸਿਖਾਂ ਦਾ ਦਾਸ ਕਮਤਰੀਨ

ਸੂਃ ਸਿੰਃ ਖਾਃ



# ਸਤਿਗੁਰੂ ਰਾਮ ਸਿੰਘ ਜੀ

(ਵਲੋਂ ਦੇਵਤਾ ਸਰੂਪ - ਭਾਈ ਪਮਾ ਨੰਦਜੀ ਐਮ.ਏ.)

ਜਰਮਨੀ ਦੇ ਆਖਿਰੀ ਬਾਦਸ਼ਾਹ ਕੈਸਰ ਵਿਲੀਯਮ ਨੇ ਇਕ ਵਾਰੀ ਆਖਿਆ ਸੀ ਕਿ "ਮਜ਼ਬ ਤੇ ਨੀਤੀ ਵਿਚ ਕੁਝਵੀ ਫਰਕ ਨਹੀਂ ਜੇਹੜੀ ਸੰਸਥਾ ਅਜ ਖਾਲਿਸ ਮਜ਼ਬੀ ਜਾਪਦੀ ਏ ਓਹੀ ਕਲ ਨੂ ਪੋਲੀਟੀਕਲ ਹੋ ਜਾਦੀਏ।" ਏਹ ਗਲ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦੀ ਜ਼ਿੰਦਗੀ ਵਿਚ ਚੰਗੀ ਤਰਾਂ ਸਾਫ ਹੋ ਜਾਂਦੀ ਏ। ਓਨਾ ਦੀ ਲਹਿਰ ਜਿਥੇ ਅਸਲੋ ਹੀ ਮਜ਼ਬੀ ਸੀ, ਓਥੇ ਉਤਨੀ ਹੀ ਪੋਲੀਟੀਕਲ ਵੀ ਸੀ। ਜਿਸਤਰਾਂ ਅਗਨੀ ਦੀ ਸ਼ਕਤੀ ਨਾਲ ਹਰਕਤ ਪੈਦਾ ਕੀਤੀ ਜਾਂਦੀ ਏ ਅਤੇ ਫਿਰ ਓਸੇ ਹਰ-ਕਤ ਤੋਂ ਹੀ ਬਿਜਲੀ ਬਣ ਜਾਂਦੀ ਏ ਇਸੇ ਤਰ੍ਹਾਂ ਮਜ਼ਬੀ ਤਾਕਿਤ ਵੀ ਆਪਣੇ ਆਪ ਹੀ ਪੋਲੀਟੀਕਲ ਤਾਕਤ ਵਿਚ ਬਦਲ ਜਾਂਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਰਾਜ ਨੀਤੀ ਦਾ ਤਤ ਭਾਰਤੀ ਲੋਕਾਂ ਨੂ ਇਸ ਗਲ ਵਿਚ ਦਸਿਆ ਕਿ ਜਦੋਂ ਤ੍ਰੀਕ ਤੁਸੀਂ ਆਪਣਾ ਸਿਰ ਦੇਣਾ ਨਾ ਸਿਖੋਂਗੇ ਓਦੋਂ ਤੀਕ ਤੁਸੀਂ ਅਜ਼ਾਦੀ ਹਾਸਿਲ ਨਹੀਂ ਕਰ ਸਕਦੇ।

ਅਤੇ ਓਹ ਸ਼ਖਸ਼ ਕਦੀ ਵੀ ਆਪਣਾ ਸਿਰਦੇਣ ਲਈ ਤਿਆਰ ਨਹੀ ਹੁੰਦਾ ਜੇਹੜਾ ਸਾਪਣੀ ਜ਼ਿੰਦਗੀ ਨੂ ਐਸ਼ ਅਰਾਮ ਤੋਂ ਹਟਾਕੇ ਅਸਲੋਂਹੀ ਸਾਦਾ ਨਹੀਂ ਬਣਾਂ ਲੈਂਦਾ। ਇਸ ਵਾਸਤੇ ਗੁਰੂ ਰਾਮ ਸਿੰਘ ਜੀਦੀ ਸੁਸੈਟੀ ਦਾ ਖਾਸ ਮਕਸਦਹੀ ਏਹ ਸੀ ਕਿ ਇਸਦੇ ਮੈਂਬਰ ਆਪਣੀ ਸਾਰੀ ਦੁਨੀਆਵੀ ਜਰੂਰਤਾਂ ਨੂ ਮਿਟਾ ਦੇਣ ਅਰ ਸਾਦਾ ਖਾਂਣ ਤੇ ਬਦਨ ਢਕਣ ਵਾਸਤੇ ਸਾਦੇ ਕਪੜਿਆਂ ਨੂ ਛਡਕੇ ਹੋਰ ਕਿਸੇ ਚੀਜ ਦੀ ਇਛਾ ਨਾ ਰਖਣ। ਅਜੇਹੇ ਹੀ ਆਦਮੀ ਮੁਲਕ ਨੂ ਅਜ਼ਾਦ ਕਰਾਨ ਦਾ ਕਾਰਨ ਹੋ ਸਕਦੇ ਹਨ।

ਸ੍ਰੀ ਗੁਰੂ ਰਾਮ ਸਿੰਘ ਜੀ ਦਾ ਪੁਲੀਟੀਕਲ ਅਸੂਲ ਆਪਣੇ ਵਿਦੇਸ਼ੀ ਹਾਕਮਾਂ ਨਾਲ ਪੂਰਾ ਨਾਮਿਲਵਰਤਨ ਦਾ ਸੀ। ਅਰ ਓਹ ਏਹੀ ਅਸੂਲ ਹੈ ਜੇਹੜਾ ਅਜ ਮਹਾਤਮਾਂ ਗਾਧੀ ਜੀ ਲੋਕਾਂ ਨੂ ਦਸ ਰਹੇ ਹਨ ਕਿ ਜੇ ਤੁਸੀਂ ਅਦਾਲਤਾਂ ਦੀਆਂ ਜਜੀਆਂ ਤੇ ਵਕਾਲਤਾਂ ਛਡ ਦਿਓ ਤਾਂ ਅੰਗ੍ਰੇਜੀ ਰਾਜ ਦਾ ਇਕ ਦਿਨ ਵੀ ਚਲਣਾ ਮੁਸ਼ਕਲ ਹੋ ਜਾਵੇ। ਜੇਹੜੀ ਗਲ ਇਸ ਮੁਲਕ ਦੇ ਬਹੁਤ ਵਡੇ ਪੜੇ ਲਿਖਿਆਂ ਨੇ ੪੦ ਸਾਲ ਭੰਬਲ ਭੂਸੇ ਖਾਣ ਤੋਂ ਬਾਦ ਪਤਾ ਕੀਤੀਏ ਓਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਓਸੇ ਵੇਲੇਹੀ ਦਸ ਦਿਤੀ ਸੀ ਜਦ ਅਜੇ ਅੰਗ੍ਰੇਜੀ ਤਾਲੀਮ ਇਸ ਮੁਲਕ ਵਿਚ ਪ੍ਰਚਲਤ ਵੀ ਨਹੀ ਸੀ ਹੋਈ।

# ਸਤਿਜੁਗੀ ਰਹਿਬਰ

( ਵਲੋਂ ਲਾਲਾ ਧਨੀਰਾਮ "ਚਾਤ੍ਰਿਕ" ਪ੍ਰਧਾਨ ਪੰਜਾਬੀ ਸਭਾ ਅੰਮ੍ਰਿਤਸਰ )

ਸਿੱਖ ਰਾਜ ਦਾ ਪ੍ਰਤਾਪ ਸੂਰਜ ਚੜ੍ਹ ਦਿਤੇਂ ਉਠਕੇ ਜਦ ਲਹਿੰਦੇ ਵਲ ਲੋਪ ਹੋ ਜਾਂਦਾ ਹੈ, ਅਤ ਅਕਾਸ਼ ਪਰ ਬ੍ਰਿਟਿਸ਼ ਦਬ ਦਬੇ ਦਾ ਚੰਦ ਚੜ੍ਹ ਪੈਂਦਾ ਹੈ, ਇਸ ਵੇਲੇ ਦੇਸ਼ ਭਾਜੜਾਂ ਧਾਵਿਆਂ ਤੇ ਨਿਤ ਦੀ ਮਾਰਾਮਾਰੀ ਦੇ ਥਕੇਵੇਂ ਲਾਹੁਣ ਲਈ ਘੂਕ ਸੌਂ ਜਾਂਦਾ ਹੈ, ਉਧਰ ਹਕੂਮਤ ਆਪਣੀਆਂ ਜੜ੍ਹਾਂ ਮਜ਼ਬੂਤ ਕਰਨ ਵਿਚ ਲੱਗੀ ਹੋਈ ਹੈ ਅਤੇ ਰਈਸ ਲੋਗ ਆਪਣੀਆਂ ਸਰਦਾਰੀਆਂ ਜਾਗੀਰਾਂ ਵਿਚ ਮਸਤ ਹੋਏ ਪਏ ਹਨ। ਖਾਲਸਾ ਪੰਥ ਦੇ ਸਿਰ ਪਰ ਨਾ ਇਸ ਵੇਲੇ ਅਕਾਲੀ ਫੂਲਾ ਸਿੰਘ ਵਰਗੇ ਖਾੜਕੂ ਦਾ ਕੁੰਡਾ ਹੈ, ਤੇ ਨਾਂ ਸਰਦਾਰ ਹਰੀ ਸਿੰਘ ਨਲੂਏ ਵਰਗੇ ਜਰਨੈਲ ਦਾ ਸਾਇਆ। ਪੰਜਾਬ ਦੀ ਤਲਵਾਰ ਆਪਣਾ ਅਖੀਰੀ ਦਮ ਛਡ ਚੁਕੀ ਹੈ, ਤੇ ਧਰਮ ਕਰਮ ਢਿੱਡ ਦਾ ਝੁਲਕਾ ਪੂਰਾ ਕਰਨ ਵਿਚ ਭੁਲੇ ਫਿਰਦੇ ਹਨ।

ਐਨ ਉਸ ਵੇਲੇ, ਜਿਸ ਵੇਲੇ ਕਿ ਸਿਆਲੀ ਰਾਤ ਦੇ ਚੌਥੇ ਪਹਿਰ ਵਾਂਗ, ਚਾਰੋਂ ਪਾਸੀਂ, ਸਰਗਰਮੀਂ ਦੇ ਮੂੰਹ ਤੇ ਚੁਪ ਚਾਂ ਦੀ ਮੁਹਰ ਲਗੀ ਹੋਈ ਸੀ, ਇਕ ਪ੍ਰਭਾਤੀ ਤਾਰਾ ਮੈਦਾਨ ਵਿਚ ਨਿੱਤਰ ਕੇ ਜਿਵੇਂ ਸੂਰਜ ਦੀ ਸੋ ਸੁਣਾਉਂਦਾ ਹੈ ਜਿਸ ਵਿਚ ਇਕ ਅਲੌਕਿਕ ਰੁਸ਼ਨਾਈ ਹੈ। ਇਸ ਵਿਚ ਆਤਮਕ ਤੇਜ਼ ਹੈ, ਕਰਨੀ ਦਾ ਬਲਕਾਰ ਹੈ ਅਤੇ ਭਗਤੀ ਭਜਨ ਅਰ ਸਚਾਈ ਦਾ ਜਿਸ ਦੇ ਹਥ ਵਿਚ ਅਮੋਘ ਹਥਿਆਰ ਹੈ। ਇਹ ਚਾਨਣਾ ਸਤਾਰਾ, ਨਾਮਧਾਰੀ ਪੰਥ ਦਾ ਨਿਸ਼ਾਨ ਬਰਦਾਰ ਸਤਿਗੁਰੂ ਬਾਬਾ ਰਾਮ ਸਿੰਘ ਹੈ, ਜਿਸ ਦੇ ਪਿਛੇ ਸੁਪੈਦ ਬਾਣੇ ਨਾਲ ਸੁਸਜਿਤ ਰੋਸ਼ਨੀ ਦੀਆਂ ਕਿਰਨਾਂ ਦਾ ਦਲ ਪੈਰੋ ਪੈਰ ਵਧਦਾ ਆ ਰਿਹਾ ਹੈ।

ਇਹ ਪੰਥ ਭੀ ਭਾਰਤ ਵਰਸ਼ ਦੇ ਰਿਸ਼ੀ ਜੀਵਨ ਦੀ ਇਕ ਸੁੰਦਰ ਨਿਸ਼ਾਨੀ ਹੈ, ਜਿਸ ਨੂੰ ਪੈਦਾ ਕਰਨ ਦਾ ਦਖਲ ਪੰਜਾਬ ਦੀ ਧਰਤੀ ਨੂੰ ਪ੍ਰਾਪਤ ਹੈ। ਭਾਂਵੇਂ ਇਸ ਦੀ ਉਤਪੱਤੀ ਸਿਖ ਸੰਸਥਾ ਵਿਚੋਂ ਹੋਈ ਹੈ, ਪਰ ਕੁਝ ਕੁਝ ਗੱਲਾਂ ਵਿਚ ਇਹ ਆਪਣੇ ਜਨਮ ਦਾਤਾ ਪੰਥ ਨਾਲੋਂ ਬਹੁਤ ਅਗੇਰੇ ਨਿਕਲ ਗਿਆ ਹੈ। ਜਿਸ ਸ਼ਾਨਤੀ ਦੇ ਬਗੀਚੇ ਨੂੰ ਖਿੜਾਉਣ ਪਰ ਲਖਾਂ ਸਿਖਾਂ ਦੇ ਸਿਰ ਸਦਕੇ ਹੋ ਚੁਕੇ ਸਨ ਉਸ ਵਿਚ ਭਗਤੀ ਅਤੇ ਪ੍ਰੇਮ ਦੀ ਕੁਦਰਤ ਮਹਿਕ ਪੈਦਾ ਕਰਨ ਦਾ ਕੰਮ ਅਜੇ ਬਾਕੀ ਪਿਆ ਸੀ। ਇਸ ਘਾਟੇ ਨੂੰ ਪੂਰਾ ਕਰਨ ਲਈ ਆਤਮਾਂ ਦੀ ਮੁਕੰਲਮ ਸੁਤੰਤ੍ਰਤਾ ਦੀ ਡਾਢੀ ਲੋੜ ਸੀ।

ਬਾਬਾ ਰਾਮ ਸਿੰਘ ਨੇ ਸੁੱਤੇ ਹੋਏ ਪੰਜਾਬ ਨੂੰ ਨਾਮ ਦੀਆਂ ਮਿਠੀਆਂ ਲੋਰੀਆਂ ਨਾਲ ਸਵਾਧਾਨ ਕਰਕੇ ਇਕ ਨਵੇਂ ਆਤਮਿਕ

ਜੰਗ ਵਸਤੇ ਤਿਆਰ ਕੀਤਾ। ਆਪਨੇ ਆਪਣੇ ਭਜਨ ਤੇ ਉਪਦੇਸ—ਬਲ ਨਾਲ ਹਜ਼ਾਰਹਾ ਬੀਰ ਥੋੜੇ ਜਿਹੇ ਸਮੇਂ ਵਿਚ ਪੈਦਾ ਕਰ ਲਏ। ਉਨ੍ਹਾਂ ਨੇ ਹਤਯਾ ਕਾਂਡ ਦਾ ਫੇਲ ਹੋ ਚੁਕੀ ਤਲਵਾਰ ਨੂੰ ਪਰੇ ਸੁਟਕੇ ਸਤਿਜੁਗੀ ਹਥਿਆਰਾਂ ਨਾਲ ਦਿਲ ਦੀਆਂ ਵਸਤੀਆਂ ਨੂੰ ਫਤੇ ਕਰਨ ਦੀ ਪ੍ਰਣਾਲੀ ਚਲਾਈ। ਇਹ ਮੰਨਦਿਆ ਹੋਇਆਂ ਭੀ ਕਿ ਹਕੂਮਤ ਦਾ ਨਵਾ ਦੌਰ ਦੇਸ਼ ਦੀ ਆਤ-ਮਿਕ ਆਜ਼ਾਦੀ ਲਈ ਮੁਆਫਿਕ ਨਹੀਂ, ਉਨ੍ਹਾਂ ਨੇ ਅਤਯੰਤ ਪਵਿਤ੍ਰ ਅਸੂਲਾ ਦੀ ਲੜਾਈ ਅਰੰਭ ਕੀਤੀ। ਜਿਸ ਨਾਂ—ਮਿਲ-ਵਰਤਣ ਦੇ ਨੁਸਖੇ ਨੂੰ ਮਹਾਤਮਾਂ ਗਾਂਧੀ ਨੇ ੧੯੨੧ ਵਿਚ ਵਰਤਿਆ, ਬਾਬਾ ਰਾਮ ਸਿੰਘ ਨੇ ਉਸ ਤੋਂ ੬੦ ਬਰਸ ਪਹਿਲੇ ਉਸ ਨੁਸਖੇ ਦਾ ਵਰਤਾਉ ਜਾਰੀ ਕਰ ਛਡਿਆ ਹੋਇਆ ਸੀ। ਬਾਬਾ ਜੀ ਨੇ ਆਪਣੀ ਮੁਹਾਰ ਨਾਂ ਰਈਸਾਂ ਵਲ ਮੋੜੀ ਤੇ ਨਾ ਰਾਜਿਆਂ ਵਲ, ਸਗੋਂ ਆਪ ਸਿਧੇ ਉਸ ਆਮ ਜਨਿਤਾ ਪਾਸ ਅਪੜੇ ਜੋ ਸਚ ਮੁਚ ਭੱਠ ਵਿੱਚ ਭੁਜ ਰਹੀ ਸੀ ਅਤੇ ਕਿਸੇ ਸ਼ਾਂਤੀ ਦਾਤਾ ਦੀ ਉਡੀਕ ਵਿਚ ਅਖਾਂ ਟੱਡੀ ਬੈਠੀ ਸੀ। ਉਹ ਸਿਧੇ ਉਸ ਕਿਰਤੀ ਅਤੇ ਜ਼ਿਮੀਂਦਾਰ ਦੀ ਬਾਂਹ ਫੜਨ ਲਈ ਅਗੇ ਵਧੇ ਜਿਸ ਦਾ ਲਹੂ ਹਕੂਮਤਾਂ ਦੀ ਉਲਟਾ ਪਲਟੀ ਵਿਚ ਨਿਚੁੜ ਚੁਕਾ ਸੀ। ਬਾਬਾ ਜੀ ਦਾ ਗੋਲ (ਮੁਰਾਦ) ਇਕ ਰਾਮ-ਰਾਜ ਨੂੰ ਸਥਾਪਤ ਕਰਕੇ ਹਕੀਕੀ ਆਜ਼ਾਦੀ ਦਾ ਦੌਰ ਲਿਆ-ਉਣ ਦਾ ਸੀ ਜਿਸ ਵਿਚ ਮਾਰਨ ਵਾਲੇ ਨਹੀਂ ਸਗੋਂ ਮਰਨ ਵਾਲੇ ਸੂਰ ਬੀਰਾਂ ਦੀ ਲੋੜ ਸੀ। ਆਪ ਨੇ ਆਤਮ ਤਯਾਗ ਨੂੰ ਇੰਤਹਾਈ ਮੰਜ਼ਲ ਪਰ ਪੁਚਾਣ ਦਾ ਜਤਨ ਕੀਤਾ ਅਤੇ ਨਿਰੋਲ ਸ਼ਾਂਤ ਮਈ ਸ੍ਵਰਾਜ ਦੀ ਨੀਂਹ ਰਖੀ। ਇਸਦੇ ਅਸੂਲ ਬੜੇ ਸਿਧੇ ਅਤੇ ਸਾਫ ਸਨ, ਜਿਸ ਵਿਚ ਫੌਜ,ਪੋਲੀਸ, ਅਦਾਲਤ,ਹਕੂਮਤ ਤੇ ਮਾਰਾ-ਮਾਰੀ ਦੀ ਲੋੜ ਕਤਈ ਉਡਾਈ ਗਈ ਸੀ। ਇਹ ਇਕ ਐਸੀ ਮੁਤਵਾਜ਼ੀ ਗਵਰਨਮਿੰਟ ਸੀ। ਜਿਸ ਨੂੰ ਕੋਈ ਜਾਬਰ ਤੋਂ ਜਾਬਰ ਸਰਕਾਰ ਤੋੜ ਨਹੀਂ ਸਕਦੀ ਸੀ। ਇਹ ਸਾਦਗੀ ਅਤੇ ਸਚਾਈ ਦਾ ਰਾਜ ਸੀ, ਜਿਸ ਵਿਚ ਸੰਸਾਰਿਕ ਲੋੜਾਂ ਨੂੰ ਘਟ ਤੋਂ ਘਟ ਪੈਮਾਨੇ ਪਰ ਪੁਚਾ ਦਿਤਾ ਗਿਆ ਸੀ। ਆਪਦੇ ਜਾਰੀ ਕੀਤੇ ਪਵਿਤ੍ਰ ਅਸੂਲਾਂ ਵਿਚੋਂ ਮੋਟੇ ਮੋਟੇ ਇਹ ਸਨ :—

(੧) ਹਥ ਦੇ ਕਤੇ ਹੋਏ ਤੇ ਉਣੇ ਹੋਏ ਸੂਤੀ ਅਥਵਾ ਉਨੀ ਸੁਦੇਸ਼ੀ ਵਸਤ੍ਰ ਪਹਿਨਣੇ।

(੨) ਉਠਦਿਆਂ, ਬੈਠਦਿਆਂ, ਚਲਦਿਆਂ, ਫਿਰਦਿਆਂ, ਨਾਮ ਜਪਦੇ ਰਹਿਣਾ, ਸਿਮਰਨਾ ਸਦਾ ਹਥ ਵਿਚ ਰਹੇ।

(੩) ਰਹਿਤ ਬਿਬੇਕ, ਤੇ ਪਵਿਤ੍ਰਤਾ ਦਾ ਧਿਆਨ ਹਰ ਦਮ ਰਖਣਾ, ਬਿਨਾ ਸਣ ਕੇਸੀਂ ਇਸਨਾਨ ਦੇ ਮੂੰਹ ਨਹੀਂ ਚੋਲਣਾਂ।

(੪) ਰਾਜ ਦਰਬਾਰ ਨਾਲ ਕੋਈ ਸੰਬੰਧ ਨਹੀਂ ਰਖਣਾਂ। ਸਕੂਲਾਂ, ਕਾਲਜਾਂ, ਹਸਪਤਾਲਾਂ, ਦਫਤ੍ਰਾਂ, ਅਦਾਲਤਾਂ ਨੌਕਰੀਆਂ ਬਲਕਿ ਰੇਲ, ਤਾਰ, ਡਾਕ ਆਦਕ ਤੋਂ ਕਤਈ ਪਰਹੇਜ਼। ਗੁਰਮੁਖੀ ਹਿੰਦੀ ਅਖਰ ਪੜ੍ਹਨੇ, ਭਜਨ ਕਰਨਾ ਅਰ ਹਥਦੀ ਕਿਰਤ ਕਰਕੇ ਖਾਣੀ ਕਿਸੇ ਦੀ ਝਾਕ ਨਹੀ ਰਖਣੀ।



ਸਚ ਖੰਡ ਵਾਸੀ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ

Printed by Half-tone Press, Lahore.

(੫) ਕਿਸੇ ਡਿਗੇ ਢੁਠੇ ਨਾਮਧਾਰੀ ਵੀਰ ਦੀ ਉਖਿਆਈ ਵਿਚ ਸਹਾਇਤਾ ਕਰਨੀ ਪਰ ਬਿਆਜ ਨਹੀਂ ਲੈਣਾਂ। ਨਾਵਾਂ ਨਹੀਂ ਲਿਖਾਉਣਾ ਦਾਵਾ ਨਹੀਂ ਕਰਨਾ, ਜੇ ਕਰਨਾ ਤਾਂ ਸਤਿਗੁਰਾਂ ਦੇ ਹਜੂਰ ਦੀਵਾਨ ਵਿਚ।

(੬) ਝੂਠ ਬੋਲਣਾ, ਛਲ ਕਪਟ ਕਰਨਾ, ਮਾਸ,ਮਦਰਾ ਜੀਵਘਾਤ, ਕਤਈ ਬੰਦ, ਸ਼ੁਧ ਅਹਾਰ,ਸ਼ੁਧ ਵਿਹਾਰ,ਧਰਮ ਦੀ ਕਮਾਈ ਦਸਾਂ ਨਵ੍ਹਾਂ ਨਾਲ ਕਰਕੇ ਵੰਡ ਛਕਣੀ।

ਸਚ ਮੁਚ ਇਹ ਇਕ ਸਤਿਜੁਗੀ ਜੀਵਨ ਤੇ ਰਾਮ--ਰਾਜ ਸੀ ਗਊ ਹੱਤਿਆ ਦਾ ਵਿਰੋਧ ਇਸ ਅੰਦੋਲਨ ਦਾ ਮੁੱਖ ਮੰਤਵ ਸੀ। ਇਕ ਸਮੇਂ ਗਊ ਹੱਤਿਆ ਨੂੰ ਨਾ ਸਹਾਰ ਕੇ ਕੁਝ ਆਦਮੀਆਂ ਨੇ ਤਲਵਾਰ ਚੁਕ ਲਈ,ਜਿਸ ਕਰਕੇ ਬਾਰਦੋਲੀ ਦੇ ਹਾਦਸੇ ਵਾਂਗ ਇਸ ਸ਼ਾਂਤਮਈ ਅੰਦੋਲਨ ਦੇ ਰਸਤੇ ਵਿਚ ਰੋੜਾ ਆ ਪਿਆ ਅਰ ਸਰਕਾਰ ਨੇ ਨਾਮਧਾਰੀਆਂ ਨੂੰ ਇਕ ਬਾਗੀ ਜਮਾਇਤ ਥਾਪ ਕੇ ਬਾਬਾ ਜੀ ਨੂੰ ਹਮੇਸ਼ਾਂ ਵਾਸਤੇ ਪੰਜਾਬ ਪਾਸੋਂ ਖੋਹ ਲੀਤਾ। ਭਾਵੇਂ ਇਨ੍ਹਾਂ ਪ੍ਰੇਮ :ਮਸਤਾਨੀਆਂ ਫੌਜਾਂ ਦੇ ਹੱਥ ਵਿਚ ੨੭ ਗੰਢਾਂ ਵਾਲੇ ਸਿਮਰਨੇ ਤੋਂ ਬਿਨਾਂ ਕੁਝ ਭੀ ਨਹੀਂ ਸੀ ਪਰ ਇਸਦਾ ਸੰਗਟਨ ਇੰਨਾ ਜਬਰ ਦਸਤ ਸੀ ਕਿ ਅੰਗ੍ਰੇਜ਼ੀ ਰਾਜ ਭੀ ਅੰਦਰੇ ਅੰਦਰ ਕੰਬ ਰਿਹਾ ਸੀ। ਇਸ ਦੂਰ ਘਟਨਾ ਨੇ ਸਰ-ਕਾਰ ਦੇ ਹਥ ਮਜ਼ਬੂਤ ਕਰ ਦਿਤੇ ਅਰ ਤਹਿਰੀਕ ਨੂੰ ਕੁਚਲ ਦਿਤਾ ਗਿਆ। ਪਰ ਇਧਰ ਭੀ ਸਚਾਈ ਤੇ ਪ੍ਰੇਮ ਦੀ ਹਦ ਹੋ ਚੁਕੀ ਸੀ,ਤੋਪਾਂ ਨਾਲ ਜੱਫੇ ਮਾਰ ਮਾਰ ਕੇ ਪੁਰਜ਼ਾ ਪੁਰਜ਼ਾ ਹੋਣਾ ਮਾਮੂਲੀ ਗਲ ਸੀ। ਇਸ ਮਾਮਲੇ ਵਿਚ ਕੁਝ ਨਿਰ ਅਪਾਧੀ ਫੜੇ ਜਾਕੇ ਫਾਹੇ ਦਿਤੇ ਜਾਣ ਲਗੇ ਸਨ, ਉਸੇ ਵੇਲੇ ਕੁਝ ਨਾਮਧਾਰੀ ਬੀਰਾਂ ਨੇ ਆਕੇ ਆਪਣੇ ਅਪ੍ਰਾਧ ਕਬੂਲ ਕਰ ਲਏ ਤੇ ਨਿਰਦੋਸਿਆਂ :ਨੂੰ ਪਰੇ ਹਟਾਕੇ: ਅਪਣੇ ਗਲਾਂ ਵਿਚ ਫਾਂਸੀ ਪਹਿਨ ਲਈ। ਇਸ ਤਰਾਂ ਸਚਾਈ ਤੇ ਪ੍ਰੇਮਖੇਲ ‡ ਨੂੰ ਤੋੜ ਤਕ ਪੁਚਾ ਦਿਤਾ।

ਸੋਕ ਹੈ ਕਿ ਉਹ ਅੰਦੋਲਨ ਜਾਰੀ ਨਾ ਰਹਿ ਸਕਿਆ ਪਰ ਬਾਬਾ ਜੀ ਦੇ ਉਤਮ ਅਸੂਲਾਂ ਦਾ ਪਾਲਨਾ ਅਜ ਤਕ ਉਸੇ ਸਾਬਤ ਕਦਮੀਂ ਨਾਲ ਹੋ ਰਿਹਾ ਹੈ। ਕਾਸ਼! ਬਾਬਾ ਜੀ ਦਾ ਉਹ ਸਾਦਗੀ ਦਾ ਜਮਾਨਾ ਤੇ ਸਤਿਜੁਗੀ ਪਹਿਰਾ ਕਾਇਮ ਰਹਿੰਦਾ ਅਰ ਉਸ ਤੋਂ ਸਬਕ ਸਿਖ ਕੇ ਦੁਨੀਆਂ ਦੀਆਂ ਤਾਕਤਾਂ ਹਵਾਈ ਜਹਾਂਜ਼ਾ ਤੋਪਾਂ ਬੰਦਕਾਂ ਤੇ ਜੰਗੀ ਬੇੜਿਆਂ ਦਾ ਆਸਰਾ ਲੈਣਾ ਬੰਦ ਕਰ ਦੇਦੀਆਂ।

## ਚੀਨੀ ਅਸਵਾਰ ਆਵੀਂ

ਪਵਨ ਗਵਨ ਤੇਰਾ ਸਾਰੇ ਭਵਨ ਅੰਦਰ, ਕਦੀ ਸਾਡੀ ਵੀ ਅਰਜ਼ਗੁਜ਼ਾਰ ਆਵੀਂ।
ਬਹਿਰੇ ਇਸ਼ਕ ਲਹਿਰਾਂ ਅੰਦ੍ਰ ਰੁੜ੍ਹੇ ਜਾਂਦੇ, ਫੜੀਂ ਬਾਂਹ ਤੇ ਕਰਨ ਚਾ ਪਾਰ ਆਵੀਂ।
ਓਦੋਂ ਰੋਂਦਿਆਂ ਛਡਕੇ ਟੁਰ ਗਏ ਸੌ, ਵੇਲਾ ਯਾਦ ਕਰ ਚੀਨੀ ਅਸਵਾਰ ਆਵੀਂ।
ਹਾੜੇ, ਹਾੜੇ ਨਾ ਹੋਰ ਤਰਸਾ ਛੇਤੀ, ਆਵੀਂ ਸੋਹਣਿਆਂ ਦੇ ਸ੍ਰਦਾਰ ਆਵੀਂ।
ਲੋਕੀ ਦੁਸ਼ਮਨਾਂ ਨਾਲ ਵੀ ਨਹੀਂ ਕਰਦੇ, ਸਾਡੇ ਨਾਲ ਜੋ ਆਪ ਨੇ ਕੀਤੀਆਂਨੇ।
ਘਰ ਆਂਵੇ ਤਾਂ ਦੁਖੜੇ ਫੋਲ ਦਸਾਂ, ਜੋ ਜੋ ਨਾਲ ਅਸਾਡੜੇ ਬੀਤੀਆਂਨੇ।

"ਦੁਖੀਆ"

# ਬਸੰਤ ਸੁਆਗਤ

## ਅਰਥਾਤ

### ਪੰਜਾਬੀ ਦੇ ਪ੍ਰਸਿਧ ਕਵੀਆਂ ਵਲੋਂ ਚੀਨੀ ਵਾਲੇ ਪ੍ਰੀਤਮ ਦੇ ਗੀਤਾਂ ਦੀ ਬਸੰਤੀ ਬਹਾਰ ਦੇ ਸੁਗੰਧ ਭਿੰਨੇ ਝੋਲੇ



ਸੰਗਤਾਂ ਅਪਾਰ"ਗੋਇ"ਦੀਨ ਕੇ ਉਧਾਰ ਹਿਤ,
ਨਾਮ ਕੋ ਅਧਾਰ ਅਵਤਾਰ ਗੁਰ ਧਾਰਜੋ।
ਪਾਂਚ ਕੱਕੇ ਧਾਰ ਨਰ ਨਾਰ ਸੁਖ ਸਾਰ ਭਜੋ,
ਮੱਗ ਕਰਤਾਰ ਲੱਗ ਜਨਮ ਕੋ ਸਵਾਰਜੋ।
ਪ੍ਰੇਮ ਭਗਤ ਗਜਾਨ ਦੇਕੇ ਕਿਯੋ ਕਲਜਾਨ ਸ੍ਵਾਮੀ,
ਪੰਥ ਗੁਰੂ ਗ੍ਰੰਥ ਸਾਚ ਆਨ ਬਾਨ ਟਾਰਜੋ।
ਦੀਨਤਾਈ ਛੀਨ ਓਟ ਅਚਲ ਪ੍ਰਬੀਨ ਏਕ,
ਟੇਢੇ ਜੇ ਮਲੀਨ ਬੁੱਧ ਸੁਧ ਕਰ ਤਾਰਯੋ।
ਢੋਲਕ ਛੈਨਣ ਕੀ ਛਬ ਸੇ ਮਨ ਮੋਹਿਤ ਹੈ ਜਿਨਕੀ ਵਰ ਬਾਨੀ।
ਸਿੰਘ ਫਿਰੈ ਮਸਤਾਨੇ ਕਿਤੇ ਪ੍ਰਭ ਕੇ ਜਪ ਕੀ ਜਿਨਕੇ ਤਨ ਕਾਨੀ।
ਗਾਜਤ ਰਾਜਤ ਬੀਚ ਦਿਵਾਨ ਅਹੇ ਉਪਮਾ ਜਿਨਕੀ ਸੁਖ ਦਾਨੀ।
"ਧਿਆਨ ਮ੍ਰਿਗਿੰਦ"ਬਕੁੰਠ ਪੁਰੀ ਸਦ ਪਾਸ"ਗੁਰੂ ਹਰਿ ਰਾਮ" ਸੁਜਾਨੀ।
ਦੋਖ ਹਰੇ ਕਲ ਮਾਹਿ ਕਲੇਵਰ ਸੇਵਕ ਜੇ ਵਰ ਭਾਗ ਮਿਲਾਏ।
ਵਾਹਿਗੁਰੂ ਮੁਖ ਮੰਤਰ ਦੈ ਦੁਰਕੀਸਨ ਕੋ ਸੁਰ ਈਸ ਬਨਾਏ।
ਤਾਰ ਲਏ ਭਵ ਸਾਗਰ ਤੇ ਜਮ ਕਾਗਰ ਫਾਟ ਸੁਖਾਗਰ ਪਾਏ।
ਕੇਹਰ ਧਿਆਨ ਬਖਾਨ ਕਰੋ ਜਸ ਸੋਇ ਸੁਜਾਨ ਨਮੋ ਸਿਰ ਨਜਾਏ।

(ਸਤਿਗੁਰੂ ਬਿਲਾਸ"ਕ੍ਰਿਤ ਸੰਤ ਧਿਆਨ ਸਿੰਘ ਜੀ)

# ਖਾਤਰ ਵਤਨ, ਬੇਵਤਨ ਹੋ ਜਾਇ ਕਿਹੜਾ?

[ ਵਲੋਂ ਸ੍ਰੀ ਮਾਨ ਗਿਆਨੀ ਸਰਦਾਰਾ ਸਿੰਘ ਜੀ "ਜੁਬਪ" ]

ਮੋਹ ਨੀਂਦ ਅਗਯਾਨ ਦੇ ਦੱਬਿਆਂ ਨੂੰ, ਹੋਕਾ ਗਯਾਨ ਦਾ ਮਾਰ ਜਗਾਣ ਆਏ।
ਚਿਰ ਵਿਛੜੇ ਗੇੜ ਚੌਰਾਸੀਆਂ ਜੋ, 'ਸ਼ਬਦ' ਗੁਰੂ ਦੇ ਨਾਲ ਮਿਲਾਣ ਆਏ।
ਭਰਮ ਭੂਤ ਤੇ ਪਾਪ ਸੰਤਾਪ ਨਿਸਚਰ, ਤਾਣ ਬਾਣ ਕਮਾਣ ਉਡਾਣ ਆਏ।
ਨਾਮ ਦਾਨ ਅਸ਼ਨਾਨ ਦੀ ਦਾਤ ਲੈਕੇ, ਧੁਰ ਅਰਸ਼ ਤੋਂ ਪਰਮ ਨਿਧਾਨ ਆਏ।
ਮਹਿਰਮ ਰਾਜ਼ ਸਨ ਰਬੀ ਖਜ਼ਾਨਿਆਂ ਦੇ, ਜੱਗ ਆਪ ਨੂੰ ਸ਼ੁਧ ਸਰਵੱਗ ਆਖੇ।
ਦੇਹ ਧਾਰੀ ਨੂੰ ਆਖਣਾ ਗੁਰੂ ਮੰਦਾ, ਐਪਰ ਗੁਰੂ ਤੋਂ ਕੌਣ ਅਲੱਗ ਆਖੇ?

—॰੦॰—॰੦॰—

ਉਚੀ ਅਣਖ ਵਾਲੇ, ਸਿਖੀ ਮਣਖ ਵਾਲੇ, ਵੀਰ ਵਿਛੁੜੇ ਗਲੀ ਮਿਲਾਣ ਵਾਲੇ।
ਗੋਤ, ਮੜ੍ਹੀ, ਮਸਾਣ, ਮੈਦਾਨ ਕਰਕੇ, ਜ਼ਾਤ ਪਾਤ ਦੀ ਝਾਤ ਮਿਟਾਣ ਵਾਲੇ।
ਬਾਣੀ ਤੇਜ਼ ਖੰਡਾ, ਸੇਵਾ ਹਥ ਝੰਡਾ, ਮਨਮੱਤ ਦਾ ਤਖਤ ਉਲਟਾਣ ਵਾਲੇ।
ਜਗ--ਜੌਹਰੀ ਫਿਰਣ ਅਨੇਕ ਭਾਂਵੇਂ, ਹੀਰਾ ਪਰਖਦੇ ਕੋਈ ਪਛਾਣ ਵਾਲੇ।
ਪਰੋਪਕਾਰ ਨੇ 'ਖੁਦੀ' ਜਾਂ ਜੁਦੀ ਕੀਤੀ, ਦਿਲੋਂ ਦੂਰ ਸਭ ਸੋਗ-ਸੰਤਾਪ ਹੋ ਗਏ।
ਮਹਿਮਾਂ ਸੰਤ ਦੀ ਵੇਦ ਨਾ ਜਾਣ ਸੱਕੇ, "ਗੁਰੂ" ੨ ਕਰਦੇ ਗੁਰੂ ਆਪ ਹੋ ਗਏ।

—॰੦॰—॰੦॰--

ਮਸਤ ਗੋਤ-ਗੁਲਾਮੀ ਦੇ ਨਸ਼ੇ ਅੰਦਰ, ਬਾਝੋਂ ਆਪਦੇ ਟੁੰਬ ਜਗਾਏ ਕਿਹੜਾ?
ਸ਼ਹੀਦੀ ਲਾੜਿਆਂ ਨੈਣਾਂ ਦੇ ਤਾਂਤਿਆਂ ਨੂੰ, ਲਾੜੀ ਮੌਤ ਦੇ ਨਾਲ ਪਰਨਾਏ ਕਿਹੜਾ?
ਦੀਨਾਂ ਵਾਸਤੇ ਦੁਖੱੜੇ ਕੌਣ ਝੱਲੇ? ਖਾਤਰ ਵਤਨ ਬੇਵਤਨ ਹੋ ਜਾਏ ਕਿਹੜਾ?
ਦੇਣਾ ਹੋਰਾਂ ਨੂੰ 'ਮਰਨ' ਉਪਦੇਸ਼ ਸੌਖਾ, ਮਰ ਜੀਵੜਾ ਹੋਇ ਦਿਖਾਏ ਕਿਹੜਾ?
ਅਜ ਲੋੜ ਸਾਨੂੰ ਤੇਰੇ ਮਿਸ਼ਨ ਦੀਏ, ਵੱਲ ਵਤਨ ਦੇ ਕਰੀਂ ਖਿਆਲ ਛੇਤੀ!
ਸੇਵਕ ਸਹਿਕਦੇ 'ਹਰੀ' ਵਿਜੋਗ ਅੰਦਰ, ਭੈਣੀ ਵਾਲਿਆ! ਦਰਸ ਦਖਾਲ ਛੇਤੀ!

—॰੦--॰੦॰--

ਬੋਲ ਸੱਚ ਦਾ ਏ, ਜੇਕਰ ਅੱਜ ਆਵੋ, ਜਿੰਦ ਹੁਕਮ ਤੋਂ ਘੋਲ ਘੁਮਾ ਦਈਏ!
'ਦੀਨ--ਦਯਾਲ' ਸਿਰ--ਤਾਜ ਟਿਕਾ ਦਈਏ, ਜ਼ੋਰ ਜ਼ੁਲਮ ਦਾ ਤਖਤ ਉਲਟਾ ਦਈਏ!
'ਸਤਿ ਸ੍ਰੀ ਅਕਾਲ' ਗਜਾ ਕਰਕੇ, ਸੱਤੇ ਦੀਪ ਨੌਂ ਖੰਡ ਕੰਬਾ ਦਈਏ!
ਲਾਂਬੂ ਧਰਤ ਅਕਾਸ਼ ਨੂੰ ਲਾ ਦਈਏ, ਨਹੀਂ ਤਾਂ, ਨਾਮ ਤੋਂ 'ਸਿੰਘ' ਹਟਾ ਦਈਏ!
ਹਾ ਹਾ ਕਾਰ! ਅਪਾਰ ਸੰਸਾਰ ਮੱਚੀ, ਦੁਖੀ ਦੀਨਾਂ ਦੀ ਸੁਣਨ ਪੁਕਾਰ ਆ ਜਾ!!
ਰਮਣ ਵਾਲਿਆ ਸੱਤ ਦੇ ਰਿਦੇ ਅੰਦਰ! 'ਰਾਮ' ਰੂਪ ਹੋ ਸਿੰਘ "ਸਰਦਾਰ" ਆ ਜਾ!!

# ਤੁਸੀਂ ਆਓ ! ਛੇਤੀ ਨਾ ਦੇਰੀਆਂ ਲਾਓ !

( ਵਲੋਂ ਸਰਦਾਰ ਅਵਤਾਰ ਸਿੰਘ ਜੀ "ਅਜ਼ਾਦ" )

ਮੈਂ ਰਾਹਾਂ ਤੱਕ ਤੱਕ ਹਾਰੀ ਦੁਖਯਾਰੀ !
ਪਰ ਤੁਸਾਂ ਨਾ ਪਰਤੇ, ਹੇ ਰੂਪ ਮੁਰਾਰੀ !
ਹੁਣ ਮਿਨਤਾਂ ਕਰਦੀ ਜੀ ! ਨਾ ਤਰਸਾਓ !
ਤੁਸੀ ਆਓ ਛੇਤੀ ਨਾ ਦੇਰੀਆਂ ਲਾਓ !

—*—*—

ਵੇ ਚੀਨੀ ਵਾਲ਼ੇ ! ਵੇ ਮਸਤ ਅਲਸਤੀ !
ਮੈਂਨੂੰ ਲੈ ਗਈ ਲੁਟਕੇ ਤੇਰੇ ਨੈਨਾਂ ਦੀ ਮਸਤੀ !
ਪਾ ਗਲ ਵਿਚ ਪੱਲੂ ਕਹਾਂ ਸਦਕੜੇ ਆਓ !
ਮੈਂ ਜਾਵਾਂ ਘੋਲੀ ਨਾ ਦੇਰੀਆਂ ਲਾਓ !

—*—*—

ਵੇ ਸੋਹਣੇ ਸਵਾਰਾ ! ਵੇ ਬਾਂਕਿਆਂ ਢੋਲਾ !
ਮਿਰਿਆਂ ਅੰਝੂਆਂ ਥੀ ਨਿਜ ਚਰਨ ਭਿਗੋਲਾ !
ਹੁਣ ਬੀਤ ਗਏ ਜੁਗ ਨੇ ਕਦੇ ਫੇਰਾ ਵੀ ਪਾਓ !
ਮਿਰੇ ਪ੍ਰੀਤਮ ਆਓ, ਨਾ ਦੇਰੀਆਂ ਲਾਓ !

—*—*—

ਪਏ ਦੇਂਦੇ ਕੂਕਾਂ, ਨਿੱਤ ਨੀ ਮਸਤਾਨੇ !
ਹਾਂ, ਆਂਹਿੰਦੇ ਨੀ ਸਜਣਾ ! ਨਾ ਜੋੜ ਬਹਾਨੇ !
ਇਹ ਨੈਨ ਨੀ ਪਾਟੇ, ਭੁੱਲ ਦਰਸ ਦਿਖਾਓ !
ਸਤਿਗੁਰ ਜੀ ਆਓ, ਨਾ ਦੇਰੀਆਂ ਲਾਓ !

—*—*—

ਉਹ ਰੁੱਤ ਬਸੰਤ ਮਹਿਕੀ ਹੇ ਪਿਆਰੇ !
ਪਰ ਦਰਸਨਾਂ ਬਾਝੋਂ, ਫਿੱਕੇ ਨੇ ਨਜ਼ਾਰੇ !
ਪਏ ਪੰਛੀ ਵੀ ਆਖਣ-ਮਾਹੀਆ ! ਅੱਜ ਆਓ !
ਹੁਣ ਸਬਰ ਨਾ ਹੋਵੇ, ਨਾ ਦੇਰੀਆਂ ਲਾਓ !

—*—*—

# ਚੱਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ,

(ਵਲੋਂ ਸ੍ਰੀ ਮਾਨ ਗਯਾਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ)

ਸਮੇਂ ਦੀ ਕੁਚਾਲ ਨੇ ਭੁਚਾਲ ਆਂਦਾ ਦੇਸ ਵਿੱਚ,ਸਿੰਘ ਨ ਸੰਭਾਲ ਸੱਕੇ ਰਾਜ ਸਾਜ ਭਾਰਾ ਸੀ।
ਭਾਰਾ ਹੈ ਸੀ ਰੋਗ ਸੋਗ ਫੁੱਟ ਮਾਰੇ ਕੁੱਟ ਕੁੱਟ,ਪੁੱਟ ਪੁੱਟ ਬਾਗ ਸਤਲੁੱਜ ਬੀਚ ਡਾਰਾ ਸੀ।
ਡਾਰਾ ਸੀ ਗਵਾਂਢੀਆਂ ਨੇ ਜਾਲ ਆ ਬਸਾਲ ਸਾਰੇ,ਘਰ ਘਰ ਪੈਰ ਆ ਪਖੰਡ ਨੇ ਪਸਾਰਾ ਸੀ।
ਸਾਰਾ ਸੀ ਕਰਤਾਰ ਸਿੰਘਾ ਕਿਸੇ ਭੀ ਨ ਕਾਜ ਕੋਈ,ਚਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ।

—:o:—:o:—

ਹਾਰਾ ਸੀ ਨਸੀਬ ਜਦੋਂ ਖਾਲਸੇ ਨੇ ਆਲਸੇ ਹੋ, ਮਨ ਮੱਤ ਚੰਦ੍ਰੀ ਕੁਪੇਚ ਆਇ ਡਾਰਾ ਸੀ।
ਡਾਰਾ ਸੀ ਪ੍ਰਤਾਪ ਆਪ ਚੌੜ ਕਰ ਰੋੜ ਬੀਚ,ਪੰਥ ਗਾੜ੍ਹੀ ਨੀਂਦ ਸੁੱਤਾ ਜਾਗ ਨ ਸੰਭਾਰਾ ਸੀ।
ਭਾਰਾ ਸੀ ਬੇਸਾਰਾ ਪੰਥ ਗੁਰੂ ਗ੍ਰੰਥ ਬਾਣੀ ਭੁੱਲਾ,ਛਾਡ ਗੁਰ ਰੀਤੀਆਂ ਕੁਰੀਤੀਆਂ ਨੂੰ ਧਾਰਾ ਸੀ।
ਚਾਰਾ ਸੀ ਨ ਕੋਈ ਤਦੋਂ ਦਿਸਦਾ ਕਰਤਾਰ ਸਿੰਘਾ,ਡਾਵਾਂ ਡੋਲ ਹੋਇ ਰਿਹਾ ਬੇੜਾ ਬੇ ਸਹਾਰਾ ਸੀ।

—:o:—:o:—

ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,ਭੈਣੀ ਪਿੰਡ ਬੀਚ ਭਯੋ ਭਾਨ ਉਜਯਾਰਾ ਸੀ।
ਪੂਰਨ ਪ੍ਰਤਾਪੀ ਨਾਮ ਜਾਪੀ ਥੱਾਪੀ ਸਿੱਖੀ ਸਾਖ,ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ,ਨਾਮ ਦਾ ਖਜਾਨਾ ਸਾਰੇ ਜੱਗ ਤੇ ਨਗਾਰਾ ਸੀ।
ਗਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ,ਕਾਮ ਕ੍ਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।

—:o:—:o:—

ਟਾਰਾ ਸੀ ਕੁਚਾਲਾਂ ਤੇ ਖ਼ਯਾਲਾਂ ਭੈੜੇ ਰੀਦਜਾਂ ਨੂੰ,ਬੰਦਯਾਂ ਨੂੰ ਗੁਰ ਸਿੱਖੀ ਰਾਸਤਾ ਦਿਖਾਰਾ ਸੀ।
ਪਿੰਡਾਂ ਵਿਚ ਚੱਕਰ ਲਗਾਇਕੇ ਵਧਾਈ ਸਿੱਖੀ,ਤਿੱਖੀ ਚਾਲ ਨਾਲ ਮਨ ਮੱਤ ਤਾਈਂ ਗਾਰਾ ਸੀ।
ਗਾਰਾ ਸੀ ਜੋ ਪਿੰਡਾਂ ਵਿਚ ਚੋਰੀ ਯਾਰੀ ਡਾਕਿਆਂ ਦਾ ਨਾਮ ਦੀ ਨਦੀ ਚਲਾਇ ਸਾਰਾ ਧੋਇ ਡਾਰਾ ਸੀ।
ਡਾਰਾ ਸੀ ਵਿਹਾਰ ਕਰਤਾਰ ਸਿੰਘਾ ਸ਼ਬਦਾਂ ਦਾ,ਸੈਇਆਂ ਜੀਆਂ ਭੁਲਿਆਂ ਨੂੰ ਤੁਰਤ ਸੁਧਾਰਾ ਸੀ।

—:o:—:o:—

ਧਾਰਾ ਸੀ ਚਲਾਈ ਸੋਹਣੀ ਨਾਮ ਦੀ ਫੜਾਈ ਮਾਲਾ,ਆਹੱਲਾ ਕਾਮ ਕੀਨਾ ਨਾਮ ਦੇਸ ਮੇਂ ਬਿਥਾਰਾ ਸੀ।
ਸੈਂਕੜੇ ਸਜਾਇ ਸਿੰਘ ਜਿੱਥੇ ਜਾਇ ਪੈਰ ਧਰੇ,ਬੜੇ ਰੁਹਬ ਦਾਬ ਵਾਲਾ ਸੁੰਦਰ ਦੀਦਾਰਾ ਸੀ।
ਜਿਥੇ ਜਾਇ ਬਹਿੰਦੇ ਕਹਿੰਦੇ ਨਾਮ ਦੀ ਵਡਾਈ ਭਾਰੀ,ਨਾਮ ਬਿਨਾ ਬਾਬੇ ਜੀ ਨੂੰ ਕੁਝ ਨ ਪਯਾਰਾ ਸੀ।
ਸਾਰਾ ਸੀ ਇਹ ਭੇਦ ਕਰਤਾਰ ਸਿੰਘਾ ਉਨਾ ਕਹਯਾ,ਜਿਨਾ ਆਪ ਬਾਬੇ ਜੀ ਨੂੰ ਨੇਤ੍ਰੀਂ ਨਿਹਾਰਾ ਸੀ।

—:o:—:o:—

# ( ਚੀਨੀ ਵਾਲਾ ਸਤਿਗੁਰੂ ਪਿਆਰਾ )

ਲੇਖਕ ਊਧਮ ਸਿੰਘ 'ਆਜਜ਼' ਸੰਧੂ ਚੱਕ ੧੦੯ ਨਰੈਣ ਗੜ੍ਹ ਖਾਸ (ਲਾਇਲ ਪੁਰ)

ਵਾਹ ਰੇ ਬਸੰਤ ਕੰਤ ਹੂਆ ਹੈ ਮਿਲਾਪ ਆਜ,ਸ੍ਰੀ ਗੁਰੂ ਰਾਮ ਸਿੰਘ ਜਾਮਾ ਪ੍ਰਗਟਾਏ ਹੈਂ,
ਦੁਸ਼ਟਾਂ ਸੰਘਾਰਨੇ ਕੋ,ਭਵਜਲ ਤਾਰਨੇ ਕੋ,ਸੰਤਨ ਉਬਾਰਨੇ ਕੋ ਦੇਸ਼ ਹਿਤ ਆਏ ਹੈਂ,
ਧੰਨ ਮਾਤਾ ਪਿਤਾ ਅਤੇ ਕੁਲ ਜਿਸ ਜਨਮ ਹੂਆ,ਦੇਸ਼ ਭੂਮ ਧੰਨ ਭਾਗ ਬਡੇ ਗੁਰ ਪਾਏ ਹੈਂ,
ਦਰਸ ਪਰਸ ਹੋਣ ਸੰਗਤਾਂ ਨਿਹਾਲ ਸਭ,ਆਜਜ਼ੋਂ ਕੋ ਆਨ ਗੁਰੂ ਮੰਤਰ ਦ੍ਰਿੜਾਏ ਹੈਂ,

--:o:--:o:--

ਪ੍ਰਗਟੇ ਗੁਪਾਲ ਲਾਲ ਆਣ ਕਲੂ ਕਾਲ ਮਾਂਹ,ਭਏ ਹੈਂ ਨਿਹਾਲ ਸਭੀ ਕਰਕੇ ਦੀਦਾਰਾ ਹੈ,
ਰੋਗੀਓਂ ਕੇ ਰੋਗ ਟਾਰੇ,ਦੋਖੀਉਂ ਕੇ ਦੁਖ ਹਾਰੇ,ਪਾਪਨ ਜਹਾਜ਼ ਭਰੇ ਪਾਰ ਆ ਉਤਾਰਾ ਹੈ,
ਕਸ਼ਟ ਕਲੇਸ ਦੂਰ ਭਏ ਸਭ ਭੋਗੀਉਂ ਕੇ,ਕਰੀ ਕਲਯਾਣ ਦੁਖ ਕਾਟ ਡਾਰੋ ਭਾਰਾ ਹੈ,
ਭਾਰਤ ਕੀ ਭੂਮ ਵਿਖੇ ਅਤਿ ਹੀ ਆਨੰਦ ਭਯੋ,ਚੀਨੀ ਵਾਲੇ ਗੁਰੂ ਜਬ ਲੀਉ ਅਵਤਾਰਾ ਹੈ,

--:o:--:o:--

ਪਾਪ ਤੇ ਪਖੰਡ ਸਭ ਉਡ ਗਏ ਦੇਸ਼ ਵਿਚੋਂ,ਉਡ ਗਿਉ ਕੂੜ ਦੇਖ ਤੇਜ ਗੁਰੂ ਭਾਰਾ ਹੈ,
ਭਾਨ ਪ੍ਰਤਾਪ ਸੋਮ ਸੀਤਲ ਸਮਾਨ ਚੰਦ, ਸਨਮੁਖ ਵੇਖ ਸਕੇ ਕੋਈ ਨਾ ਪਿਆਰਾ ਹੈ,
ਸਚਾ ਹਿਤਕਾਰੀ,ਉਪਕਾਰੀ,ਪੱਕਾ ਨਾਮਧਾਰੀ,ਸਮ ਦ੍ਰਿਸ਼ਟ ਚੀਨੀ ਵਾਲਾ ਸਤਗੁਰੂ ਪਿਆਰਾ ਹੈ,
ਯੱਗ ਹੋਮ ਜਾਤੀ ਕੋਈ ਸਭ ਆਕੇ ਮਾਂਹ,"ਆਜਜ਼ਾਂ" ਨੇ ਆਣ ਅਗੇ ਹਾਥੋਂ ਕੋ ਪਸਾਰਾ ਹੈ,

--:o:--:o:--

ਰਾਮ ਮ੍ਰਿਗੇਸ਼, ਉਪਦੇਸ਼ ਇਹ ਵਿਸ਼ੇਸ਼ ਦੀਉ,ਰਖੋ ਸਦਾ ਯਾਦ ਤੁਮ ਕੇਸੀਂ ਅਸ਼ਨਾਨ ਕੋ,
ਫੀਮ,ਭੰਗ,ਮਾਸ,ਮੱਧ,ਚੋਰੀ,ਯਾਰੀ,ਠੱਗੀ,ਝੂਠ,ਇਨ ਕੋ ਤਯਾਗ ਮਨ ਰਖੋ ਗੁਰੂ ਧਯਾਨ ਕੋ,
ਰਾਖਸ਼ ਸੰਘਾਰ,ਗਊ ਦੀਨ ਪ੍ਰਤਿਪਾਲ ਕਰੋ,ਪਾਪੀਆਂ ਕੇ ਤੋੜ ਦੀਆ ਕਰੋ ਅਭਿਮਾਨ ਕੋ,
ਨਾਮ ਦਾਨ ਸੰਗ ਸਨਮਾਨ ਕਰੋ ਸੰਤਨ ਕਾ,ਗੁਨੀਉ ਕੇ ਪਾਸ ਬੈਠ ਸੀਖੋ ਗੁਰੂ ਗਯਾਨ ਕੋ,

--:o:--:o--

ਇਖਲਾਖ, ਇਤਫਾਕ, ਕਰੋ ਪ੍ਰੇਮ ਨੇਮ ਪਾਕ,ਧਰਮ ਕਰਮ ਧਾਰੋ,ਸੁਚ ਰਖੋ ਖਾਨ ਕੋ,
ਦਾਤਨ ਮਹਾਨ ਕਰੋ ਬਹੁਰ ਅਸ਼ਨਾਨ ਕਰੋ,ਗੜਵਾ ਲੈ ਧਾਵੋ ਕਿੰਤੂ ਪ੍ਰਥਮ ਮਦਾਨ ਕੋ,
ਆਪਣੀ ਕਮਾਈ ਵਿਚੋਂ ਦਿਉ ਦਸਵੰਧ ਸਦਾ,ਸ੍ਰਿਸ਼ਟੀ ਕੀ ਦੂਰ ਕਰੋ ਨੀਚਤਾ ਗਲਾਨ ਕੋ,
ਸੀਲ ਸੰਤੋਖ ਧਰ ਸਤਿਗੁਰੂ ਦਾ ਨਾਮ ਰਟੋ,'ਆਜਜ਼' ਨਾ ਤਜੋ ਨਾਮ ਦਾਨ ਇਸ਼ਨਾਨ ਕੋ,

--:o:--:o:--

# 'ਕੁਦਰਤ ਸ੍ਵਾਗਤ ਦਾ ਨਾਦ ਵਜਾਇਆ ਏ,'

(ਸ਼ੇਰ ਸਿੰਘ ਜੀ "ਹੰਸ" ਗੁਜਰਾਂ ਵਾਲਾ)

ਚੀਨੀ ਵਾਲੇ ਦਾ ਆਗਮਨ ਸੁਣ ਕੇਤੇ, ਸਾਰੇ ਵਿਸ਼੍ਵਨੇ ਮੰਗਲ ਗਾਇਆ ਏ॥
ਚੋਲਾ ਪਹਿਨ ਬਸੰਤੀ ਰੰਗਾਦਾਏ, ਜੜ ਜੰਤੂ ਵੀ ਅਜ ਪੁਲਕਾਇਆ ਏ॥
ਬਾਗੋ ਬਾਗ ਹੋਏ ਸਾਰੇ ਬਾਗ ਵੇਖ, ਰਲ ਭੌਰਿਆਂ ਮੰਡਲ ਗੁੰਜਾਇਆ ਏ॥
ਨ੍ਹਾਹ ਧੋ ਕੇ ਟਹਿਣੀਆਂ ਪਤਿਆਨੇ, ਖੁਸ਼ੀ ਖੁਸ਼ੀ ਦਾ ਰਾਗ ਅਲਾਇਆ ਏ॥
ਫਲ ਫੁਲ ਤੇ ਸ਼ਾਖਾਂ ਡੋਡੀਆਂ ਤੇ, ਯੌਬਨ ਮਾਰਕੇ ਠਾਠਾਂ ਆਇਆ ਏ॥
ਕਿਤੇ ਬੈਠਕੇ ਬੁਲ ਬੁਲਾਂ ਗੀਤ ਗਾਵਣ, ਅਖਾੜਾ ਕੁਮਰੀਆਂ ਖੂਬ ਜਮਾਇਆ ਏ॥
ਲੌ ਜੀ ਸੂਰਜ ਭਗਵਾਨ ਵੀ ਉਦੇ ਹੋਕੇ, ਜ਼ਰੀ ਬਾਦਰਾ ਆਨ ਵਿਛਾਇਆ ਏ॥
ਸੁਨੈਹਰੀ ਰੰਗ ਦੀਆਂ ਕਿਰਨਾਂ ਸੁਟਕੇ ਤੇ, ਜ਼ਰਰੇ ਜਰਰੇ ਨੂੰ ਖੂਬ ਚਮਕਾਇਆ ਏ॥
ਫੰਡ ਖੋਲ੍ਹਕੇ ਤੇਜ ਪ੍ਰਤਾਪ ਵਾਲਾ, ਖੁਲ੍ਹੇ ਦਿਲਦੇ ਨਾਲ ਵਰਤਾਇਆ ਏ॥
ਫਿਰੇ ਝੂਮਦਾ ਘੂਮਦਾ ਮਸਤ ਹੋਕੇ, ਐਸਾ ਹਰਸ਼ਦੇ ਨਾਲ ਹਰਸ਼ਾਇਆ ਏ॥
ਨਦੀਆਂ ਨਾਲੇ ਤੇ ਖੜਾਂ ਕੰਦਰਾਂ ਨੂੰ, ਤੇ ਕਾਇਨਾਤ ਨੂੰ ਜਗਮਗਾਇਆ ਏ॥
ਹਸੂੰ ਹਸੂੰ ਪਏ ਕਰਦੇ ਲੋਕ ਸਾਰੇ, ਹਰ ਇਕਨੇ ਸ਼ਗਨ ਮਨਾਇਆ ਏ॥
ਆਪਾ ਬਾਹਰ ਹੋਯਾ ਹੀਯਾ ਸਾਰਿਆਂ ਦਾ, ਮਾਰੇ ਖੁਸ਼ੀ ਦੇ ਉਮੰਡ ਮੰਡਾਇਆ ਏ॥
'ਹੰਸ, ਧਨਜ ਧਨਜ ਧੁਨੀ ਵਿਚ ਮਸਤ ਹੋਕੇ, ਕੁਦਰਤ ਸ੍ਵਾਗਤ ਦਾ ਨਾਦ ਵਜਾਇਆ ਏ॥

ਸੰਤ ਸਪੂਰਨ ਸਿੰਘਜੀ 'ਨਿਮਾਣਾਂ,ਗਿਲ ਚੱਕ ੧੧੪

ਆਈ ਰੁਤ ਬਸੰਤੀ ਪਿਆਰੀ ਖਿੜੀਆਂ ਕੁਲ ਗੁਲਜਾਰਾਂ।
ਕਿਤੇ ਗੁਲਾਬ ਰਵੇਲ ਚੰਬੇਲੀ ਫੁਲ ਫੁਲ ਦੇਣ ਬਹਾਰਾਂ।
ਕੁਦਰਤ ਮੁੱਖ ਧਵਾਕੇ ਰੁਖਾਂ ਨਵੀਂ ਪੁਸ਼ਾਕ ਪਹਨਾਈ।
ਪੰਛੀ ਗੀਤ ਹਜਾਰਾਂ ਗਾਕੇ ਕਰਦੇ ਚਾ ਮਲ੍ਹਾਰਾਂ।
ਕੀ ਬਨ ਪ੍ਰਬੱਤ ਤੇ ਘੁੱਗ ਵਸਤੀ ਧਰਤ ਅਕਾਸ਼ ਪਤਾਲੀਂ।
ਪੌਣ ਮੰਗਲ ਮਈ ਫਿਰ ਗਈ ਸਾਰੇ ਜਿਓ ਕਰ ਬਿਜਲੀ ਤਾਰਾਂ।
ਮੈ,ਵਾਲੀ ਵਿਚ ਹਿਜ਼ਰ, ਤੇਰੇ ਦੇ ਘੁਲ ਘੁਲ ਮੁਕਦੀ ਜਾਂਵਾਂ।
ਤਿਖੇ ਤੀਰ ਵਜਣ ਵਿਚ ਸੀਨੇ ਏਹ ਜੋ ਮੌਜ ਬਹਾਰਾਂ।
ਮੈ,ਭੁਲੀ ਮੈ,ਔਗਣਆਰੀ, ਓੜਕ ਹਾਂ ਪਰ ਤੇਰੀ।
ਬਖਸ਼ੋ ਮੇਹਰ ਕਰੋ ਘਰ ਆਵੋ ਦਰਸ ਕਰਾਂ ਦਿਲਠਾਰਾਂ।

# ( ਮੋੜੋ ਚੀਨੀ ਵਾਲਾ ਪਿਛਾ ਮੁਖ ਹੁਨਤੇ )

( ਵਲੋਂ ਗੋਪਾਲ ਸਿੰਘ "ਸ੍ਰੈਤਿੰਤ" ਨਗ੍ਰ ਦਦੂ ਬਾਜਵਾ ਸਿਆਲ ਕੋਟ )

ਹਾਲਤ ਵੇਖ ਆਕੇ ਆਪਨੇ ਬੂਟਿਆਂ ਦੀ, ਸਿੱਖੀ ਬਾਗ ਦੇ ਸਤਿਗੁਰੂ ਮਾਲੀਆ ਵੇ ॥
ਧੜਕ ਰਹੀ ਦੁਪੈਹਰ ਸਿਰ ਕੈਹਰ ਭਰੀ, ਪਾਣੀ ਦ੍ਰਸ ਦਾ ਛਿੜਕ ਹੁਨ ਵਾਲੀਆ ਵੇ ॥
ਫਲ ਟੁਕਣੇ ਨੂ ਕਾਂ ਦਾ ਲਾਂਦੇ, ਵਾੜੀ ਤੁਸਾਂ ਜੋ ਲਾਕੇ ਪਾਲੀਆ ਵੇ ॥
ਕਿਥੇ ਲਾਕੇ ਆਪ ਸਮਾਧ ਬੈਠੇ, ਕੇਈ ਸੁਕਕੇ ਭਜੀਆਂ ਡਾਲੀਆ ਵੇ ॥
ਚੰਦ ਮੁਖ ਦਖਾਓ ਸਭ ਦੁਖ ਜਾਵਨ, ਲਾਈ ਵਾਂਗ ਚਕੋਰ ਦੇ ਤਾੜ ਅਸਾਂ ॥
ਕਰੋ ਪੰਥ ਅਜ਼ਾਦ ਆ ਮੋੜ ਚੀਨੀ, ਬਿਰਹੋ ਨਾਲ ਲਿਆ ਦਿਲ ਸਾੜ ਅਸਾਂ ॥

—:o:—:o:—

ਇਕ ਘੜੀ ਨਾ ਬੀਤਦੀ ਦਰਸ ਬਾਝੋਂ, ਨੈਨ ਸੌਣ ਜਿਉਂ ਬੰਨ ਫੁਹਾਰ ਵਸਦੇ ॥
ਕਲੀ ਖੁਲਸੀ ਕਿਸ ਤਰਾਂ ਕੌਲ ਵਾਲੀ, ਸੂਰਜ ਰੂਪ ਸਮੁੰਦਰੋਂ ਪਾਰ ਵਸਦੇ ॥
ਲਗੀ ਕਰਦ ਵਿਛੋੜੇ ਦੀ ਦਰਦ ਸੀਨੇ, ਮੁਖ ਜਰਦ ਸਿਰ ਤੇ ਅੰਗਿਆਰ ਵਸਦੇ ॥
ਮਾਹੀ ਆਬ ਬਿਨਾ ਜੈਸੇ ਕਸ਼ਟ ਝਲੇ, ਸਵਾਤੀ ਬਿਨਾ ਚਾਤ੍ਰਕ ਨੇ ਲਚਾਰ ਵਸਦੇ ॥
ਹਰ ਥਾਂ ਰਮਨ ਹਾਰੇ ਦੁਸ਼ਟ ਦਮਨ ਹਾਰੇ, ਕਰੋ ਗਮਨ ਏਧਰ ਜਾਵਨ ਦੁਖ ਹੁਨਤੇ ॥
ਕਰੋ ਪੰਥ ਨੂੰ ਆਨ "ਸ੍ਰੈਤਿੰਤ੍ਰ" ਫਿਰ ਮੋੜ ਚੀਨੀ ਵਾਲਾ ਪਿਛਾਂ ਮੁਖ ਹੁਨਤੇ ॥

—:o:—:o:—

ਧਰਤ ਸਿੰਧ ਤੋਂ ਪਾਰ ਦੀ ਭਾਗ ਭਰੀ ਸਤਿਗੁਰੂ ਜੀ ਪਾਵਦੇ ਚਰਨ ਓਥੇ ॥
ਹੁੰਦੀ ਤ੍ਰਿਪਤ ਪੂਰੀ ਉਰੇ ਬੰਦਿਆਂ ਦੀ ਜੇੜੇ ਸਰਨ ਆਵਨ ਸੋਈ ਤਰਨ ਓਥੇ ॥
ਕਰੇ ਦਰਸ਼ ਹੁੰਦਾ ਸਹਸ ਜਗ ਅੰਦਰ ਕਟ ਘੱਤ ਦਾ ਹੈ ਜਨਮ ਮਰਨ ਓਥੇ ॥
ਹਰੇ ਹੋਵਦੇ ਚਿਤ ਸਰਧਾਲੂਆਂ ਦੇ ਸਬਦ ਰੂਪ ਵਰਖਾ ਜਦੋਂ ਕਰਨ ਓਥੇ ॥
ਵਿਚ ਸਿੱਕ ਦੇ ਗੁਜਰ ਗਏ ਸਾਲ ਕੇਈ ਸਤਿਗੁਰੂ ਜੀ ਆ ਫੇਰਾ ਪਾਣ ਕਦੋਂ ॥
ਪੂਰੀ ਆਸ ਨਾ ਹੋਈ "ਸ੍ਰੈਤੰਤ੍ਰੇ" ਦੀ ਸੁਆਸ ਪਤਾ ਨਾਂਹੀ ਮੁਕ ਜਾਣ ਕਦੋਂ ॥

—:o:—:o:—

# "ਇਕ ਅਤੀ ਸੁਆਦਲੀ ਵਾਰਤਾ"
# ਰਾਜਹੰਸ ਕੌਰ ਦੇ ਪਤ੍ਰ

( ਵਲੋਂ ਸ੍ਰੀਮਾਨ ਸੰਤ ਇੰਦ੍ਰ ਸਿੰਘ ਜੀ "ਚਕ੍ਰਵਰਤੀ" )

**ਪਯਾਰੀ ਭੈਣ ਸ਼ੀਲਾ !**

**ਸਤਿ ਸ੍ਰੀ ਅਕਾਲ**

ਮੇਰੇ ਏਥੇ ਆਜਾਣ ਤੋਂ ਪਿਛੋਂ ਅਜ ਹੀ ਤੁਹਾਡੇ ਪ੍ਰੇਮ ਪਤ੍ਰ ਦੇ ਦਰਸ਼ਨ ਹੋਏ ਹਨ। ਪਤ੍ਰ ਪੜ੍ਹਦਿਆ ਹੀ ਬਾਲ ਉਮਰਾ ਦੀਆਂ ਓਹ ਘੜੀਆਂ ਇਕ ਇਕ ਕਰਕੇ ਮੇਰੇ ਮਨ ਵਿਚ ਜਾਗ੍ਰਤ ਹੋ ਉਠੀਆਂ।

ਕੀ ਪਤਾ ਸੀ ਕਿ ਵੇਖਦਿਆਂ,੨ ਹੀ ਮੈਨੂ ਤੁਹਾਡੇ ਨਾਲੋਂ ਵਖ ਹੋ ਕੇ ਇਉਂ ਕਿਸੇ ਦੂਜੇ ਥਾਂ ਦਿਨ ਬਤੀਤ ਕਰਨੇ ਪੈਣਗੇ।

ਅਜ ਏਥੇ ਆਕੇ ਮੈਨੂ ਸਾਰੀਆ ਚੀਜਾਂ ਨਵੀਆਂ ਹੀ ਭਾਸ ਰਹੀਆਂ ਹਨ। ਸ਼ਹਿਰ ਨਵਾਂ ਹੈ,ਸ਼ਹਿਰ ਵਾਲੇ ਨਵੇਂ ਹਨ, ਘਰ ਨਵਾਂ ਹੈ,ਘਰ ਵਾਲੇ ਵੀ ਨਵੇਂ ਹਨ। ਇਸ ਨਵੀਂ ਦੁਨੀਆਂ ਵਿਚ ਮੇਰਾ ਨਿਵੀਨ ਜੀਵਨ ਅਰੰਭ ਹੋਯਾਏ। ਇਸ ਵੇਲੇ ਮੇਰੇ ਪਾਸ ਜੇ ਕੋਈ ਪੁਰਾਣੀ ਚੀਜ ਹੈ ਤਾਂ ਓਹ ਕੇਵਲ ਮੇਰੀ ਓਹੀ ਪਯਾਰੀ ਮਾਲਾ ਹੈ ਜੋ ਭਰਾ ਜੀ ਗੁਜਰਾਂ ਵਾਲੇ ਦੇ ਹੋਲੇ ਤੋਂ ਲੈਕੇ ਆਏ ਸਨ ਅਤੇ ਜਿਸਦਾ ਮੈ ਕਦੀ ਇਕ ਮਿੰਟ ਵੀ ਵਸਾਹ ਨਹੀ ਕਰਦੀ ਯਾਂ ਪੁਰਾਣੀ ਹੈ ਤੇਰੀ ਮਰੀ ਬਾਲ ਉਮਰਾ ਦੀ ਸੁਖ ਮਈ ਘੜੀ ਦੀ ਯਾਦ।

ਭੈਣ! ਏਥੇ ਮੈ ਸ਼ਰੀਰ ਕਰਕੇ ਹਰ ਪ੍ਰਕਾਰ ਸੁਖੀ ਹਾਂ ਪਰ ਮਨ ਕਰਕੇ ਸੁਖੀ ਨਹੀ। ਵਿਵਹਾਰਕ ਦੁਖ ਏਥੇ ਕੋਈ ਨਹੀ। ਪਰ ਇਕ ਸਾਧ ਸੰਗਤ ਦਾ ਵਿਛੋੜਾ ਹੈ। ਸਤ ਸੰਗਤ ਦਾ ਅਭਾਵ ਹੈ। ਪਯਾਰੇ ਚੀਨੀ ਵਾਲੇ ਸਤਿਗੁਰੂ ਦੇ ਸੁਨੇਹੇ—ਗੁਰੂ—ਜਸ ਸੁਨਾਣ ਵਾਲਾ ਕੋਈ ਨਹੀ। ਹਾਇ! ਸਾਧ ਸੰਗਤ ਦੀ ਯਾਦ ਔਂਦਿਆਂ ਹੀ ਕਲੇਜਾ ਮੂਹ ਨੂ ਔਂਦਾਂ ਏ। ਓਹ ਸੁਭਾਗਯ ਘੜੀ ਕਦੋਂ ਆਵੇ ਗੀ? ਜਦੋਂ ਮੈਂ ਮੁੜ ਮਾਨਾ-ਵਾਲੇ ਆਵਾਂ ਗੀ। ਸੰਤ ਬੂੜੀ ਵਾਲਿਆਂ ਦੇ ਦਰਸ਼ਨ ਕਰਕੇ ਚਰਨ ਪਰਸਾਂ ਗੀ। ਅੰਮ੍ਰਿਤ ਰੂਪ ਉਪਦੇਸ਼ ਸਰਵਨ ਕਰਾਂ ਗੀ। ਭੈਣ! ਇਕ ਗਲ ਜਰੂਰ ਹੈ,ਜਿਸ ਦਿਨ ਦੀ ਮੈਂ ਏਥੇ ਆਈ ਹਾਂ ਨਿਤਨੇਮ ਵਿਚ ਫਰਕ ਨਹੀ ਪੈਣ ਦਿਤਾ ਕੰਮ ਤੇ ਕੋਈ ਹੈ ਨਹੀ ਸੀ ਇਸ ਲਈ ਸੁਖਮਨੀ ਸਾਹਬ ਕੰਠ ਕਰ ਲਈ ਹੈ ਅਤੇ ਅੰਮ੍ਰਿਤ ਵਲੇ ਅਸ਼-ਨਾਨ ਕਰਕੇ ਦਿਨ ਚੜਦੇ ਨੂ ਢਾਈ ਮਾਲਾ ਪਕੀਆਂ ਫੇਰ ਲੈਨੀ ਹਾਂ ਫੇਰ ਸੂਰਜ ਦੀ ਟਿਕੀ ਨਿਕਲ ਦਿਆਂ ਹੀ ਚੰਡੀ ਦੀ ਵਾਰ ਦਾ ਭੋਗ ਪਾਕੇ ਅਰਦਾਸ ਕਰਕੇ ਦੂਜੀ ਬਾਣੀ ਪੜ੍ਹਦੀ ਹਾਂ। ਇਸ ਕਰਕੇ ਮੈ ਏਥੇ ਸੁਖੀ

ਹਾਂ। ਏਨਾ ਕੰਮਾਂ ਤੋਂ ਮੈਨੂ ਕੋਈ ਨਹੀਂ ਰੋਕਦਾ। ਹਾਂ ਸੱਸ ਜਰੂਰ ਟੋਕਦੀ ਰਹਿੰਦੀ ਏ ਕਈ ਵਾਰ ਤਾਂ ਏਥੋਂ ਤੀਕ ਵੀ ਆਖ ਦੇਂਦੀ ਏ ਕਿ "ਅਸਾਂ ਤੇ ਮਾਨਾ ਵਾਲੇ ਦਾ ਨਾਂਉ ਤੇ ਖਾਨ ਦਾਨੀ ਵੇਖਕੇ ਭੁਲ ਗਏ ਜੇ ਸਾਨੂ ਪਤਾ ਹੁੰਦਾ ਕਿ ਸਾਡੇ ਪੇਸ਼ ਇਸ ਭਾਈ-ਆਣੀ ਨੇ ਪੈਣਾ ਹੈ ਤਾਂ ਕਦੀ ਵੀ ਆਪਣੇ ਪੁਤ੍ਰ ਨੂ ਮਾਨਾ ਵਾਲੇ ਨਾ ਵਿਆਂਹਦੇ ਇਸਦਾ ਤੇ ਸਾਰਾ ਦਿਨ ਨ੍ਹੋਣਾ ਧੋਣਾ ਅਤੇ ਬੁੜ ਬੁੜਾਣਾ ਹੀ ਨਹੀ ਮੁਕਦਾ" ਭੈਣਾ! ਮੈਂ ਏਹ ਗਲਾਂ ਠੰਢੇ ਦਿਲ ਸੁਣਕੇ ਸ਼ਾਂਤੀ ਨਾਲ ਸਹਾਰ ਲੈਨੀ ਹਾਂ ਕਿਉਂਕਿ ਸਤਿਗੁਰੂ ਸਚੇ ਪਾਤਸ਼ਾਹ ਦਾ ਹੁਕਮ ਹੈ ਕਿ "ਬੋਲ ਕਬੋਲ ਸਭ ਦਾ ਸਹਿਜਾਣਾ ਜੇ ਕੋਈ ਕੁਛ ਮਾਰੇ ਤਾਂਵੀ ਖਿਮਾਂ ਕਰਨੀ ਤੁਹਾਡਾ ਰਖਕ ਗੁਰੂ ਹੈ।" ਸਤਿਗੁਰੂ ਸਚੇ ਪਾਤਸ਼ਾਹ ਦੇ ਇਸ ਹੁਕਮ ਨਾਮੇ ਨੂ ਦਿਨ ਵਿਚ ਕਈ ਵਾਰ ਪੜ੍ਹਿਆ ਕਰਦੀ ਹਾਂ ਇਸ ਤੋਂ ਚਿਤ ਨੂ ਬਹੁਤ ਕੁਝ ਧੀਰਜ ਤੇ ਸ਼ਾਂਤਿ ਪ੍ਰਾਪਤ ਹੋ ਜਾਂਦੀ ਏ। ਮਨ ਉਪਾਸ਼ਨਾ ਅਤੇ ਅਰਦਾਸ ਵਿਚ ਦਤ ਚਿਤ ਹੋਕੇ ਜੁੜ ਜਾਂਦਾ ਹੈ।

ਏਥੇ ਆਕੇ ਇੱਕੋ ਗਲੋਂ ਮੈਂਨੂ ਵਧੀਕ ਦੁਖ ਹੋਯਾਏ ਓਹ **ਕੁਸੰਗ ਵਿਚ ਵਾਸਾ ਤੇ ਮਰਯਾਦਾ (ਸੋਧ ਬਬੇਕ) ਦਾ ਭੰਗ ਹੋਣਾ ਹੈ।** ਮੇਰੇ ਸੋਹੁਰੇ ਅੰਗ੍ਰੇਜ਼ੀ ਵਿਦਯਾ ਅਤੇ ਪਛਮੀ ਰਹੁਰੀਤ ਦੇ ਪੁਜਾਰੀ ਹਨ। ਅੰਗ੍ਰੇਜ਼ਾਂ ਦੀ ਹੂ ਬ ਹੂ ਨਕਲ ਕਰਨੀ ਹੀ ਓਹ ਧਰਮ ਸਮਝਦੇ ਹਨ। ਤੇਰੇ ਜੀਜਾ ਜੀ ਪੱਛਮੀ ਫ਼ੈਸ਼ਨ ਦੇ ਅਪ ਟੂ ਡੇਟ ਜੈਂਟਲਮੈਂਨ ਹਨ। ਮੈਨੂ ਸਿਨੇਮਾਂ ਵੇਖਣ ਲਈ ਜ਼ੋਰ ਦੇਂਦੇ ਹਨ। ਥੀਏਟ੍ਰ ਵਿਚ ਜਾਣਾ ਤਾਂ ਓਹ ਆਪਣੇ ਨਿਤ ਨੇਮ ਵਿਚ ਦਾਖਲ ਸਮਝਦੇ ਹਨ ਬਹੁਤ ਜ਼ੋਰ ਦੇਣ ਤੇ ਇਕ ਦੋ ਵਾਰ ਮੈਂਵੀ ਨਾਲ ਜਾ ਚੁਕੀ ਹਾਂ। ਸੈਰ ਕਰਨ ਮੈਨੂ ਵੀ ਨਾਲ ਲੈ ਜਾਂਦੇ ਹਨ। ਪਰ ਜਦੋਂ ਮੈਂ ਸਾਧ ਸੰਗਤ ਵਲ ਚਲਣ ਲਈ ਆਂਹਦੀ ਹਾਂ ਤਾਂ ਅਸਲੋਂ ਹੀ ਚੁਪ ਹੋ ਜਾਂਦੇ ਹਨ। ਚੰਗਾ ਮੰਦਾ ਕੁਝ ਆਂਹਦੇ ਹੀ ਨਹੀਂ।

ਭੈਣਾਂ! ਕੀ ਦਸਾਂ ਤੂੰ ਸੁਣਕੇ ਸ਼ਾਇਦ ਗੁਸੇ ਹੀ ਹੋ ਜਾਵੇਂ। ਮੈਂ ਬਥੇਰਾ ਯਤਨ ਕੀਤਾ, ਪਰ ਮੈਂ ਵੀ ਇਸ ਹੜ ਵਿਚ ਬਹਿਣੋਂ ਨਾ ਰੁਕੀ ਅਰਥਾਤ ਏਥੇ ਆਕੇ ਮੇਰੀ ਮਰਯਾਦਾ ਨਾ ਰਹਿ ਸਕੀ। ਘਰ ਦੇ ਸਾਰੇ ਨਲਕੇ ਦਾ ਪਾਣੀ ਪੀਂਦੇ ਹਨ ਅਤੇ ਲੰਗਰ ਕਰਨ ਲਈ ਇਕ ਪਰਾਣੀ ਬ੍ਰਾਹਮਣ ਰਸੋਇਆ ਰਖਿਯਾ ਹੋਯਾ ਹੈ ਓਹ ਸਿਗ੍ਰਟ ਵੀ ਪੀਂਦਾਏ ਹਾਇ! ਏਹ ਆਖਣ ਤੋਂ ਪਹਿਲਾਂ ਮੇਰੇ ਏਹ ਪਾਪੀ ਪ੍ਰਾਣ ਨਿਕਲ ਹੀ ਕਿਉਂ ਨਾਂ ਗਏ ਓਸੇ ਦੇ ਹਥੋਂ ਰੋਟੀ ਮੈਂਵੀ ਖਾਂਦੀ ਹਾਂ। ਇਸ ਦੁਖ ਦਾ ਕੋਈ ਉਪਚਾਰ ਨਹੀ। ਮੈ ਤੇਰੇ ਜੀਜਾ ਜੀ ਨੂ ਕਈ ਵਾਰੀ ਆਖ ਚੁਕੀ ਹਾਂ ਕਿ "ਜੇ ਦਾਸੀ ਨੂ ਹੁਕਮ ਕਰੋ ਤਾਂ ਪ੍ਰਸ਼ਾਦ ਆਪਣੇ ਹਥੀਂ ਤਿਆਰ ਕਰਕੇ ਸਾਰੇ ਪ੍ਰੀਵਾਰ ਨੂ ਛਕਾਯਾ ਕਰਾਂ ਮੇਰੇ ਹੁੰਦਿਆਂ ਇਸ ਰਸੋਯੇ ਦੀ ਕੀ ਲੋੜ? ਕੀ ਏਹ ਸੇਵਾ ਤੁਹਾਡੀ ਏਹ ਦਾਸੀ ਨਹੀ ਕਰ ਸਕਦੀ ਮੈ ਹੋਰ ਕੀ ਕਰਨਾ ਹੈ ਜੇ ਹੁਕਮ ਹੋਵੇ ਸਭਨਾਂ ਜੋਗਾ ਜਲ ਖੂਹ ਤੋਂ ਭਰਕੇ ਲਿਆਕੇ ਪ੍ਰਸਾਦ ਤਿਆਰ ਕਰਿਆ ਕਰਾਂ" ਆਂਹਦੇ ਨੇ ਇਸ ਵਿਚ ਸਾਡੀ ਬੇ ਇਜ਼ਤੀ ਹੁੰਦੀਏ। ਆਹ! ਸਮੇਂ ਦਾ ਪ੍ਰਭਾਵ, ਥੀਏਟ੍ਰਾਂ ਵਿਚ

ਜਾਨਾ ਬੇਇਜ਼ਤੀ ਨਹੀਂ ? ਸਿਨੇਮਾਂ ਵਿਚ ਆਮ ਲੋਕਾਂ ਦੇ ਸੋਹੇ ਗਪਾਂ ਮਾਰਨੀਆਂ ਬੇਇਜ਼ਤੀ ਨਹੀ ? ਕਠਿਆਂ ਸੈਰ ਜਾਣਾ ਸਗੋਂ ਇਜ਼ਤ ਦੀ ਨਸ਼ਾਨੀ ਸਮਝ ਦੇ ਹਨ ਪਰ ਸਤਸੰਗ ਅਤੇ, ਸਤਿਗੁਰਾਂ ਦੀ ਪਵਿਤ੍ਰ ਮਰਯਾਦਾ, "ਜਹਾਂ ਕਹਾਂ ਕਾ ਛਕੈ ਪ੍ਰਸ਼ਾਦ । ਸਿਖ ਨਹੀ ਮੇਰਾ ਆਦਿ ਜੁਗਾਦ" ਦੀ ਵਰਤੋਂ ਕਰਨਾਂ ਬੇਇਜ਼ਤੀ ਵਿਚ ਦਾਖਲ ਹੈ । ਅਛਾ ਇਸ ਵਿਚ ਕਿਸੇ ਦਾ ਕੀ ਦੋਸ਼ ਹੈ ਸਮੇ ਦਾ ਪ੍ਰਭਾਵ ਅਤੇ ਮੇਰੇ ਭਾਗ ਹੀ ਅਜੇਹੇ ਹਨ। ਇਹ ਸੋਚਕੇ ਸ਼ੁਕਰ ਕਰਿਆ ਕਰਦੀ ਹਾਂ। ਜੋ ਦਿਨ ਤੇ ਰਾਤ ਉਸ ਦਾਤਾਰ, ਕਰਤਾਰ, ਪਯਾਰੇ ਚੀਨੀ ਵਾਲੇ ਸਿਰਜਨ ਹਾਰ ਦੀ ਯਾਦ ਵਿਚ ਗੁਜ਼ਾਰੇ, ਸਫਲ ਹੈ, ਸ੍ਰੇਸ਼ਟ ਹੈ। ਉਸ ਦਾਤਾਰ ਤੋਂ ਖਿਮਾਂ ਮੰਗਦੀ ਹਾਂ । ਮਨੁਖੀ ਜੀਵਨ ਦਿਨ ਅਤੇ ਰਾਤ ਵਾਂਗੂ ਸੰਜੋਗ, ਵਿਜੋਗ ਨਾਲ ਬੰਨ੍ਹਿਆ ਰਹਿੰਦਾ ਏ। ਤੁਸੀਂ ਆਪਣੀ ਚਿਠੀ ਵਿਚ ਬਹੁਤ ਸਾਰੀਆਂ ਗਲਾਂ ਪੁਛੀਆਂ ਹਨ । ਓਨਾ ਦਾ ਉਤਰ ਦੂਜੀ ਚਿਠੀ ਵਿਚ ਲਿਖਾਂ ਗੀ। ਸਰਲਾ ਨੂੰ ਪਿਆਰ।

ਤੇਰੀ ਪਯਾਰੀ ਭੈਣ

ਰਾਜ ਹੰਸ ਕੌਰ।

ਪਯਾਰੀ ! ਸੀਲਾਂ,

ਤੇਰੀ ਚਿਠੀ ਮਿਲੀ, ਤੇਰੇ ਵਿਆਹ ਦਾ ਹਾਲ ਪੜਕੇ ਮੇਰੀ ਹੈਰਾਨੀ ਦੀ ਕੋਈ ਹਦ ਨਾ ਰਹੀ। ਹਾਲਾ ਤੇਰੇ ਵਿਆਹ ਦੀ ਕੀ ਲੋੜ ਪਈ ਸੀ । ਭਲਾ ਜੇ ਕਰਨਾ ਜਰੂਰੀ ਹੀ ਸੀ ਤਾਂ ਕਿਉ ਨਾ ਕੋਈ ਗੁਰ-ਮੁਖ ਗੁਰ ਸਿਖਾਂ ਦਾ ਘਰ ਟੋਲਿਆ ? ਕੀ ਓਨ੍ਹਾ ਨੂੰ ਮੇਰੇ ਵਲ ਤੱਕ ਕੇ ਵੀ ਕੋਈ ਗਯਾਨ ਨਾ ਹੋਇਆ ?।

ਅਜ ਭਰਾ ਮੋਹਨ ਸਿੰਘ ਜੀ ਦੀਆਂ ਓਹ ਗਲਾਂ ਕਿਥੇ ਗਈਆਂ ਜੋ ਓਹ ਬੜੇ ਫਖ਼ਰ ਨਾਲ ਆਖਿਆ ਕਰਦੇ ਸਨ ਕਿ "ਸੀਲਾਂ" ਦਾ ਵਿਆਹ ਮੈ ਛੋਟੀ ਉਮਰਾਂ ਵਿਚ ਤੇ ਕੁਸੰਗੀਆਂ ਵਲ ਕਦੀ ਵੀ ਨਹੀ ਕਰਾਂਗਾ ਕਿਉਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ "ਜੋ ਸਾਰੇ ਬਹੀਰ ਨੂੰ ਏਹ ਹੁਕਮ ਸੁਣਾ ਦੇਣਾ ਜੋ ਪੰਦ੍ਰਾਂ ਸੋਲਾਂ ਸਾਲ ਤੋਂ ਘਟ ਕੁੜੀ ਕੋਈ ਨਾ ਵਿਆਹੇ" ਅਜ ਓਹ ਗਲਾਂ ਕਿਥੇ ਗਈਆਂ। ਤੇਰੇ ਪਿਤਾ ਜੀ ਤਾਂ ਅਪਣੇ ਆਪ ਨੂੰ ਪਕਾ ਨਾਮਧਾਰੀ ਹੋਣਦ ਦਾਹਵਾ ਕਰਦੇ ਹੁੰਦੇ ? ਕੀ ਹੁਣ ਓਹ ਵੀ ਛੋਟੀ ਤੋਂ ਛੋਟੀ ਤੈਨੂੰ ਆਪਣੇ ਘਰ ਤੋਂ ਵਿਦਾ ਕਰ ਦੇਣਾਂ ਚਾਹਦੇ ਹਨ। ਅਤੇ ਇਸਤੋਂ ਬਿਨਾਂ ਜਦੋਂ ਮੈ ਏਹ ਪੜਿਆ ਕਿ ਤੇਰਾ ਵਿਆਹ ਇਕ ਅਜੇਹੇ ਘਰ ਹੋਣ ਵਾਲਾ ਹੈ ਜੋ ਨਾਮਧਾਰੀ ਪੰਥ ਦੇ ਅਸੂਲਾਂ ਦੇ ਧਾਰਨੀ ਨਹੀ ਹਨ, ਤਾਂ ਮੇਰੇ ਦੁਖਾਂ ਦੀ ਕੋਈ ਹਦ ਨਾਂ ਰਹੀ।

ਭੈਣ ! ਮੇਰਾ ਏਹ ਅਨ ਭਵ ਹੈ, ਅਤੇ ਇਸ ਲਈ ਮੈ ਤੇ ਨਾਮਧਾਰੀ ਮਾਪਿਆਂ ਨੂੰ ਏਹੋ ਅਰਜ਼ ਕਰਾਂ ਗੀ ਕਿ ਇਕ ਨਾਮਧਾਰੀ ਬੱਚੀ ਨੂੰ ਇਸ ਨਾਲੋਂ ਤਾਂ ਸਗੋਂ ਮਾਰ ਦੇਣਾ ਚੰਗਾ ਹੈ। ਮੈ ਹੈਰਾਂਨ ਹਾਂ ਸਾਡੇ ਮਾਪੇ ਆਪਣੇ ਕਰਤੱਬ ਨੂੰ ਵਡਾਈ ਨਾਲੋ ਕਿਉਂ ਨੀਵਾਂ ਸਮਝਦੇ ਹਨ ? ਤੈਨੂੰ ਵੀ ਓਨ੍ਹਾ ਅਗੇ ਅਰਜ਼ ਕਰਨੀ ਚਾਹੀਦੀ ਏ ਕਿ ਮੈ ਸੁੰਦਰ ਕੋਠੀਆਂ ਤੇ ਚੰਗੇ ਚੰਗੇ ਮੰਦਰਾਂ ਨਾਲੋ ਕੁੱਲੀ ਵਿਚ ਰਹਿਕੇ ਆਪਣੇ ਧੰਨ ਭਾਗ ਸਮਝਾਂ ਗੀ। ਪਰ ਮੇਰਾ ਕੁਸੰ-

ਗੀਆਂ ਹਾਇ! ਮਾਸ ਸ਼ਰਾਬ ਖਾਣ ਵਾਲੇ ਰਈਸਾਂ ਨਾਲ ਵਾਹ ਨਾ ਪਏ। ਮੇਰੇ ਲਈ ਰੁੱਖਾ ਅਲੂਣਾਂ ਸਾਗ ਪੱਤ ਦੁਨੀਆਂ ਦੇ ਸਾਰੇ ਪਦਾਰਥਾਂ ਨਾਲੋਂ ਚੰਗਾ ਹੈ। ਭੈਣ! ਮੈ ਹਥ ਜੋੜਕੇ ਆਖਦੀ ਹਾਂ ਤੂੰ ਆਪਣੇ ਭਵਿਸ਼ਤ ਨੂੰ ਅੰਧਕਾਰ ਮਈ ਨਾ ਬਣਾਂਈ। ਹੋਰ ਕੀ ਲਿਖਾਂ। ਪੂਜ੍ਯ ਭਰਾ ਜੀ ਤੇ ਚਾਚਾ ਜੀ ਨੂ ਮੇਰੇ ਵਲੋਂ ਸਤਿ ਸ੍ਰੀ ਅਕਾਲ ਸੰਤਾ ਦੇ ਚਰਨਾਂ ਤੇ ਨਮਸ਼ਕਾਰ ਕਰਨੀ।

ਤੇਰੀ-----ਰਾਜ ਹੰਸ ਕੌਰ।

੩

ਪਯਾਰੀ ਸ਼ੀਲਾ,

ਤੇਰੀ ਚਿਠੀ ਮਿਲੀ ਪੜ੍ਹਕੇ ਬੜੀ ਹੈਰਾਨੀ ਹੋਈ। ਕੀ ਲੋਕ ਲਾਜ ਦੇ ਭੈ ਤੋਂ ਤੇਰੇ ਘਰ ਵਾਲੇ ਪਿਛੇ ਹਟ ਗਏ ਹਨ। ਕੀ ਲੋਕਾਂ ਦੀ ਰਾਇ ਅਗੇ ਓਨਾ ਦਾ ਬਿਬੇਕ ਬਿਲਕੁਲ ਹੀ ਦਬ ਗਿਆ? ਕੀ ਤੂਵੀ ਆਪਣੀ ਭਲਾਈ ਇਸੇ ਵਿਚ ਹੀ ਸਮਝੀਏ। ਸਾਡੀ ਕੌਮ ਦੀਆਂ ਕੁੜੀਆਂ ਆਪਣੇ ਵਿਆਹ ਸਬੰਧੀ ਕੁਝ ਵੀ ਨਹੀ ਕਹਿ ਸਕਦੀਆਂ? ਕੀ ਓਨਾ ਦਾ ਕੁਝ ਅਧਿਕਾਰ ਹੀ ਨਹੀਂ?

ਮੇਰੀ ਭੋਲੀ ਭੈਣ! ਤੂੰ ਲੋਕ ਲਾਜ ਨੂ ਥੋੜਾ ਚਿਰ ਅਲੱਗ ਕਰਕੇ ਕੁਝ ਵਿਚਾਰ ਤੋਂ ਕੰਮ ਲੈ। ਭਰਾ ਮੋਹਨ ਸਿੰਘ ਨੂ ਆਖ ਓਹ ਆਪਣੇ ਇਰਾਦੇ ਤੇ ਪਕੇ ਰਹਿਣ। ਅਤੇ ਨਾਲ ਹੀ ਚਾਚਾ ਜੀ ਨੂ ਵੀ ਅਜੇਹਾ ਕਰਨ ਤੋਂ ਰੋਕਣ ਜੇ ਭਰਾ ਜੀ ਦੀ ਗੱਲ ਚਾਚਾ ਜੀ ਨਾ ਮੰਨਣ ਤਾਂ ਓਹ ਤੇਰੇ ਵਿਆਹ ਦੇ ਕਿਸੇ ਕਾਰਜ ਵਿਚ ਵੀ ਹਿਸਾ ਨਾ ਲੈਣ ਅਤੇ ਤੈਨੂ ਵੀ ਆਪਣਾ ਇਰਾਦਾ ਸਾਫ ਦਸ ਦੇਣਾ ਚਾਹੀਦਾ ਏ ਕਿ "ਮੈ ਜੇ ਵਿਆਹ ਕਰਾਵਾਂ ਗੀ ਤਾਂ ਕਿਸੇ ਗੁਰਮੁਖ ਗੁਰਸਿਖ ਨਾਲ ਕਰਾਵਾਂਗੀ ਨਹੀ ਤੇ ਸਾਰੀ ਉਮਰ ਕੁਆਰੀ ਰਹਾਂਗੀ" ਕੁਸੰਗ ਵਿਚ ਪੈਕੇ ਗੁਰਸਿਖੀ ਵਲੋਂ ਮੂਹ ਮੋੜਨ ਨਾਲੋਂ ਮੈ ਮਰ ਜਾਣ ਨੂ ਵਧੀਕ ਚੰਗਾ ਸਮਝਦੀ ਹਾਂ। ਤੇਰੀ ਭਲਾਈ ਇਸੇ ਵਿਚ ਹੈ ਅਤੇ ਇਸੇ ਵਿਚ ਹੈ ਤੇਰੀ ਕਲਯਾਣ ਨਹੀ ਤੇ ਯਾਦ ਰਖ ਸਾਰੀ ਉਮਰ ਇਸ ਨਰਕ ਵਿਚੋਂ ਤੇਰਾ ਛੁਟਕਾਰਾ ਨਹੀਂ ਹੋਵੇਗਾ। ਏਹ ਮੈਂ ਸੁਣ ਲਿਆ ਹੈ ਕਿ ਤੇਰੇ ਹੋਣ ਵਾਲੇ ਸੌਹਰੇ ਰਈਸ ਹਨ ਮਹੱਲਿਆਂ ਅਤੇ ਕੋਠਿਆਂ ਦੇ ਮਾਲਿਕ ਹਨ, ਲਛਮੀ ਦੀ ਓਨ੍ਹਾਂ ਤੇ ਅਪਾਰ ਕਿਰਪਾ ਹੈ। ਏਹ ਸਭ ਕੁਝ ਹੈ। ਪਰ ਸਭ ਤੋਂ ਵਡੀ ਗਲ ਜੇਹੜੀ ਇਕ ਸਿਖ ਬੱਚੀ ਦੇ ਦਿਲ ਵਿਚ ਸਦੀਵ ਖਟਕਣ ਵਾਲੀ ਹੈ, ਓਹ ਹੈ ਓਨਾ ਦੀ ਸਤਿ ਸੰਗ ਵਲੋਂ ਨਿਰ ਇਛਤਾ। ਤੂੰ ਚਾਹਿਆ ਕਰੇਂਗੀ ਕਿ ਮੈਂ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਦੇ ਦਰਸ਼ਨ ਸ੍ਰੀ ਭੈਣੀ ਸਾਹਿਬ ਜਾਕੇ ਕਰਾਂ ਪਰ ਓਹ ਆਖਣਗੇ ਕਿ ਨਹੀ ਇਸ ਵਿਚ ਸਾਡੀ ਬੇ ਇਜ਼ਤੀ ਹੈ। ਤੂੰ ਥੇਟਰਾਂ ਵਿਚ ਜਾ ਸਕਦੀ ਏਂ। ਸਨੇਮਾ ਆਦਿ ਚੰਚਲ ਤਮਾਸ਼ਿਆਂ ਵਿਚ ਗਪਾਂ ਮਾਰ ਸਕਦੀ ਏਂ, ਪਰ ਸਤਿ ਸੰਗ ਦਾ ਦਰਵਾਜਾ — ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਦੇ ਦਰਸ਼ਨ। ਭੂਰੀ ਵਾਲੇ ਮਹਾਂ ਪੁਰਸ਼ਾਂ ਦਾ ਪਾਵਨ ਦੀਦਾਰ —— ਤੇਰੇ ਲਈ ਸਦੀਵ ਕਾਲ ਲਈ ਬੰਦ ਹੋ ਜਾਵੇਗਾ। ਭੈਣ, ਮੇਰੇ ਤੇ ਇਸਦੀ ਯਾਦ ਔਂਦਿਆਂ ਹੀ ਲੂੰ ਕੰਡੇ ਹੋ ਜਾਂਦੇ ਹਨ। ਆਹ! ਮੇਰੇ ਓਹ ਦਿਨ

ਅਜ ਕਿਥੇ ਗਏ। ਸੁਪਨੇ ਵਾਂਗੂ ਕੇਵਲ ਓਨਾਂ ਦੀ ਮਧੁਰ ਯਾਦਹੀ ਬਾਕੀ ਰਹਿ ਗਈ ਹੈ ਮੈਨੂੰ ਪਤਾ ਹੀ ਨਹੀ ਕਿ ਦੀਵਾਨ ਵਾ ਕੋਈ ਚਾਜ ਹੁੰਦੀ ਏ। ਸਾਡੇ ਘਰ ਜਿਥੇ ਹਮੇਸ਼ ਹੀ ਕੋਈ ਨਾਂ ਕੋਈ ਸਾਧੂ ਆਯਾ ਰਹਿੰਦਾ। ਪਿਆਰੇ ਚੀਨੀ ਵਾਲੇ ਦੇ ਮਸਤਾਨੇ ਸਦੀਵ ਗੁਰੂ ਜਸ ਸੁਣਾਦੇ ਹੀ ਰਹਿੰਦੇ। ਪਰ ਜਿਸ ਦਿਨ ਤੋਂ ਮੈਂ ਏਥੇ ਆਈ ਹਾਂ ਕਦੀ ਵੀ ਕਿਸੇ ਦੇ ਦ੍ਰਸਨ ਨਹੀਂ ਹੋਏ। ਫਿਰ ਸਤਿ ਸੰਗ ਦੀ ਤੇ ਗਲ ਹੀ ਕੀਏ ਓਸਦੀ ਪ੍ਰਾਪਤੀ ਦੀ ਤਾਂ ਏਥੇ ਪਰਲੈ ਤੀਕ ਵੀ ਆਸਨਹੀ ਹੋ ਸਕਦੀ। ਅਛਾ ਜੋ ਸਤਿਗੁਰੂ ਦੀ ਰਜਾ। ਮੇਰਾ ਕੋਈ ਪੂਰਬਲਾ ਕਰਮ ਕੀਤਾ ਹੋਯਾ ਹੀ ਅਗੇ ਆਇਆ ਹੈ। ਮੇਰੇ ਵਲੋਂ ਸਬਨਾਂ ਨੂੰ ਯਥਾ ਯੋਗ ਸਤਿ ਸ੍ਰੀ ਅਕਾਲ। ਹਾਂ ਸਚੀਂ ਮੈਂ ਸੁਣਿਆਂ ਸੀ ਕਿ ਐਤਕਾਂ ਪਯਾਰੇ ਚੀਨੀ ਵਾਲੇ ਸਤਿਗੁਰੂ ਦੀ ਵਰ੍ਹੇ ਗੰਢ, ਬਸੰਤ ਪੰਚਮੀ, ਦੇ ਗੁਰ ਪੁਰਬ ਦੀਆਂ ਤਿਆਰੀਆਂ ਮਾਨਾਂ ਵਾਲੇ ਵਿਖੇ ਬੜੇ ਉਤਸ਼ਾਹ ਨਾਲ ਹੋ ਰਹੀਆਂ ਹਨ ਜਿਸ ਵਿਚ ਪੰਥ ਦੇ ਮਸ਼ਹੂਰ ਵਿਦਵਾਨ ਸੰਤ ਦ੍ਰਸਨ ਦੇਣਗੇ ਮੈ ਏਹ ਵੀ ਸੁਣਿਆ ਹੈ ਕਿ ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਇਕ ਦਿਨ ਦ੍ਰਸਨ ਦੇਣਗੇ।

ਜੇ ਏਹ ਗਲ ਸਚ ਹੋਵੇ ਤਾਂ ਮੈਨੂੰ ਚਿਠੀ ਲਿਖਣੀ ਫੇਰ ਮੈਂਵੀ ਆਕੇ ਦ੍ਰਸਨ ਕਰਕੇ ਜਨਮ ਸਫਲਾ ਕਰ ਜਾਵਾਂਗੀ। ਜੇ ਹੋ ਸਕਿਆ ਤੇਰੇ ਜੀਜਾ ਜੀ ਨੂੰ ਵੀ ਨਾਲ ਲਿਆਵਾਂ ਗੀ। ਮੈ ਓਨਾਂ ਅਗੇ ਇਕ ਦਿਨ ਅਰਜ ਕੀਤੀ ਸੀ 'ਓਹ ਮੰਨ ਗਏ ਸਨ। ਆਹਦੇ ਸਨ ਸਾਡੀ ਨਿਗਾਹ ਵਿਚ ਤੇ ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇਕੋ ਹੀ ਰੂਪ ਹਨ। ਭੈਣ! ਏਹ ਗਲ ਸੁਣਕੇ ਮੈਤਾਂ ਫੁਲੀ ਨਾਂ ਸਮਾਈ। ਹੁਣ ਤੇ ਮੈਂਨੂੰ ਏਹ ਵੀ ਅਮੈਦ ਹੋ ਗਈਏ ਕਿ ਖਬਰੇ ਓਹ ਭਜਨ ਵੀ ਪੁਛ ਲੈਣ। ਅਗੇ ਜੋ ਸਤਿਗੁਰੂ ਨੂੰ ਭਾਵੇ।

ਤੇਰੀ, ਰਾਜ ਹੰਸ।

(੪)

ਪਯਾਰੀ ਭੈਣ ਸ਼ੀਲਾਂ,

ਅਜ ਤੈਨੂੰ ਏਹ ਚਿਠੀ ਲਿਖਣ ਲਗਿਆਂ ਮੈਨੂੰ ਬਹੁਤ ਹੀ ਖੁਸ਼ੀ ਹੋ ਰਹੀਹੈ। ਭਰਾ ਮੋਹਨ ਸਿੰਘ ਜੀ ਦੀ ਚਿਠੀ ਆਈਏ। ਓਸਨੂੰ ਪੜ੍ਹਕੇ ਮੇਰੀ ਪਸੰਨਤਾ ਦੀ ਤੇ ਕੋਈ ਹਦ ਨਾਂ ਰਹੀ। ਅਤੇ ਖੁਸ਼ੀ ਨੂੰ ਮੈਂ ਪਤ੍ਰ ਵਿਚ ਅੰਕਿਤ ਕਰਨੋਂ ਅਸਲੋਂ ਹੀ ਆਸਮਰੱਥ ਜਾਪਦੀ ਹਾਂ। ਭਰਾ ਜੀ ਨੇ ਲਿਖਯਾਏ ਕਿ "ਮੈ ਕਿਸੇ ਵੀ ਹਾਲਿਤ ਵਿਚ ਸ਼ੀਲਾ ਦਾ ਵਿਆਹ ਇਸ ਅਵੱਸਥਾ ਵਿਚ ਨਹੀ ਕਰ ਸਕਦਾ ਓਨਾ ਨੇ ਮੈਨੂੰ ਤੇ ਏਥੋਂ ਤੀਕ ਲਿਖ ਦਿਤਾ ਹੈ ਕਿ "ਰਾਜਹੰਸ" ਸ਼ੀਲਾ ਦੇ ਵਿਆਹ ਬਾਰੇ ਤੈਨੂੰ ਇਸ ਤਰਾਂ ਘਬਰਾਨ ਦੀ ਕੋਈ ਵੀ ਲੋੜ ਨਹੀ। ਮੈ ਆਪਣੀ ਪਯਾਰੀ ਭੈਣ ਸ਼ੀਲਾ ਦੀ ਲੋਕ ਲਾਜ ਦੇ ਅਨੁਚਿਤ ਬਾਰ ਤੋਂ ਰਖਿਆ ਕਰਾਂਗਾ ਅਤੇ ਸ਼ੀਲਾਂ ਦਾ ਵਿਆਹ ਪੂਰਨ ਗੁਰਮਤ ਅਨੁਸਾਰ ਸਤਿ-ਗੁਰਾਂ ਦੀ ਹਜ਼ੂਰੀ ਵਿਚ ਹੀ ਹੋਵੇਗਾ।"

ਭੈਣ ਸ਼ੀਲਾ। ਮੇਰਾ ਵੀ ਤੈਨੂੰ ਇਹੋ ਉਪਦੇਸ਼ ਹੈ ਕਿ ਲੋਕ ਲਾਜ ਦੀ ਹਨੇਰੀ ਭਾਂਵੇ ਕਿਤੇ ਵੀ ਪ੍ਰਬਲ ਵੇਗ ਵਿਚ ਹੀ

ਕਿਉਨਾਂ ਵਗੇ। ਪਰ ਤੈਨੂ ਚਟਾਂਨ ਵਾਂਗੂ ਅਚੱਲ ਰਹਿਣਾ ਚਾਹੀਏ। ਜਿੰਨ੍ਹਾ ਭੈਣਾਂ ਦੇ ਮੋਹਨ ਸਿੰਘ ਜੇਹੇ ਬਵੇਕ ਸ਼ੀਲ ਭਾਈ ਹੋਣ,ਕੀਓਨਾ ਦੇ ਦ੍ਰਿੜ ਅਰਾਦੇ ਨੂ ਕਦੀ ਕੋਈ ਹਲਾ ਸਕਦਾ ਏ ? "ਲੋਕ ਲਾਜ ਦਾ ਉਪਾਸ਼ਕ ਅਤੇ ਅੰਧ ਪਰੰਮ-ਪਰਾਂ ਦਾ ਗੁਲਾਮ ਭਾਰਤ ਅਸਾਂ ਅਬੋਧ ਬਾਲਕਾਵਾਂ ਉਤੇ ਆਪਣੇ ਕਠਿਨ ਸਸਤ੍ਰਾਂ ਦੇ ਵਾਰ ਕਰਨ ਤੋਂ ਕਦੀ ਵੀ ਬਾਜ ਨਾ ਆਇਗਾ" ਇਸ ਖਯਾਲ ਨਾਲ ਤੈਨੂ ਹੁਨ ਬਹੁਤੀ ਸੋਚ ਕਰਨ ਦੀ ਜਰੂਰਤ ਨਹੀ। ਅਕਾਲ ਪੁਰਖ ਦੀ ਕਿਰਪਾ ਨਾਲ ਉਦਾਰ ਵਿਚਾਰ-ਵਯੱਕਤੀ ਪੈਦਾ ਹੋ ਰਹੇ ਹਨ,ਅਜ ਨਾਮ, ਧਾਰੀ ਪੰਥ ਦੀਆਂ ਪੁਤੀਆਂ ਦੀ ਰੱਖਯਾ ਕਰਨ ਵਾਲੇ ਅਤੇ ਓਨ੍ਹਾ ਦੇ ਭਵਿਸ਼ ਨੂ ਉਜਲ ਕਰਨ ਵਾਲੇ ਭਾਈ ਮੋਹਨ ਸਿੰਘ ਜੇਹੇ ਭਰਾ ਪੈਦਾ ਹੋਗਏ ਹਨ ਅਜ ਹਰੇਕ ਭੈਣ ਨੂ ਆਪਣੇ ਭਰਾ ਦੀ ਸ਼ਕਤੀ,ਬਿਵੇਕ, ਅਤੇ ਹਿੰਮਤ ਉਤੇ ਵਿਸਵਾਸ ਕਰਕੇ ਆਪਣੇ ਭਵਿਸ਼ ਦਾ ਸੁਖ ਮਈ ਸੁਪਨਾ ਦੇਖਣਾ ਚਾਹੀਦਾ ਏ।

ਅਜ ਤੁਹਾਨੂ ਵੀ ਸੁਭਾਗਜ ਵਸ ਅਜੇਹੇ ਭਾਈ ਮਿਲੇ ਹਨ। ਮੇਰੀ ਅਕਾਲਪੁਰਖ ਅੰਤ੍ਰਯਾਮੀ ਚੀਨੀ ਵਾਲੇ ਪਾਤਸ਼ਾਹ ਦੇ ਚਰਨਾਂ ਵਿਖੇ ਅਰਜ਼ ਹੈ ਕਿ ਹਰ ਇਕ ਕੁਲ ਵਿਚ ਨਹੀਂ ਸਗੋਂ ਘਰ ਘਰ ਅਜੇਹੇ ਧੀਰ ਬੀਰ ਗੁਰਮੁਖ ਗੁਰ ਸਿਖ ਭਾਈ ਪੈਦਾ ਹੋਣ । ਭਰਾ ਜੀ ਨੂ ਮੇਰੇ ਵਲੋ ਸਤਿ ਸ੍ਰੀ ਅਕਾਲ

ਤੇਰੀ ਭੈਣ

ਰਾਜ ਹੰਸ ਕੋਰ

(੫)

ਪਯਾਰੀ ਸ਼ੀਲਾਂ

ਤੇਰੀ ਚਿਠੀ ਮਿਲੀ । ਪੜਕੇ ਅਜੇਹੀ ਪ੍ਰਸੰਨਤਾ ਹੋਈ ਜਿਸਦੀ ਕੋਈ ਵੀ ਹਦ ਨਾ ਰਹੀ । ਭਰਾ ਮੋਹਨ ਸਿੰਘ ਜੀ ਦੀ ਹਿੰਮਤ ਅਤੇ ਚੇਸ਼ਟਾ ਨਾਲ ਤੇਰਾ ਵਿਆਹ ਕੁਸੰਗੀਆਂ ਵਲ ਹੁੰਦਾ ਹੁੰਦਾ ਰੁਕ ਗਿਆ ਏਹ ਪੜਕੇ ਮੈਨੂ ਅਜੇ ਹੀ ਖੁਸ਼ੀ ਹੋਈ ਜਿਸਨੂ ਮੈਂ ਇਸ ਕਾਗਜ਼ ਦੇ ਟੁਕੜੇ ਉਤੇ ਅੰਕਿਤ ਨਹੀ ਕਰ ਸਕਦੀ। ਤੁਹਾਡੇ ਭਰਾ ਜੀ ਨੇ ਅਜੇਹੀ ਹਿੰਮਤ ਕੀਤੀ ਏ ਜਿਸਦੀ ਕਿ ਇਕ ਸਿਖ ਬਚੇ ਤੋਂ ਆਸ ਹੋ ਸਕਦੀ ਏ। ਅਤੇ ਮੈਨੂ ਏਹ ਵੀ ਪਤਾ ਲਗਾ ਹੈ ਕਿ ਤੇਰਾ ਵਿਆਹ ਹੁਣ ਇਕ ਅਜੇਹੇ ਘਰ ਹੋਣ ਵਾਲਾ ਹੈ। ਜੋ ਪੂਰਨ ਗੁਰਮੁਖ ਤੇ ਗੁਰ ਸਿਖ ਹਨ । ਸਾਰਾ ਪ੍ਰੀਵਾਰ ਹਮੇਸ਼ਾਂ ਸਤਿਗੁਰਾਂ ਦੇ ਦ੍ਰਸਨ ਕਰਨ ਜਾਂਦਾ ਹੈ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪਾਤਸਾਹ ਦੇ ਦ੍ਰਸਨ ਨਮਿਤ ਜੋ ਅਖੰਡ ਪਾਠਾਂ ਦਾ ਮਹਾਨ ਯੱਗ ਸ੍ਰੀ ਭੈਣੀ ਸਾਹਿਬ ਵਿਖੇ ਇਕ ਸਾਲ ਤੋਂ ਅਰੰਭ ਹੋਯਾ ਹੋਯਾ ਏ ਓਸਦੀ ਸਮਾਪਤੀ ਦਾ ਭੋਗ,ਸ੍ਰੀ੧੦੮ ਹਜੂਰ ਅਟੱਲ ਪ੍ਰਤਾਪੀ ਸ੍ਰੀ ਮਹਾਰਾਜ ਜੀ ਨੇ-ਸ਼ੁਕ੍ਰ-ਸ਼ਨੀਚਰ-ਐਤ-੧-੨-੩ਚੇਤ੍ਰ ਮੁਤਾ-ਬਕ ੧੪-੧੫-੧੬-ਮਾਰਚ ਨੀਯਤ ਕੀਤਾ ਹੈ। ਪਤਾ ਲਗਾ ਹੈ ਕਿ ਉਸ ਮੇਲੇ ਤੇ ਤੇਰੇ ਸਹੁਰਿਆਂ ਦੇ ਪ੍ਰਵਾਰ ਨੇ ਜਾਣ ਦਾ ਪ੍ਰਣ ਕੀਤਾ ਹੈ। ਇਕ ਸਿਖ ਬਚੀ ਨੂ ਇਸ ਨਾਲੋਂ ਹੋਰ ਖੁਸ਼ੀ ਕੀ ਹੋ ਸਕਦੀ ਏ। ਇਸ ਲਈ ਮੇਰੇ ਵਲੋਂ ਤੈਨੂ ਬਹੁਤ ਬਹੁਤ ਕਰਕੇ ਵਧਾਈ ਹੋਵੇ। ਭਰਾ ਜੀ ਨੇ

ਏਹ ਵੀ ਲਿਖਯਾ ਹੈ ਕਿ ਸ਼ੀਲਾ ਦੇ ਵਿਆਹ ਤੇ ਸਤਿਗੁਰਾਂ ਨੂ ਦਸ੍ਨ ਦੇਣਦੀ ਅਰਜ਼ ਕੀਤੀ ਸੀ। ਸਤਿਗੁਰਾਂ ਇਸ ਸ਼ਰਤ ਤੇ ਔਣਾ ਪ੍ਵਾਨ ਕਰ ਲਿਆ ਹੈ ਕਿ ਮਠਾਈ, ਗਹਿਣੇ, ਅਤੇ ਦਾਜ਼ ਆਦਿ ਲੋਕ ਦਖਾਵੇ ਵਲੋਂ ਕੋਈ ਵੀ ਮਨਮਤ ਨਾ ਹੋਵੇ ਅਤੇ ਨਾਹੀ ਪਰਦਾ ਕੀਤਾ ਜਾਵੇ। ਭਰਾ ਜੀ, ਨੇ ਏਹ ਸਾਰੀਆਂ ਗਲਾਂ ਪ੍ਵਾਨ ਕਰ ਲਈਆਂ ਹਨ।

ਭੈਣਾਂ, ਪਰਦੇ ਨੇ ਸਾਡੀ ਇਸ ਇਸਤ੍ਰੀ ਜਾਤੀ ਨੂ ਜਿਸ ਅਧੋਗਤੀ ਨੂ ਪੁਚਾਯਾ ਹੈ। ਓਸਦਾ ਮੈ ਸਮੇ ਦੇ ਅਭਾਵ ਕਰਕੇ ਏਥੇ ਵਰਨਨ ਨਹੀ ਕਰ ਸਕਦੀ। ਕਦ ਫਿਰ ਲਿਖਾਂਗੀ।

ਹਾਂ ਇਕ ਗਲ ਯਾਦ ਰਖਣੀ! ਆਪਣੇ ਅਨੰਦ ਦੇ ਮੌਕੇ ਮੈਨੂ ਜਰੂਰ ਸਦਣਾ ਦੇਖੀ ਏਨਾ ਖੁਸ਼ੀਆਂ ਵਿਚ ਭੈਣ ਦੀ ਯਾਦ ਭੁਲਾ ਨਾ ਦਈਂ।

ਮੈਂਵੀਂ ਇਸ ਬਹਾਨੇ ਸਤਿਸੰਗ ਦਾ ਲਾਭ ਤੇ ਸਤਿਗੁਰਾਂ ਦਾ ਦਸ੍ਨ ਕਰ ਲਵਾਂ ਗੀ। ਚੰਗਾ ਹੁਣ ਸਤਿ ਸ੍ਰੀ ਅਕਾਲ ਕਦੀ ਫਿਰ ਸਹੀ। ਤੇਰੀ, ਰਾਜ ਹੰਸ ਕੌਰ।

[ ਸ੍ਰੀ ਮਾਨ ਸ੍ਰ: ਤਰਨ ਸਿੰਘ ਜੀ ਹਿੰਦੂ ਚੱਕ ਗੁਜਰਾਂਵਾਲਾ ]

ਧਰਮ ਪ੍ਰਕਾਰ ਕਰੀ ਸਰਮ ਆ ਰੱਖੀ ਆਦ, ਅੰਗਦ ਅੱਖਰ ਗੁਰ ਮੁੱਖੇ ਇਹ ਚਲਾਏ ਜੱਗ।
ਅਮਰ ਕਮਰ ਕੱਸ ਸੇਵਾ ਮੇਵਾ ਦੱਸ ਦਿੱਤਾ, ਰਾਮ ਦਾਸ ਪਾਸ ਆਏ ਪਤਤ ਤਰਾਏ ਜੱਗ।
ਅਰਜਨ ਗੁਰ ਧੁਰ ਬੋਹਿਥ ਬਨਾਇਓ ਬੇਦ, ਖੇਦ ਦੇ ਗੋਬਿੰਦ ਹਰ ਦੁਸਟ ਖਪਾਏ ਜੱਗ।
ਸ੍ਰੀ ਗੁਰੂ ਹਰਿ ਰਾਏ ਭੁਖਿਆਂ ਨੂੰ ਰਾਜ ਦਿਤੇ, ਮੁਗਧ ਵਦਾਂਤੀ ਹਰਿ ਕ੍ਰਿਸ਼ਨ ਬਨਾਏ ਜੱਗ।
ਤੇਗ ਦੇ ਬਹਾਦਰ ਨੇਂ ਵਾਰ ਜਿੰਦ ਰੱਖੀ ਹਿੰਦ, ਸੂਰਮੇਂ ਗੋਬਿੰਦ ਸਿੰਘ ਖਾਲਸਾ ਸਵਾਰਿਆ।
ਬਾਲਕ ਅਜਾਦੀ ਨੀਂਵ ਰੱਖੀ ਰੀਤ ਖਾਲਸੇ ਦਾ, ਗੁਰੂ ਰਾਮ ਸਿੰਘ ਜੀ ਆ ਡੁਬਾ ਬੇੜਾ ਤਾਰਿਆ।
ਸੀ ਦਸਮੇਸ ਪਿਤਾ ਦਿੱਤਾ ਸੀ ਬਿਅੰਤ ਬਲ, ਕਲ ਪ੍ਰਭਾਵ ਪੰਥ ਹੋਏਆ ਬਲਹੀਨ ਸੀ।
ਰਹਿਤ ਗੁਣ ਵਿਦਿਆ ਵਸਾਰ ਸੰਸਾਰ ਰਲ, ਸਿੰਘ ਸ੍ਰਦਾਰ ਮਾਨੋਂ ਬਨੇਂ ਹੋਏ ਕਮੀਨ ਸੀ।
ਐਸੇ ਸਮੇਂ ਬਾਲਕ, ਬਦੀਨ ਦੁਖੀ ਦੇਖ ਪੰਥ, ਆਦ ਮੁੜ ਦ ਨੀਂਵ ਰੱਖੀ ਪ੍ਰਾਚੀਨ ਸੀ।
ਆਗਮ ਮਹਾਂ ਸੰਤ ਰੁਤ ਆਂਵਨੀਂ ਬਸੰਤ ਜਾਨ, ਤਾਂਤੇ ਹੀ ਗੁਪਤ ਰਹੇ ਅਚਿੰਤ ਲਿਵ ਲੀਨ ਸੀ।
ਤਿਸ ਹੀ ਬਸੰਤ ਸੁਭ ਸੰਮਤ ਬਹੱਤਰੇ ਮੈਂ, ਮਾਘ ਸੁਦੀ ਪੰਚਮੀ ਆ ਚਾਨਣਾ ਪਸਾਰਿਆ।
ਸੂਲੀ ਸਾਰ ਸਬਦ ਉਚਾਰ ਪੰਥ ਖਾਲਸੇ ਦਾ, ਗੁਰੂ ਰਾਮ ਸਿੰਘ ਜੀ ਆ ਡੁੱਬਾ ਬੇੜਾ ਤਾਰਿਆ।
ਸ਼ਾਹਿਨਸ਼ਾਹ ਪ੍ਰੇਮ ਪ੍ਰਵਾਹ ਜਾਰੀ ਕਰ ਦਿਤਾ, ਪੰਥ ਨਾਮਧਾਰੀ ਸੰਤ ਖਲਾਸਾ ਸਜਾਏ ਕੇ।
ਕਲਜੁਗੀ ਜੀਵਾਂ ਨੂੰ ਦਿਖਾਏ ਦਿੱਤਾ ਪਲਾਂ ਵਿਚ, ਕਲਾ ਵਰਤਾਏ ਸਹੀ ਸਤਜੁਗ ਲਾਏ ਕੇ।
ਗਾਂਈਹਿਤ ਸਿੰਘ ਲਾ ਸਬੂਤ ਸਾਈਂ ਕਰ ਦਿਤਾ, ਨਾਹੀਂ ਡਰ ਮੌਤ ਇਨ ਦੇਖੋ ਅਜਮਾਏ ਕੇ।
ਮੋਹਿਨ ਜਿਯੋਂ ਮੋਹਿ ਗੁਰ ਬਉਰਾ ਕਰਦੀਯੋ ਦੇਸ, ਦਉਰਾ ਫਰਾਏ ਸਾਜ ਸਕਤ ਰਖਾਏ ਕੇ।
ਦੂਤੀ ਪੇਟ ਪਾਲੂਆਂ ਨੇਂ ਲੂਤੀਆਂ ਲਾ ਭਰੇ ਕੰਨ, ਤੇਜ ਪ੍ਰਤਾਪ ਅੰਗ੍ਰੇਜ ਨ ਸਹਾਰਿਆ।
ਡਰਗਿਆ ਸੁਣ ਇਹ ਅਵਾਜ ਸੰਤ ਖਾਲਸੇ ਦੀ, ਗੁਰੂ ਰਾਮਸਿੰਘ ਜੀ ਆ ਡੁੱਬਾ ਬੇੜਾ ਤਾਰਿਆ।

# ਸਮਸਯਾ ਪੂਰਤੀ

## ਸਮਸਯਾ:–

## ''ਡੁਬਾ ਬੇੜਾ ਤਾਰਿਆ''

ਕਲੂ ਕਾਲ ਵਿਚ ਝੂਠ ਵਧਿਆ ਪਹਾਰ ਵਾਂਗ, ਬੰਦਿਆਂ ਨੇ ਆਣ ਰੂਪ ਰਾਖਸ਼ਾਂ ਦਾ ਧਾਰਿਆ।
ਮਾਣ, ਲੋਭ, ਕ੍ਰੋਧ, ਮੋਹ, ਬਣੇ ਸੀ ਵਜ਼ੀਰ ਚਾਰੇ, ਕਾਂਮਦੇਵ ਰਾਜੇ ਅਗੇ ਸੀਸ ਭੇਟ ਚਾੜ੍ਹਿਆ।
ਨਾਟਕ ਰਚਾਇਆ ਮਾਇਆ ਰਾਣੀ ਨੇ ਪ੍ਰੇਮ ਨਾਲ, ਦੇਸ ਵਾਸੀ ਲੋਕਾਂ ਨੂੰ ਸ੍ਵਾਂਗ ਇਹ ਦਿਖਾਰਿਆ।
ਦੁਖੀ ਦੇਸ ਦੀਨਾਂ ਦੀ ਅਵਾਜ਼ ਸੁਣ ਖਾਲਸਾ ਜੀ, ਚੀਨੀ ਵਾਲੇ ਗੁਰੂ ਆਣ ਡੁਬਾ ਬੇੜਾ ਤਾਰਿਆ।

––:੦:––:੦:––

ਗਊ ਤੇ ਗ੍ਰੀਬ ਉਤੇ ਦੁਖਾਂ ਦੇ ਪਹਾੜ ਟੁਟੇ, ਕਿਸੇ ਦੇਵੀ ਦੇਵਤੇ ਨ ਆਣਕੇ ਵੰਗਾਰਿਆ।
ਮਾਸ ਤੇ ਸ਼ਰਾਬ ਫੀਮ ਭੰਗ ਚੰਡੂ ਖਾਣ ਪੀਣ, ਵੇਸਵਾ ਨੂੰ ਰਬ ਰੂਪ ਜਾਣਕੇ ਪੁਕਾਰਿਆ।
ਰਾਜੇ ਹਲਕਾਏ ਕੁਤੇ ਵਢ ੨ ਖਾਂਵਦੇ ਸੀ, ਪਰਜਾ ਦਾ ਲਹੂ ਪੀਕੇ ਮੁੱਛਾਂ ਨੂੰ ਸਵਾਰਿਆ।
ਓਸ ਵੇਲੇ ਦਸੋ ਯਾਰੋ ਕਿਹੜੇ ਰਿਖੀ ਮੁਣੀ ਆਣ, ''ਰਾਮ ਮ੍ਰਿਗੇਸ਼'' ਬਿਨਾਂ ਡੁਬਾ ਬੇੜਾ ਤਾਰਿਆ।

––:੦:––:੦:––

ਮਾਰਦੇ ਜੋ ਡੀਂਗਾਂ ਅਜ ਲੈਣਾ ਜੋ ਸੁਰਾਜ ਅਸਾਂ, ਵੇਲੇ ਸਿਰ ਕਿਸੇ ਨੇ ਭੀ ਖਦਰ ਨ ਧਾਰਿਆ।
ਜ਼ੋਰ ਜਰਵਾਣਿਆਂ ਦਾ ਠਾਠਾਂ ਪਿਆ ਮਾਰਦਾ ਸੀ, ਤੇਜ ਤਪ ਮੂਲ ਨ ਸੀ ਜਾਂਵਦਾ ਸਹਾਰਿਆ।
ਸਚ ਪੁਛੋ ਕੋਈ ਨ ਅਵਾਜ਼ ਕਢ ਸਕਦਾ ਸੀ, ਬੁਚੜਾਂ ਨੇ ਗਊ ਉਤੇ ਛੁਰੀ ਨੂੰ ਸ਼ਿੰਗਾਰਿਆ।
ਤੋਪ ਅਗੇ ਉਡਣੇ ਦਾ ਕਿਨੂੰ ਪਿਆ ਹੌਂਸਲਾ ਸੀ, ਅਗੇ ਹੋਕੇ 'ਰਾਮ ਗੁਰੂ' ਡੁਬਾ ਬੇੜਾ ਤਾਰਿਆ।

––:੦:––:੦:––

ਅਜ ਦੇ ਦਿਹਾੜੇ ਕੰਤ ਮਿਲੇ ਤਾਂ ਬਸੰਤ ਸਾਨੂੰ, ਜਿਸ ਪਿਛੇ ਅਸਾਂ ਸੁਹਣੇ ਕੇਸਾਂ ਨੂੰ ਖਿਲਾਰਿਆ।
ਲੋਕ ਭੈੜੇ ਤਾਨਿਆਂ ਦੇ ਨਾਲ ਸਾਨੂੰ ਸਲ ਦੇ ਨੇ, ਜਾਣਦੇ ਨ ਭੇਤ ਕਾਹਨੂੰ ਰੰਡ ਰੂਪ ਧਾਰਿਆ।
ਲੋਕਾਂ ਦੀ ਬਸੰਤ, ਹਨਵੰਤ ਰਾਮ ਲੋਚਦਾਏ, ਜਿਸਦੇ ਸਹਾਰੇ ਨਾਲ ਲੰਕਾ ਪਤੀ ਮਾਰਿਆ।
ਨਾਮਧਾਰੀ ਪੰਥ ਤਾਂਈ 'ਪੰਚਮੀ' ਵਧਾਈ ਦੇਵੇ, ਜਿਨ੍ਹੇ ਸੀ 'ਮੁਸਾਫਰਾਂ' ਦਾ ਡੁਬਾ ਬੇੜਾਤਾਰਿਆ।

ਵਲੋਂ:––ਗਯਾਨੀ ਊਧਮ ਸਿੰਘ ਜੀ 'ਮੁਸਾਫਰ'

––:੦:––:੦:––

ਚੰਗੀ ਤਰਾਂ ਨੀਝ ਲਾਕੇ, ਦੇਖਿਆ ਮੈ ਅਖਾਂ ਚਾਕੇ, ਸਾਰ ਲਈ ਕਿਸ ਆਕੇ, ਤੇਰੇ ਬਿਨ ਪਯਾਰਿਆ
ਪਯਾਰਿਆ ਤੂੰ ਪਯਾਰ ਪਾਕੇ ਦੁਖੀਆਂ ਦੇ ਕੋਲ ਜਾਕੇ ਸੁਖਾਂਵਾਲੇਲਾਏਨਾਂਕੇ ਸਭ ਨੂੰ ਸ਼ਿੰਗਾਰਿਆ
ਸ਼ਿੰਗਾਰਿਆ ਸਵਾਰਿਆ, ਧਰਮ ਨੂੰ ਉਭਾਰਿਆ,ਪ੍ਰੇਮ ਨੂੰ ਚਮਕਾਰਿਆ, ਜਗ ਤੇ ਪਸਾਰਿਆ
ਪਸਾਰਿਆ 'ਹੰਸ' ਵਾਂਗ, ਠੰਡੀ ਕੀਤੀ ਪਾਪ ਕਾਂਗ, ਚੀਨੀ ਵਾਲੇ ਪਯਾਰੇ ਤਾਂਗ ਡੁਬਾ ਬੇੜਾ ਤਾਰਿਆ

*ਏਥੇ 'ਹੰਸ' ਸੂਰਜ ਦਾ ਵਾਚਕ ਹੈ'



ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸੂਬੇ ਅਤੇ ਨਾਮਧਾਰੀ ਪੰਥ ਦੇ ਮਹਾਨ ਆਤਮਾ ਸਾਧ ਸੰਤ ਤੇ ਸਤਿਗੁਰਾਂ ਦੇ ਵੇਲੇ ਦੇ ਬਜ਼ੁਰਗ ਸਿੱਖਾਂ ਸਮੇਤ

Printed by Halftone Press, Lahore.

[ ਤੇਜਾ ਸਿੰਘ ਜੀ "ਕਮਲ" ਪਿੰਡ ਖਾਰਾ ]

ਧਰਤ ਉਤੇ ਪਾਪ ਵਧੇ, ਧੌਲ ਧਰਮ ਦੁਖੀ ਹੋਇਆ,
ਸੱਚੇ ਦਰਬਾਰ ਵਿਚ ਚੀਕਿਆ ਪੁਕਾਰਿਆ ॥
ਵਧੀ ਜਾਂਦਾ ਪਾਪ ਜ਼ੁਲਮ ਹੋ ਰਹੇ ਨੇ ਬੇ ਸ਼ੁਮਾਰ,
ਗਰਕ ਦੇ ਨੂੰ ਥੰਮੀਂ ਦੀਨ ਦੁਨੀ ਦੇ ਸਹਾਰਿਆ ॥
ਖਾਲਕ ਤੂੰ ਪਾਲਕ ਹੈਂ ਮਾਲਕ ਹੈ ਸਾਰਿਆਂ ਦਾ,
ਸੇਵਕਾਂ ਦਾ ਸਦਾ ਤੂੰ ਹੀ ਸੰਕਟ ਨਿਵਾਰਿਆ ॥
ਜਦੋਂ ਕਦੀ ਲੋੜ ਪਈ, ਓਦੋਂ ਹੀ ਤੂੰ ਦੇਹੀ ਧਾਰ,
ਦੈਂਤਾਂ ਨੂੰ ਸੰਘਾਰਿਆ ਤੇ ਸੰਤਾਂ ਨੂੰ ਉਬਾਰਿਆ ॥

—:o:—:o:—

ਨਿਰੰਕਾਰੀ ਜੋਤ ਨੇ ਉਜਾਲਾ ਕੀਤਾ ਜਗ ਵਿਚ,
ਜੁਗਤ ਨਾਲ ਦੇਹੀ ਧਾਰ ਅੰਧਕਾਰ ਟਾਰਿਆ ॥
ਸਤਿਗੁਰੂ ਨਾਨਕ ਨੇ ਪਲਟਨੀ ਸੀ ਕਾਂਇਆਂ ਜਦੋਂ,
ਆਪਨਾ ਸਰੂਪ ਗੁਰੂ ਅੰਗਦ ਸਵਾਰਿਆ ॥
ਏਸੇ ਤਰਾਂ ਸ੍ਰੀ ਦਸਮੇਸ਼ ਦਾ ਪ੍ਰਕਾਸ਼ ਹੋਇਆ,
ਜਿਨਾਂ ਧਰਮ ਦੇਸ਼ ਹਿਤ ਸਾਰਾ ਬੰਸ ਵਾਰਿਆ ॥
ਸਿਖਾਂ ਨੇ ਭੁਲਾਇਆ ਜਦੋਂ ਫਰਜ਼ ਵਧੀ ਹਉਮੈ ਮਰਜ਼,
ਓਦੋਂ ਗੁਰੂ ਰਾਮ ਸਿੰਘ ਨੇ ਅੌਤਾਰ ਧਾਰਿਆ ॥

—:o:—:o:—

ਬਾਨੀ ਦੀਆਂ ਬੀੜਾਂ ਨੂੰ ਸਿਉਕਾਂ ਕੀੜੇ ਖਾ ਰਹੇ ਸੀ,
ਗੁਰੂ ਗ੍ਰੰਥ ਪੜੋ ਸੁਨੋ ਹੁਕਮ ਉਚਾਰਿਆ ॥
ਨਾਮ ਜਪੋ ਵੰਡ ਛਕੋ ਸੇਵਾ ਕਰੋ ਮੇਵਾ ਮਿਲੇ,
ਕੇਸੀਂ ਅਸ਼ਨਾਨ ਦੱਸ ਤੱਤਿਆਂ ਨੂੰ ਠਾਰਿਆ ॥
ਚੋਰੀ ਯਾਰੀ ਮਾਸ ਤੇ ਸ਼ਰਾਬ ਛੁੜਵਾਇ ਦਿਤਾ,
ਪਾਪ ਨੂੰ ਹਟਾਇਆ ਅਤੇ ਧਰਮ ਨੂੰ ਪਰਚਾਰਿਆ ॥
ਭੰਨ ਕੇ ਬਨਾਈ ਫੇਰ ਕਢ ਦਿਤੇ ਹੇਰ ਫੇਰ,
"ਕਮਲ" ਗੁਰੂ ਰਾਮ ਸਿੰਘ ਡੁਬਾ ਬੇੜਾ ਤਾਰਿਆ ॥

—:o:—:o:—

ਭਗਤ ਸਿੰਘ "ਪ੍ਰੇਮੀ" ਬੈਂਕੋਕ (ਸਿਆਮ) ਪਿੰਡ ਸੇਖਵਾਂ

ਕਲੂ ਕਾਲ ਮਾਹਿ ਆਨ ਜਾਲਮਾਂ ਦਾ ਜੋਰ ਭਇਆ ਮਚੀ ਹਾ ਹਾ ਕਾਰ ਕੋਈ ਸੁਨੇ ਨਾਂ ਪੁਕਾਰ ਜੀ
ਕੁਲ ਸਨਸਾਰ ਮਾਹਿ ਪਾਪੀਆਂ ਦਾ ਜੋਰ ਪਇਆ ਦਿਸਦਾ ਨਾਂ ਸਾਧ ਕੋਈ ਵਿਚ ਮਨਸਾਰ ਜੀ

ਯੱਗ ਹੋਮ ਦਾਨ ਪੁਨ ਜੱਗ ਥੀ ਅਲੋਪ ਹੋਏ ਛੋਡ ਦੀਆ ਪੰਡਤਾਂ ਨੇ ਬੇਦ ਦਾ ਬੀਚਾਰ ਜੀ
ਜਹਾਂ ਕਹਾਂ ਪਾਪ ਅਪਰਾਧ ਜੱਗ ਫੈਲ ਗਿਆ ਜੀਵ ਜੰਤ ਗੋਤੇ ਖਾਨ ਲਗੇ ਮੱਝ ਧਾਰ ਜੀ
ਨਾਥ ਤੋ ਅਨਾਥ ਦੁਖੀ ਧ੍ਰਤ ਮਾਤ ਹੋਈ ਆਨ ਜਾਇ ਕੇਤੇ ਵਿਚ ਸਾਨ ਪ੍ਰਭੂ ਦੀ ਪੁਕਾਰਿਆ
ਸ੍ਰੀ ਗੁਰੂ ਰਾਮ ਸਿੰਘ ਨਿਹਕਲੰਕ ਰੂਪ ਧਾਰ ਭਾਰਥ ਅਨਾਥਨੀ ਦਾ ਡੁਬਾ ਬੇੜਾ ਤਾਰਿਆ

—:o:—:o:—

ਕਾਮ ਰੂਪੀ ਬਾਨ ਆਨ ਸਬੀ ਕਾ ਗਵਾਇਆ ਬੋਧ ਗਿਆਨ ਰੂਪੀ ਰਸਤਾ ਕੋਈ ਆਨਕੇ ਬਤਾਏ ਨਾਂ
ਕਰੋਧ ਰੂਪੀ ਅੱਗ ਆਨ ਸਭੀ ਜਗ ਭਸਮ ਕੀਆ ਸਾਂਤ ਰੂਪੀ ਮੇਘ ਕੋਈ ਆਨਕੇ ਵਸਾਏ ਨਾਂ
ਲੋਭ ਰੂਪੀ ਜਾਲਮੋ ਨੇ ਮੋਹ ਰੂਪੀ ਤੇਗ ਫੜੀ ਧ੍ਰਮ ਰੂਪੀ ਢਾਲ ਅਗੇ ਤੇਗ ਦੇ ਕੋਈ ਡਾਏ ਨਾਂ
ਹੰਕਾਰ ਰੂਪੀ ਖੀਰ ਮੱਧ ਡੁਬਿਆ ਜਹਾਨ ਸਾਰਾ ਨਾਮ ਰੂਪੀ ਨੌਕਾ ਚਾੜ ਪਾਰ ਕੋ ਲੰਘਾਏ ਨ
ਐਸਾ ਹਾਲ ਭਾਰਥ ਕਾ ਵੇਖ ਦੀਨ ਦਿਆਲ ਪ੍ਰਭੂ ਹੋਏ ਮੇਹਰਬਾਨ ਤਬੀ ਚਿੱਤ ਮੇ ਵਿਚਾਰਿਅ
ਸ੍ਰੀ ਗੁਰੂ ਰਾਮ ਸਿੰਘ ਨਿਹਕਲੰਕ ਰੂਪ ਧਾਰ ਭਾਰਥ ਅਨਾਥਨੀ ਦਾ ਡੁਬਾ ਬੇੜਾ ਤਾਰਿਆ

—:o:—:o:—

ਐਸੇ ਗੋਤੇ ਖਾਂਦੇ ਰੁੜ੍ਹੇ ਜਾਂਦੇ ਸੰਸਾਰ ਵਿਚੋਂ ਪਕੜ ਬਾਹੋ ਗਲੇ ਸੇ ਲਗਾਇਆ ਸਾਧ ਸੰਤ ਕੋ
ਭਾਰਥ ਅਨਾਥਨੀ ਸਨਾਥਨੀ ਬਨਾਨ ਲਈ ਆਈ ਦਇਆ ਹੀਏ ਦੁਖੀ ਦੇਖ ਜੀਅ ਜੰਤ ਕੋ
ਸਾਧ ਸੰਤ ਤਾਰਨੇ ਕੋ ਪਾਪੀਆ ਦੇ ਮਾਰਨੇ ਕੋ ਧ੍ਰਮ ਵਰਤਾਵਨੇ ਕੋ ਦੁਸਟਨ ਦਹੰਤ ਕੋ
ਸ੍ਰੀ ਗੁਰੂ ਰਾਮ ਸਿੰਘ ਤਾਰਿਆ ਜਹਾਨ ਸਾਰਾ ਧਾਰਿਆ ਅਵਤਾਰ ਸ਼ੁਭ ਪੰਚਮ ਬਸੰਤ ਕੋ
ਕਲੂ ਕਾਲ ਅੰਧ ਘੋਰ ਮਾਹਿ ਅਵਤਾਰ ਧਾਰ ਸ੍ਰੀ ਭੈਨੀ ਸਾਹਬ ਸੋਹਨਾ ਜਨਮ ਸੁਧਾਰਿਆ
ਸ੍ਰੀ ਗੁਰੂ ਰਾਮ ਸਿੰਘ ਨਿਹਕਲੰਕ ਰੂਪ ਧਾਰ ਭਾਰਥ ਅਨਾਥਨੀ ਦਾ ਡੁਬਾ ਬੇੜਾ ਤਾਰਿਆ

—:o:—:o:—

ਵਲੋਂ "ਧੀਰ ਜੀ" ਸ਼ੇਖੂਪੁਰਾ

ਛਾਈ ਕੂੜ ਧੁੰਧ ਤੇ ਅਲੋਪ ਸੱਚ ਭਾਨ ਹੋਯਾ, ਜਾਬਰਾਂ ਦੀ ਜੁਲਮੀਂ ਤਦੋਂ ਚਲਦੀ ਕਟਾਰ ਸੀ।
ਰਬਦਾ ਪਿਆਰਾ ਨਾ ਸਹਾਰਾ ਕੋਈ ਦੁਖੀਆਂ ਦਾ, ਧਰਮ ਰਖਵਾਰਾ ਨਾ ਕੋਈ ਵਿਚ ਸੰਸਾਰ ਸੀ।
ਗਊ, ਦੀਨ, ਅਬਲਾ ਦੀ ਬੁਰੀ ਦੁਰਦਸ਼ਾ ਹੁੰਦੀ, ਹੋਵੇ ਹਾਹਾਕਾਰ ਨਾ ਕੋਈ ਸੁਣਦਾ ਪੁਕਾਰ ਸੀ।
ਦਇਆ, ਪੁੰਨ ਦਾਨ ਵਾਲਾ ਭੇਦ ਸੀ ਅਭੇਦ ਹੋਯਾ, 'ਧੀਰ' ਸੰਸਾਰ ਵਿਚ ਹੁੰਦੀ ਮਾਰੋ ਮਾਰ ਸੀ।

—:o:—:o:—

ਦੁਖੀ ਧੌਲ ਧ੍ਰਮ ਹੋਕੇ ਪਹੁੰਚਾ ਦਰਬਾਰ ਵਿਚ, ਸ੍ਰੀ ਨਿਰੰਕਾਰ ਜੀ ਦੇ ਅੱਗੇ ਜਾ ਪੁਕਾਰਿਆ।
ਜੇਹੜੀ ਜੇਹੜੀ ਰੀਤ ਵਿਪਰੀਤ ਸੀ ਜਹਾਨ ਉਤੇ, ਹਰਫ਼ ਹਰਫ਼ ਬੋਲ ਸਾਰਾ ਦੁੱਖ ਸੀ ਉਚਾਰਿਆ।
ਸਾਰਾ ਦੇਵ ਲੋਕ ਸੁਖ ਭੁਲ ਦਿਲ ਸ਼ੋਕ ਧਾਰ, ਏਹੋ ਜਹੀ ਪੁਕਾਰ ਸੁਣ ਪਾਈ ਹਾਲ ਪਾਹਿਆ।
ਤਾਹੀਂ ਫਿਰ ਨਾਨਕ ਜੀ ਬਾਰਵਾਂ ਅੰਤਾਰ ਧਾਰ, ਦੀਨ, ਬਿੱਪ, ਗਊ ਅਨਕਦਾ ਡੁਬਾ ਬੇੜਾ ਤਾਰਿਆ।

ਵਲੋਂ ਸੰਤ ਗੰਗਾ ਸਿੰਘ ਜੀ "ਰਸੀਆ"

ਰਹਿਤ ਮਰਯਾਦਾ ਸੋਹਣੀ ਗਿਆਨ ਤੇ ਬਬੇਕ ਵਾਲੀ,ਦਸਦਾ ਹਾਂ ਗੱਲ ਜੇੜੀ ਪਰ ਉਪਕਾਰ ਦੀ।
ਲੱਬ ਕਰੇਂ ਕੁਤਿਆ ਤੂੰ ਕੂੜ ਬੋਲੇਂ ਚੂੜਿਆਓਇ,ਠੱਗ ਮੁਰਦਾਰ ਖਾਵੇਂ ਮਾਲਾ ਕੀ ਸਵਾਰਦੀ।
ਕਰ ਕਰ ਨਿੰਦਿਆ ਪਰਾਈ ਮੱਲ ਭੱਖਦਾ ਹੈਂ,ਜ਼ੈਹਰ ਭਰੇ ਬਾਣ ਤੇਰੀ ਜੀਭ ਪਈ ਮਾਰਦੀ।
ਏਹਨਾਂ ਗਲਾਂ ਤਾਂਈ ਛਡ ਰਸੀਆ ਤੂੰ ਬਣ ਯਾਰ,ਸੰਤ ਗੁਰੂ ਕੋਲੋਂ ਸੁਣ ਧੁਨੀ ਕਰਤਾਰ ਦੀ।

—꞉੦꞉—꞉੦꞉—

ਅਜ ਹੈ ਬਸੰਤ ਲੱਭਪਿਆ, ਮੈਨੂੰ ਕੰਤ ਸਹੀਓ,ਝੂਠ ਨਹੀਂ ਰਤੀ ਸਚੀ ਗਲ ਮੈਂ ਉਚਾਰ ਦੀ।
ਪੁਰਾਣ ਤੇ ਕੁਰਾਣ ਗੁਰੂ ਗ੍ਰੰਥ ਤਾਂਈ ਪੜ੍ਹ ਕੇਤੇ,ਲਿਆ ਗੁਰ ਮੰਤ੍ਰ ਰਹੀ ਐਵੇਂ ਝਖ ਮਾਰ ਦੀ।
ਛਿੰਨਵੇਂ ਪਖੰਡ ਹਿੰਦੂ ਤੁਰਕ ਇਸਾਈ ਸਿਖ,ਵੇਖ ਲਈ ਦੁਨੀ ਢੱਚ ਆਪਣੀ ਸਵਾਰ ਦੀ।
ਆਪਣੇ ਸਰੂਪਦਾ ਜਾਂ ਬੋਧ ਕੀਤ ਰਸੀਆ ਮੈਂ,ਸੰਤ ਗੁਰੂ ਕੋਲੋਂ ਸੁਣੀ ਧੁਨੀ ਕਰਤਾਰ ਦੀ।

—꞉੦꞉—꞉੦꞉—

ਪੈਹਲੀ ਗੱਦੀ ਉਤੇ ਆਪ ਜਹਰਾ ਅਵਤਾਰ ਹੋਏ,ਸੱਤ ਸ੍ਰੀ ਅਕਾਲ ਸੱਤ ਮੁਖਤੋਂ ਉਚਾਰਿਆ।
ਦੂਜੀ ਤੀਜੀ ਚੋਥੀ ਗੱਦੀ ਜਾਹਰਾ ਅਵਤਾਰ ਹੋਏ,ਪੰਜਵੀਂ ਗੱਦੀ ਬੈਠ ਗੁਰੂ ਗ੍ਰੰਥ ਪ੍ਰਚਾਰਿਆ।
ਛੇਵੀਂ ਗੱਦੀ ਉਤੇ ਆਪ ਜਾਹਰਾ ਅਵਤਾਰ ਹੋਏ,ਪਾਪੀਆਂ ਨੂੰ ਡੰਡ ਦੇਕੇ ਕਾਰਜ ਸਵਾਰਿਆ।
ਸਤਵੀਂ ਅਠਵੀ ਗੱਦੀ ਆਪ ਜਾਹਰਾ ਅਵਤਾਰ ਹੋਏ,ਨਾਂਵੀਂ ਗੱਦੀ ਬੈਠ ਰਸੀਆ ਡੁਬਾ ਬੇੜਾ ਤਾਰਿਆ।

—꞉੦꞉—꞉੦꞉—

ਦਸਵੀਂ ਗੱਦੀ ਉਤੇ ਆਪ ਜਾਹਰਾ ਅਵਤਾਰ ਹੋਏ,ਸਿੰਘ ਨਾਮ ਰੱਖ ਸ਼ੂਨ ਆਇਆਂ ਨੂੰ ਉਬਾਰਿਆ।
ਯਾਰਵੀਂ ਗੱਦੀ ਉਤੇ ਆਪ ਗੁਪਤ ਅਵਤਾਰ ਹੋਏ,ਬਾਲਕ ਸਿੰਘ ਨਾਮ ਜੱਸ ਦੁਨੀਆਂ ਉਚਾਰਿਆ।
ਬਾਰਵੀਂ ਗੱਦੀ ਉਤੇ ਆਪ ਜਾਹਰਾ ਅਵਤਾਰ ਹੋਏ,ਦੇਕੇ ਗੁਰਮੰਤਰ ਸਿੰਘ ਸਿਖ ਨੂੰ ਸਵਾਰਿਆ।
ਉਭਾਰਿਆ ਸਵਾਰਿਆ ਸਕਾਰਿਆ ਗੁਰੂ ਰਾਮ ਸਿੰਘ,ਰਸੀਆ ਬਸੰਤ ਏਸ ਡੁਬਾ ਬੇੜਾ ਤਾਰਿਆ।

—꞉੦꞉—꞉੦꞉—

(ਵਲੋਂ ਗੋਪਾਲ ਸਿੰਘ ਜੀ 'ਸੁਤੰਤ੍ਰ' ਨਗਰ ਦਾਦੂ ਬਾਜਵਾ ਜਿਲਾ ਸਿਆਲਕੋਟ)

ਵਾਹ ਜੀ ਬਸੰਤ ਹੈ ਬਿਅੰਤ ਤੇਰੇ ਰੰਗ ਡਿਠੇ,ਤੁਏ ਸਾਡੇ ਕੰਤ ਤਾਂਈਂ ਧਰ ਤੇ ਉਤਾਰਿਆ।
ਲਾਇਆ ਹੈ ਜੇ ਰੰਗ ਏਸ ਨੱਗਰ ਸਗਰੇ ਤਾਂਈ,ਭੈਣੀਆਂ ਤੂੰ ਸ੍ਰੀ ਭੈਣੀਸਾਹਿਬ ਕਰ ਡਾਰਿਆ।
ਨਾਮ ਪਰਚਾਰ ਕਰ ਜਗਤ ਉਧਾਰ ਕਰ,ਸਾਰੇ ਸੰਸਾਰ ਮਹਿ ਚਕਰ ਗੁਰਾਂ ਮਾਰਿਆ।
ਚੋਰੀ ਤੇ ਸ਼ਰਾਬ ਮਾਸ ਪੋਸਤ ਅਫੀਮ ਭੰਗ,ਚਰਸ ਤਮਾਕੂ ਆਦ ਨਸ਼ਾ ਦੁਰਕਾਰਿਆ।
ਕੜਾ ਕਰਪਾਨ ਕਛ ਕੇਸ ਕੰਘਾ ਮਾਈ ਭਾਈ,ਸਭ ਨੂੰ ਪਵਾਕੇ ਦੇਸ ਭਾਰਤ ਉਧਾਰਿਆ।
ਰੋਟੀ ਬੇਟੀ ਸਾਂਝ ਜੋ ਬਗੈਰ ਸਿਖ ਕਰਨੀ ਨਾਂ,ਅੰਨ ਜਲ ਛਕਨਾ ਭੀ ਅਪਨਾ ਸਿਖਾਰਿਆ।
ਸੂਬੇ ਕਰ ਬਾਈ ਤੇ ਮਹੰਤ ਥਾਂਓ ਥਾਂਈ ਕੀਏ,ਗਊਤੇ ਗਰੀਬਾਂ ਕਰੋ ਰਛਿਆ ਉਚਾਰਿਆ।
ਗਊਆਂ ਨੂੰ ਬਚਾਨ ਅਤੇ ਧਰਮ ਚਲਾਨ ਲਈ,ਕਈ ਥਾਈਂ ਖਾਲਸੇ ਨੇ ਬੂਚੜਾਂ ਨੂ ਮਾਰਿਆ।

ਫਾਂਸੀ ਤਾਈਂ ਹਾਸੀ ਕਰ ਸਭ ਨੂੰ ਵਿਖਾਲ ਦਿਤਾ,ਤੋਪ ਅਗੇ ਉਡ ਕਰ ਜਨਮ ਸਵਾਰਿਆ।
ਐਸੇ ਹੀ ਬਸੰਤ ਕੋਈ ਚੰਦਰਾ ਦਿਹਾੜਾ ਆਂਦਾ,ਸਾਡਾ ਚੀਨੀ ਵਾਲਾ ਸਾਥੋਂ ਜੁਦਾ ਕਰ ਡਾਰਿਆ।
ਦੇਸਦੀ ਅਜ਼ਾਦੀ ਲਈ ਆਪ ਪਰਦੇਸ ਗਏ,ਅਸਾਂਲਈ ਜੇਲਦਿਆਂ ਦੁਖਾਂ ਨੂੰ ਸਹਾਰਿਆ।
ਪੁਲਸ ਬਠਾਲੀ ਬੂਹੇ ਜਾਲਿਮਾਂ ਨੇ ਜੋਰ ਲਾਕੇ,ਸਖਤੀ ਦਾ ਜਾਲ ਸਾਡੇ ਸੀਸ ਤੇ ਖਲਾਰਿਆ।
ਲਾਈਆਂ ਕੇਈ ਪਾਬੰਦੀਆਂ ਜੋਰੀਂਦੀਆਂਹੀ ਭਾਸਦੀਆਂ,ਪਾਠੀ ਤੇ ਕਠੰਦਾਕਰੇਜੇਲਦੀਆਂ ਤਿਆਰੀਆਂ।
ਪੰਥਨੂੰ "ਸੁਤੰਤ੍ਰ" ਬਨਾਂਨ ਲਈ ਬਦੇਸ ਗਏ,ਨਾਂ ਮਿਲਵਰਤਨ ਦਾ ਪੈਲਾ ਅਵਤਾਰਿਆ।
ਫਸਾ ਪਰਾਧੀਨਤਾ ਦੀ ਜਲਨ ਦੇ ਵਿਚ ਹੈ ਸੀ, ਚੀਨੀਵਾਲੇ ਭਾਰਤਦਾ ਡੁੱਬਾ ਬੇੜਾ ਤਾਰਿਆ।

---੃੦੃---੃੦੃---

# ਬਰਾਬਰ ਦੀ ਹਕੂਮਤ

(ਵਲੋਂ ਸ੍ਰੀ ਮਾਨ ਸ: ਸਰਦੂਲ ਸਿੰਘ ਜੀ "ਕਵੀਸ਼ਰ" ਲਹੌਰ)

ਹਿੰਦੁਸਤਾਂਨ ਗੁਲਾਮੀ ਦੀਆਂ ਜੰਜੀਰਾਂ ਵਿਚ ਜਕੜਿਆ ਹੋਇਆ ਹੈ। ਏਹ ਜੰਜੀਰਾਂ ਤੋੜਨ ਦੇ ਸਿਆਣੇ ਪੁਰਸ਼ ਵਖੋ ਵਖ ਢੰਗ ਦਸ ਰਹੇ ਹਨ। ਪਰ ਮੇਰੇ ਖਿਆਲ ਵਿਚ ਸਭ ਤੋਂ ਉਤਮ ਤਰੀਕਾ ਦੇਸ ਨੂੰ ਆਜ਼ਾਦ ਕਰਾਣ ਦਾ ਉਹ ਹੈ ਜਿਸਦੇ ਪੂਰਨੇ ਹਿੰਦੀਆਂ ਦੇ ਮਾਨ ਤੇ ਨਾਮਧਾਰੀ ਭਰਾਂਵਾ ਦੇ ਸਤਿਗੁਰੂ ਬਾਬਾ ਰਾਮ ਸਿੰਘ ਜੀ ਨੇ ਦਸਿਆ। ਇਸ ਵਿਚ ਕੋਈ ਸ਼ਕ ਨਹੀ ਕਿ ਮਹਾਂਤਮਾ ਗਾਂਧੀ ਜੀ ਦੀ ਨਾ ਮਿਲਵਰਤਨ ਦੀ ਲਹਿਰ ਅਸਲ ਵਿਚ ਬਾਬਾ ਰਾਮ ਸਿੰਘ ਜੀ ਦੇ ਹੀ ਦਿਮਾਗ ਦੇ ਉੱਚ ਭਾਵਾਂ ਦਾ ਨਤੀਜਾ ਹੈ,ਪਰ ਨਾ-ਮਲਵਰਤਨ ਤੋਂ ਇਕ ਮੰਜ਼ਲ ਉਤਾਂ ਦੀ ਝਾਕੀ ਜੇੜ੍ਹੀ ਬਾਬਾ ਜੀ ਨੇ ਦਿਖਾਈ ਸੀ ਉਹ ਝਾਕੀ ਅਜੇ ਦੇਖਣ ਵਿੱਚ ਨਹੀਂ ਆਈ,ਤੇ ਜਦ ਤਕ ਅਸੀ ਉਹ ਸਮਾਂ ਨਹੀਂ ਲੈ ਆਂਦੇ ਉਸ ਵੇਲੇ ਤਾਈਂ ਸਾਡੇ ਦੇਸ ਦੀ ਗੁਲਾਮੀ ਦੀਆਂ ਜੰਜੀਰਾਂ ਦਾ ਟੁਟਣਾ ਅਤੀ ਕਠਨ ਹੈ।

ਜਦ ਤਕ ਅੱਜਕਲ ਦੇ ਹਿੰਦੁਸਤਾਨੀ ਆਗੂ ਸ਼ਾਂਤਮਈ ਤ੍ਰੀਕੇ ਨਾਲ ਬਾਬਾ ਰਾਮ ਸਿੰਘ ਜੀ ਦੇ ਪੂਰਨਿਆਂ ਤੇ ਚਲਕੇ ਬਦੇ-ਸ਼ੀ ਹਕੂਮਤ ਦੇ ਨਾਲ ਇਕ ਬਰਾਬਰ ਦੀ ਹਕੂਮਤ ਕੈਮ ਕਰਨ ਦੀ ਬੁਨਿਆਦ ਨਹੀ ਰਖ ਲੈਂਦੇ ਓਸ ਵੇਲੇ ਤਕ ਸਾਨੂੰ ਪੂਰਨ ਸ੍ਵੈਰਾਜ ਹਾਸਲ ਕਰਨ ਦੀ ਕੋਈ ਉਮੈਦ ਨਹੀਂ ਹੋ ਸਕਦੀ। ਜਦ ਛੀਵੇਂ ਪਾਤਸ਼ਾਹ ਨੇ ਸਿਖਾਂ ਨੂੰ ਮੁਗ਼ਲ ਗਦੀ ਦੇ ਬਰਖਲਾਫ ਖੜਾ ਕੀਤਾ ਤਾਂ ਪਹਿਲੀ ਗਲ ਜੇੜ੍ਹੀ ਉਹਨਾ ਕੀਤੀ ਉਹ ਅਕਾਲ ਤਖਤ ਦੀ ਕੈਮੀ ਸੀ ਜਿਸਦਾ ਸਾਫ਼ ਮਤਲਬ

ਏਹ ਸੀ ਕਿ ਮੁਗਲਾਂ ਦੀ ਹਕੂਮਤ ਨੂੰ ਤੋੜਨ ਵਾਸਤੇ ਇਕ ਨਵੀਂ ਹਕੂਮਤ ਖੜੀ ਕਰ ਲਈ ਜਾਵੇ। ਏਸੇ ਗਲ ਨੂੰ ਅਗਾਂ ਰਖ ਕੇ ਜਦ ਬਾਬਾ ਰਾਮ ਸਿੰਘ ਜੀ ਨੇ ਦੇਖਿਆ ਕਿ ਹਿੰਦੀ ਕਮਜ਼ੋਰ ਹਨ ਤੇ ਵੇਲੇ ਦੀ ਹਕੂਮਤ ਹਿੰਦੁਸਤਾਨੀਆਂ ਦੇ ਜਜ਼ਬਾਤ ਦਾ ਖਿਆਲ ਨਹੀ ਕਰਦੀ ਤਾਂ ਹਿੰਦੁਸਤਾਨੀਆਂ ਵਿਚ ਸ੍ਵੈ ਵਿਸ਼ਵਾਸ ਪੈਦਾ ਕਰਨ ਵਾਸਤੇ ਭੈਣੀ ਸਾਹਬ ਵਿਚ ਨਵਾਂ ਤਖਤ ਰਚ ਦਿਤਾ। ਨਾਂ ਸਿਰਫ਼ ਨਾਂਮਧਾਰੀ ਸਰਕਾਰੀ ਨੌਕਰੀ ਆਦ ਤੋਂ ਰੋਕ ਦਿਤੇ ਗਏ ਬਲਕਨ ਥਾਂ ਥਾਂ ਇਲਾਕਿਆਂ ਨੂੰ ਜੋੜਨ ਤੇ ਪਰੋਣ ਕੀ ਖਾਤਰ ਸੂਬੇ ਕੈਮ ਕਰ ਦਿਤੇ ਅਤੇ ਨਾਮਧਾਰੀਆਂ ਨੂੰ ਹੁਕਮ ਹੋਇਆ ਕਿ ਆਪਣੇ ਸਾਰੇ ਝਗੜੇ ਏਹਨਾਂ ਸੂਬਿਆਂ ਦੀ ਮਾਰਫਤ ਅਪਣੀਆਂ ਅਦਾਲਤਾਂ ਵਿਚਹੀ ਫ਼ੈਸਲੇ ਕਰਵਾਣ। ਇਸ ਦੇ ਨਾਲ ਹੀ ਨਾਮਧਾਰੀ ਸਿੰਘ ਭਾਂਵੇਂ ਅਜੇ ਸਰਕਾਰ ਨੂੰ ਮਾਮਲਾ ਤਾਂ ਦਿੰਦੇ ਸਨ ਪਰ ਏਹ ਮਾਮਲਾ ਬਰਾਇ ਨਾਂਮ ਹੀ ਸੀ। ਅਸਲ ਵਿਚ ਓਹ ਆਪਣੀ ਸਾਰੀ ਆਂਮਦਣੀ ਆਪਣੀ ਉਪਜੀਵਕਾ ਕਢਕੇ ਬਾਬਾ ਜੀ ਦੇ ਹਜ਼ੂਰ ਦੇਸ਼ ਕੌਮ ਦੀ ਅਜ਼ਾਦੀ ਹਾਸਲ ਕਰਨ ਵਿਚ ਖਰਚ ਕਰਨ ਵਾਸਤੇ ਭੇਜ ਦਿੰਦੇ ਸਨ।

ਬਾਬਾ ਰਾਮ ਸਿੰਘ ਜੀ ਦਾ ਕੈਮ ਕੀਤਾ ਹੋਇਆ ਏਹ ਬਰਾਬਰ ਦੀ ਹਕੂਮਤ ਦਾ ਤਰੀਕਾ ਇਤਨਾ ਕਾਮਯਾਬ ਸਾਬਤ ਹੋ ਰਿਹਾ ਸੀ ਕਿ ਬਦੇਸ਼ੀ ਸਰਕਾਰ ਇਸ ਨੂੰ ਦੇਖਕੇ ਅਤੀ ਭੈਭੀਤ ਹੋ ਗਈ ਤੇ ਬਾਬਾ ਜੀ ਅਤੇ ਓਹਨਾਂ ਦੇ ਨਿਕਟਵਰਤੀਆਂ ਨੂੰ ਫ਼ਸਾਦ ਦੇ ਬਹਾਨੇ ਕੈਦਾਂ, ਫਾਂਸੀਆਂ ਤੇ ਦੇਸ ਨਿਕਾਲਾ ਆਦ ਸਜਾਵਾਂ ਨਾਲ ਮੁਕਾਨ ਦਾ ਜਤਨ ਕੀਤਾ।

ਅਫ਼ਸੋਸ! ਬਾਬਾ ਜੀ ਦੇ ਵੇਲੇ ਦੇਸ ਵਿਚ ਓਹ ਜਾਗਰਤ ਨਹੀਂ ਸੀ ਜੇੜ੍ਹੀ ਹੁਣ ਹੈ। ਦੇਸ ਨੇ ਬਾਬਾ ਜੀ ਦਾ ਸਾਥ ਨਾਂ ਦਿਤਾ। ਅਕਸਰ ਪਤ ਵੰਤਿਆਂ ਨੇ ਬਾਬਾ ਜੀ ਨਾਲ ਧ੍ਰੋ ਤੇ ਗਦਾਰੀ ਕੀਤੀ। ਜੇ ਅਜ ਦਾ ਸਮਾਂ ਹੁੰਦਾ ਤਾਂ ਬਾਬਾ ਜੀ ਦੇਰ ਦੇ ਕਾਮਯਾਬ ਹੋ ਗਏ ਹੁੰਦੇ। ਹੁਣ ਵੀ ਕੁਛ ਬਹੁਤ ਵਿਗੜਿਆ ਨਹੀਂ। ਜੇ ਅਜਕਲ ਦੇ ਆਗੂ ਹੌਂਸਲਾ ਕਰਕੇ ਬਾਬਾਂ ਜੀ ਦੇ ਪਾਏ ਪੂਰਨਿਆਂ ਤੇ ਚਲਣ ਤਾਂ ਬਗੈਰ ਖੂਨ ਖਰਾਬੇ ਬਲਕਿ ਨ ਕਿਸੇ ਕਨੂਨ ਨੂੰ ਵੀ ਓਲੰਘਣ ਦੇ ਬਦੇਸ਼ੀ ਹਾਕਮ ਬਹੁਤ ਛੇਤੀ ਇਤਨੇ ਮਜਬੂਰ ਹੋ ਜਾਣਗੇ ਕਿ ਹਿੰਦੁਸਤਾਨੀਆਂ ਨੂੰ ਛੇਤੀ ਹੀ ਓਹ ਕੁਛ ਦੇਣਾ ਪਊ ਜੇੜਾ ਕਿ ਓਹਨਾਂ ਦਾ ਹੱਕ ਹੈ। ਤੇ ਹਿੰਦੁਸਤਾਨੀ ਆਪਣੇ ਦੇਸ ਵਿਚ ਓਸੇ ਆਜ਼ਾਦੀ ਨਾਲ ਵਸਣਗੇ ਜਿਸ ਨਾਲ ਕਿ ਅੰਗ੍ਰੇਜ਼ ਇੰਗਲਸਤਾਨ ਵਿਚ।

# 'ਬਸੰਤ'

(ਵਲੋਂ ਸ੍ਰੀ ਮਾਨ ਸ੍ਰ: ਆਸਾ ਸਿੰਘ ਜੀ ਬੋਇਲਰ ਇੰਨਸਪੈਕਟਰ ਲਾਹੌਰ)

ਬਸੰਤ ਦੀ ਰੁੱਤ ਸਭ ਰੁਤਾਂ ਤੋ ਸਰੋਮਣੀ ਹੈ—ਕੁਦਰਤ ਦੀ ਕਾਰੀਗਰੀ ਡੂੰਘੀ ਨਿਗਾਹ ਨਾਲ ਵੇਖਣ ਵਾਲੇ ਇਸ ਰੁਤ ਦੀ ਉਸ ਤਤ ਕਰਦੇ ਨਹੀ ਥੱਕਦੇ। ਹਰੇ ਭਰੇ ਤੇ ਰੰਗ ਬਰੰਗੇ ਖੇਤਾਂ ਵੱਲ ਦੇਖਦਿਆਂ ਹੀ

ਜਾਨ ਵਿੱਚ ਜਾਨ ਆ ਜਾਂਦੀ ਹੈ-ਦਿਲ ਦੀ ਉਦਾਸੀ-ਦਿਮਾਗ ਦੀ ਥਕਾਵਟ ਦੂਰ ਹੋ ਜਾਂਦੀ ਹੈ ਅਤੇ ਕੁਝ ਸਮੇ ਲਈ ਮਨ ਸੰਸਾਰਕ ਧੰਦਿਆਂ ਨੂੰ ਭੁਲਕੇ ਸਿਰਜਨ ਹਾਰ ਦੇ ਗੁਣ ਗਾਵਣ ਲਗੀ ਪੈਂਦਾ ਹੈ।

ਭਰ ਆਹ! .. ਏਥੇ ਹੌਂਖ ਹੀ ਲੜੀ ਤੁਰ ਪੈਂਦੀ ਹੈ .. .. 'ਬਸੰਤ'ਕਿਉਂ ਐਨੀ ਸੁਹਾਵਣੀ ਹੈ ? ਕਿਉਂਕੇ 'ਬਸੰਤ,ਸੱਚੇ ਪਾਤਸ਼ਾਹ ਦੇ ਜਨਮ ਦਿਨ ਨੂੰ ਕੁਦਰਤ ਵਲੋਂ ਸਜਾਵਟ ਕੀਤੀ ਗਈਸੀ,ਅਤੇ ਧਰਤੀ ਦੇ ਤਖਤੇ ਤੇ ਫੁਲਾਂ ਦੀ ਸੇਜ ਵਛਾਈ ਗਈ ਸੀ ਤਾਂ ਤੇ ਬਸੰਤ ਦਾ ਸਾਡੇ ਨਾਲ ਡਾਢਾ ਸਬੰਧ ਹੈ।

'ਬਸੰਤ,ਰੁਤ ਬੜੀ ਸੁਹਾਵਣੀ ਹੈ .. ਭਰ-ਆਹ ! ਪੀਆ ਬਾਝੋਂ ਸੋਹਣੇ ਮਹੱਲ ਖਾਣ ਨੂੰ ਔਂਦੇ ਹਨ। ਮਾਹੀ ਤੋਂ ਬਗੈਰ ਏਹ ਸਭ ਠਾਠ ਬਾਠ ਜੇਹੜੇ ਕਿ ਕਦੀ ਆਓ ਭਗਤੀ ਦੀ ਖੁਸ਼ੀ ਵਿੱਚ ਕੀਤੇ ਜਾਂਦੇ ਸਨ-ਬ੍ਰਿਹੋਂ ਦੇ ਤੀਰ ਲਗਦੇ ਹਨ-ਏਹ ਸਭ ਸੁਹੱਪਣ ਅੱਖਾਂ ਅਗੋਂ ਹਟ ਜਾਂਦਾ ਹੈ ਤੇ ਵਿਛੋੜਾ ਯਾਦ ਆ ਜਾਦਾ ਹੈ-

ਸੱਚੇ ਪਾਤਸ਼ਾਹ ਤੂੰ ਕੈਹ ਗਿਆ ਸੀ-ਏਸੇ ਦੇਹ ਵਿੱਚ ਦਰਸ਼ਨ ਦਿਆਂਗਾ-ਉਸ ਭਾਗ ਭਰੇ ਦਿਹਾੜੇ ਵੱਲ ਦੇਖਦਿਆਂ ਕਈ ਪਰਲੋਕ ਸੁਧਾਰ ਗਏ-ਬਾਕੀ ਦੇ ਅਜੇ ਤੱਕ ਤੇਰੀ ਉਡੀਕ ਵਿੱਚ ਬੇ ਸੁੱਧ ਹਨ-ਕੀ ਏਹ ਇਕਰਾਰ ਸ੍ਰੀ ਕ੍ਰਿਸ਼ਨ ਮਹਾਰਾਜ ਵਾਲਾ ਤਾਂ ਨਹੀ ?...ਨਹੀ ! ਨਹੀ......ਏਸੇ ਦੇਹ ਵਿੱਚ ਦਰਸ਼ਨ ਦਿਆਂਗੇ"

ਲੋਕ ਕੈਹਦੇ ਹਨ ਤੂੰ ਓਦੋਂ ਆਵੇਂਗਾ ਜਦੋਂ "ਪੰਜ ਸੌ ਦੂਣ ਸਿਖ ਸਭ ਰਹੇ"... "ਹਾਂ ਸਮਾਂ ਜਾਦਾ ਹੋਣ ਕਰਕੇ ਲੋਕ ਨਿਸਚਾ ਤੇ ਸਿਦਕ ਛੱਡ ਬੈਠਣਗੇ-ਸੰਸਾਰੀ ਦੇ ਸੁਖਾਂ ਵਿਚ ਫਸਕੇ ਏਸ ਗੱਲ ਨੂੰ ਕਦੋ ਬਦੀ ਮਨੋਂ ਭਲੌਣ ਗੇ:ਕੋਈ ਵਿਰਲਾ ਦੁਖਾਂ ਦਾ ਮਾਰਿਆ ਹੋਇਆ ਜਾਂ ਉਹ ਜਿਸਦੇ ਉਤੇ ਸਤਿਗੁਰਾਂ ਦੀ ਮੇਹਰ ਹੋਵੇਗੀ ਏਸ ਗੱਲ ਨੂੰ ਮੰਨੇਗਾ-ਏਹੋ ਜਏ ਪੰਜ ਸੌ ਦੂਣ ਰੈਹਣਗੇ......ਫੇਰ ਏਹੋ ਜਿਹਾ ਸਮਾਂ ਤਾਂ ਹੁਣ ਆਇਆ ਹੀ ਹੋਇਆ ਹੈ-ਜਿਨਾ ਤੇ ਤੇਰੀ ਕ੍ਰਿਪਾ ਹੈ ਓਹੋ ਹੀ ਮਨਦੇ ਹਨ-ਬਾਕੀ ਦੇ ਤਾਂ ਸਮੇਂ ਦੀ ਲੈਹਰ ਵਿੱਚ ਹੀ ਰੁੜ੍ਹ ਜਾਂਦੇ ਹਨ-ਸੰਸਾਰ ਦੇ ਸੁਖਾਂ ਵਿਚ ਮੱਤੇ ਹੋਏ ਆਪਣੀ ਹਾਲਤ ਤਬਦੀਲ ਨਹੀ ਕਰਨਾਂ ਚਾਹੁੰਦੇ-ਭਰ ਆ ! ਮਾਹੀ ਆ ! ਛੇਤੀ ਆ-ਅਤੇ ਮੇਰੇ ਜਲਦੇ ਕਲੇਜੇ ਵਿੱਚ ਠੰਡ ਪਾ ! ਏਹ ਅਖਾਂ ਤੇਰਾ ਰਾਹ ਤਕਦੀਆਂ ਪੱਥਰ ਹੋ ਗਈਆਂ ਹਨ। ਸੰਸਾਰ ਦੇ ਕੂੜੇ ਸੁਖਾਂ ਨੇ ਤੇਰੀ ਕ੍ਰਿਪਾ ਨਾਲ ਅਜੇ ਤੇਰੇ ਚਰਨਾਂ ਵਲੋ ਪਿਛੇ ਨਹੀ ਹਟਾਇਆ। ਦੁਖਾਂ ਨੇ ਹਿਰਦਾ ਨਹੀ ਡੁਲਾਇਆ-ਸੁਖ ਦੁਖ ਸੱਜੇ ਖੱਬੇ ਕਲੋਲ ਕਰਦੇ ਤੇ ਥਪੇੜਾਂ ਮਾਰਦੇ ਨਿਕਲ ਜਾਂਦੇ ਹਨ ਭਰ ਅੱਖਾਂ ਪੱਥਰ ਵਾਂਗ ਤੇਰੇ ਚਰਨਾ ਵਿੱਚ ਗੱਡੀਆਂ ਹੋਈਆਂ ਹਨ-ਆਲੇ-ਦੁਆਲੇ-ਭਾਂਵੇ ਕੁਛ ਵੀ ਹੈ-ਭਰ ਤੇਰੈ ਬਿਨਾ ਹੋਰ ਕੁਛ ਨਹੀ ਦਿਸਦਾ ਸੰਸਾਰ ਦੇ ਦੁਖ ਮੈਨੂੰ ਕੀ ਡੁਲਾ ਸਕਦੇ ਹਨ-ਜਦ ਤੇਰੇ ਬਿਰਹੋਂ ਵਿੱਚ ਅੱਗੇ ਹੀ ਰੋਮ ੨ ਵਿਨਿਆ ਹੋਇਆ ਹੈ ਏਹ ਸੁਖ ਮੈਨੂੰ ਕੀ ਭੁਲਾ ਸਕਦੇ ਹਨ ਮੈਨੂੰ ਤੇ ਤੇਰੇ ਔਣ ਦੀ ਖੁਸ਼ੀ ਦਾ ਖਿਆਲ ਏਹਨਾ ਨਾਲੋ ਜਾਦਾ ਸੁਖ ਦਿੰਦਾ ਹੈ-ਮੇਰੀ ਅੱਖੀਆਂ ਵਿਚ

ਤਾਂ ਓਹ ਸੁਭਾਗ ਭਰਾ ਸਮਾਂ ਦਿਸਦਾ ਰੈਹਦਾ ਹੈ ਜਦੋ ਤੂੰ ਚੀਨੀ ਘੋੜੀ ਤੇ ਅਸਵਾਰ ਛਮ ੨ ਕਰਦਾ ਔਂਦਾ ਹੋਵੇਗਾ ਤੇ ਮੈ ਬਸੰਤ ਰੂਪੀ ਲਾੜੀ ਬਣੀ ਤੇਰੇ ਅੱਗੇ ਬਸੰਤੀ ਫੁਲਾਂ ਦੀ ਸੇਜ ਵਛੌਂਦੀ ਹੋਵਾਂਗੀ ਅਤੇ ਫੁੱਲੀ ਨਾਂ ਸਮੌਂਦੀ ਹੋਵਾਂਗੀ ਤੂੰ ਮੇਰੇ ਉਜੜੇ ਘਰ ਵਿਚ ਆਕੇ ਬਹਾਰ ਲਾ ਦੇਵੇਂਗਾ ਤੇ ਸਈਆਂ ਸੱਭ ਪਾਸਿਓਂ ਮੈਨੂ ਵਧਾਈ ਦਿੰਦੀਆਂ ਹੋਣਗੀਆਂ ! ਇਕ ਪਲਕ ਵਿਚ ਮੈਨੂੰ ਪਿਛਲੇ ਦੁੱਖ ਭੁਲ ਜਾਣਗੇ ਅਤੇ ਮੈਂ ਸੁਭਾਗ ਭਰੀ ਸੁਹਾਗਣ ਕਹਾਂਵਾਂਗੀ । ਮੈ ਤੇਰੇ ਲਈ ਹੀ ਬਣੀ ਹਾਂ--ਅਤੇ ਤੇਰੇ ਨਾਲ ਹੀ ਸੁਹਾਂਵਦੀ ਹਾਂ।

# ਕਮਾਲ ਤੇਰਾ

(ਵਲੋਂ ਸੂ: ਸਵਰਨ ਸਿੰਘ ਜੀ ਮੁਠਡੇ)

ਚੀਨੀ ਵਾਲਿਆ ਕਰਾਂ ਕੀ ਸਿਫਤ ਤੇਰੀ ਦੀਨ ਦੁਨੀ ਸੰਦਾ ਸ਼ੈਹਨ ਸ਼ਾਹ ਹੈ ਤੂੰ
ਧਿਰ ਨਿਧਰਿਆਂ ਦੀ ਉਟ ਨਿਉਟਿਆਂ,,ਆਜਜ਼"ਦੀਨ ਦੁਖੀਆਂ ਦੀ ਪਨਾਹ ਹੈ ਤੂੰ
ਭਰੇ ਪਾਪੀਆਂ ਦੇ ਬੇੜੇ ਗਰਕਦੇ ਨੂ ਬੱਨੇ ਲਾਵਨੇ ਹਾਰ ਮਲਾਹ ਹੈ ਤੂੰ
ਦੁਨੀਆਂ ਆਖਦੀ ਏ ਤੈਨੂ ਗੁਰੂ ਭਾਵੇ ਮੇਰੇ ਲਈ ਤਾਂ ਰੂਪ ਅੱਲਾਹ ਹੈ ਤੂੰ
ਦੁਖ ਦੁਨੀਆਂ ਦੇ ਉਸਤੋਂ ਦੂਰ ਹੋਵਨ ਚਿੱਤ ਲਾ ਜੋ ਕਰੇ ਜੁਮਾਲ ਤੇਰਾ
ਦਰਸ਼ਨ ਵੇਖਦੇ ਸਾਰ ਹੋ ਮਸਤ ਡਿੱਗੇ ਇਹ ਭੀ ਵੇਖਿਆ ਤੇਜ ਕਮਾਲ ਤੇਰਾ
ਰੱਬੀ ਰੂਪ ਗੁਰ ਨਾਨਕ ਦਾ ਧਾਰ ਪੈਹਲਾਂ ਜੀਆਂ ਭੁਲਿਆਂ ਨੂ ਰਾਹੇ ਪਾਇਆ ਤੂੰ
ਫੇਰ ਧਾਰਕੇ ਰੂਪ ਗੁਰ ਪੰਜਵੇਂ ਦਾ ਆਸਨ ਲੋਹ ਤਪਦੀ ਉਤੇ ਲਾਇਆ ਤੂੰ
ਧਰਮ ਨਾਸ ਹੁੰਦਾ ਵੇਖ ਹਿੰਦੂਆਂ ਦਾ ਫੜ ਤੇਗ ਮੈਦਾਨ ਵਿਚ ਆਇਆ ਤੂੰ
ਸਿਖ ਪੰਥ ਜਦ ਛੱਡ ਅਸੂਲ ਬੈਠਾ ਜਾਮਾਂ ਬਾਰਵਾਂ ਆਨ ਪਲਟਾਇਆ ਤੂੰ
ਕਦੀ ਸ਼ਾਂਨਤੀ ਤੇ ਕਦੀ ਬੀਰਤਾ ਦਾ ਚੁਪ ਚਾਪ ਡਿਠਾ ਉਚ ਖਿਆਲ ਤੇਰਾ
ਹੁੰਦਾ ਜਾਬਰਾਂ ਦੇ ਨਾਲ ਤੜੀ ਡਿਠਾ ਜੰਗ ਮਾਲਾ ਦੀ ਤੋਪ ਦੇ ਨਾਲ ਤੇਰਾ
ਮਿਠਾ ਲਾ ਚਸ਼ਮਾਂ ਭਜਨ ਬਾਨੀ ਵਾਲਾ ਸਿਖੀ ਸੁਕੀ ਆ ਹਰੀ ਕਰਾਈ ਤੂ ਨੇ
ਗੁਰੂ ਗ੍ਰੰਥਾਂ ਦੀ ਉਲੀ ਲੁਹਾਈ ਤੂਨੇ ਪੂਜਾ ਕਰਨੇ ਦੀ ਜਾਚ ਸਿਖਾਈ ਤੂ ਨੇ
ਖਦਰ ਪਾਵਨਾ ਬਰਤਨੀ ਚੀਜ ਦੇਸੀ ਨਾਮਿਲਵਰਤਨ ਦੀ ਲੈਹਰ ਚਲਾਈ ਤੂ ਨੇ
ਯੱਗ ਹਵਨ ਕਰਨਾ ਖਾਤ੍ਰ ਧਰਮ ਮਰਨਾ ਐਸ ਉਚ ਸਿਖਸ਼ਾ ਆ ਟੁਰਾਈ ਤੂ ਨੇ
ਸਾਨੀ ਢੂੰਢਿਆਂ ਲਭਦਾ ਨਹੀਂ ਦੂਜਾ ਦੁਨੀਆਂ ਵਿਚ ਜੀਵਨ ਬੇ ਮਸਾਲ ਤੇਰਾ
ਸਿਆਹੀ ਲਈ ਕਾਫੀ ਨਹੀਂ ਸੱਤ ਸਾਗਰ ਲਿਖਨਾ ਪਵੇ ਜੇ ਇਕ ੨ ਕਮਾਲ ਤੇਰਾ

# ਕਮਾਲ ਤੇਰਾ

"ਧੀਰ ਜੀ" ਸ਼ੇਖੂਪੁਰਾ

ਪਜਾਰੇ ਮਾਹੀ ਚਨੀ ਵਾਲੇ ਸਤਿਗੁਰੂ ਜੀ, ਵਰ੍ਹੇਗੰਢ ਤੇਰੀ ਆਈ ਅਜ਼ਬਦੀ ਏ।
ਸਾਰੇ ਵਿਸ਼ਵ ਉਤੇ ਰਾਗ ਰੰਗ ਹੁੰਦੇ, ਖਿੜੀ ਹੋਈ ਬਸੰਤ ਵੀ ਗਜ਼ਬਦੀ ਏ।
ਰੁੜੀ ਹਿੰਦ ਬੰਨੇ ਤੂੰ ਲਾ ਦਿਤਾ, ਇਹ ਬਹਾਦਰੀ ਤੇਰੀ ਵੀ ਤਜ਼ਬਦੀ ਏ।
ਸਿਖੀ ਧਰਮ ਦੀ ਸ਼ਾਨ ਚਮਕਾ ਦਿਤੀ, ਆਨ ਕੈਮ ਕੀਤੀ ਮੁੜ ਮਜ਼ਬਦੀ ਏ।
ਮਿਟੀ ਧੁੰਧ ਜਗ ਚਾਨਣਾ ਹੋਗਿਆਸੀ, ਉਦੇ ਭਾਨ ਜਦ ਹੋਯਾ ਜਮਾਲ ਤੇਰਾ।
ਰਬੀ ਰੰਗ ਵਿਚ ਜਗ ਨੂੰ ਰੰਗ ਦਿਤਾ, ਇਹ ਉਪਾਰ ਤੇਰਾ ਹੈ ਕਮਾਲ ਤੇਰਾ।
ਤੇਰੀ ਵੇਖਕੇ ਫੌਜਦੀ ਅਜਬ ਲੀਲਾ, 'ਕਾਬਲ'*ਤੋਪਦੇ ਨਾਲੀਸੀ ਬੰਨ ਦਿਤਾ।
ਖੁਦੀ, ਮਾਨ, ਹੰਕਾਰ, ਚੀ, ਮਸਤ ਹੋਕੇ, ਜਾਲਮ ਜਬਰ ਦੇ ਨਾਲਸੀ ਭੰਡ ਦਿਤਾ।
ਰਤਾ ਤਰਸ ਨਾਂ "ਨੌ ਨਿਹਾਲ" ਕੀਤਾ, ਕੋਠੀ ਬੰਦ ਕਰਕੇ ਨਾਂ ਫਿਰ ਅੰਨ ਦਿਤਾ।
ਸਬਰ, ਸੀਲਤਾ, 'ਧੀਰ' ਸਾਂਤ ਮਈ ਤੇਰੀ, ਗੜ੍ਹ ਮਾਨ ਹੰਕਾਰ ਦਾ ਭੰਨ ਦਿਤਾ।
ਤਵੀ ਲੋਹੇ ਦੀ ਕਰ ਸਵਰਨ ਸੋਹਣੀ, ਕਾਹਨ ਸਿੰਘ ਗੋਲਾ ਬੇ-ਖਰੀਦ ਕੀਤਾ।
ਨਾਮ ਮੇਸ ਕਤਾਬ ਦੇ ਪੰਨਿਆਂ ਤੋਂ, "ਨੌ ਨਿਹਾਲ" ਸਰਦਾਰ ਮੁਰੀਦ ਕੀਤਾ।
ਤੇਰੀ ਨਾਮ ਤਸੀਰ ਅਕਸੀਰ ਬਣਕੇ, ਰਿਦੇ ਵਸਗਈ ਹੈ ਦਵਾਨਿਆਂ ਦੇ।
ਦੇਸ਼ੀ, ਦੀਨ, ਗਊ ਵਾਸਤੇ ਜਿੰਦ ਵਾਰੋ, ਇਹੀ ਸਬਕ ਦਸਦੀ ਹੈ ਮਸਤਾਨਿਆਂ ਦੇ।
ਮਾਨ, ਮੋਹ, ਸੰਸਾਰ ਨੂੰ ਜਾਨ ਸੁਪਨਾ, ਆਪਾਂ ਵਾਰ ਦਿਉ ਵਾਂਗ ਪ੍ਰਵਾਨਿਆਂ ਦੇ।
ਸਦਾ ਰਹੋ ਅਜ਼ਾਦ ਅਬਾਦ ਫੁਲੋ, ਹੋਨ ਨਹੀਂ ਅਧੀਨ ਬਗਾਨਿਆਂ ਦੇ।
ਗਊ, ਗ੍ਰੀਬ, ਦਾ ਵੇਖਿਆ ਨਿਆਏਂ ਹੁੰਦਾ, ਸ਼ਾਂਤ ਰਿਹਾ ਨਾ ਹਿਰਦਾ ਕਿਰਪਾਲ ਤੇਰਾ।
ਰਾਜ ਭਾਗ ਛਡ ਬਣ ਤਪਸਵੀ ਗਿਆ, ਬਸ ਏਹੋ ਸੀ 'ਧੀਰ' ਕਮਾਲ ਤੇਰਾ।
ਚੁਬੀ ਚੋਬ ਜਦ ਤੇਰੇ ਇਹ ਖਾਲਸੇ ਨੂੰ, ਆਪਾ ਵਾਰਕੇ ਹੋਣ ਸ਼ਹੀਦ ਟੁਰਪਏ।
ਲਾਲ, ਰਤਨ, ਦੇ ਭਰੇ ਭੰਡਾਰ ਨਾਲੋਂ, ਮੈਂਹਿੰਗੇ ਇਕ, ਇਕ ਤੇਰੇ ਮੁਰੀਦ ਟੁਰਪਏ।
ਤੇਰੀ ਨਾਮ ਦੀ ਰੰਗਣਾ ਵਿੱਚ ਰੰਗੇ, ਕੱਚ ਦੇਕੇ ਸਚ ਖਰੀਦ ਟੁਰਪਏ।
ਦੇਸ ਕੌਮਤੇ ਮਾਵਾਂ ਦੇ ਲਾਲ ਸੋਹਣੇ, ਲੈਣ ਵਾਸਤੇ ਮੁਕਤ ਰਸੀਦ ਟੁਰਪਏ।
ਕਰਦੇ ਹਾਸੀਆਂ ਫਾਸੀਆਂ ਕਟਦੇ ਰੈਹ, ਤੋਪਾਂ ਅੱਗੇ ਉਡਿਆ ਇਕ ਇਕ ਲਾਲ ਤੇਰਾ।
ਰਤਾ ਭੈ ਨਾ ਖਾਂਵਦੇ ਮੌਤ ਕੋਲੋਂ, ਐਸਾ ਅਸਰ ਓਹਨਾਂ ਤੇ ਹੈ ਕਮਾਲ ਤੇਰਾ।

—:o:—:o:—

ਵਲੋਂ "ਨਿਮਾਣਾ" ਜੀ

ਦੀਨ ਦੁਨੀ ਮਾਲਕ ਪਾਲਕ ਦੀਨ ਦੁਖੀਆਂ, ਚਾਰ ਮੁੱਖ ਥੀਂ ਵੱਧ ਅਕਬਾਲ ਤੇਰਾ।
ਤੈਥੋਂ ਠੰਡ ਪਾਕੇ ਠੰਡਾ ਚੰਨ ਥੀਵੇ, ਸੂਰਜ ਛਪਦਾ ਵੇਖ ਜਮਾਲ ਤੇਰਾ।
ਹੇ ਅਥੀਰ ਸਾਗਰ ਮੂੰਹੋਂ ਝਗ ਸੁਟੇ, ਜਾਂ ਗੰਭੀਰਤਾ ਦਾ ਸੁਣੇ ਹਾਲ ਤੇਰਾ।
ਓਥੇ ਲਾਲਾਂ ਦੀ ਕੁਝ ਨਾਂ ਪਵੇ ਕੀਮਤ, ਜਿਥੇ ਬਚਨ ਅਨਮੁਲੜਾ ਲਾਲ ਤੇਰਾ।
ਹੇ ਨਿਮਾਣਿਆਂ ਮਾਣ ਨਗੱਤਿਆਂ ਗਤ, ਇਕ ਹੋਰ ਵਾਧਾ ਦੀਨ ਦਿਆਲ ਤੇਰਾ।
ਪਸੂਓ ਕਰੇਂ ਮਾਨੁਖ ਮਾਨੁਖ ਦਿਉਤੇ, ਕਾਂਇਆਂ ਪਲਟ ਦੇਵੇਂ ਏ ਕਮਾਲ ਤੇਰਾ।
ਓਸ ਕੀਮੀਆਂ, ਸਿਧੀ, ਰਸੈਣ, ਪਾਈ, ਚਰਨ ਧੂੜ ਤੇਰੇ ਦਰੋਂ ਪਾਈ ਜਿਸਨੇ।
ਰੋਗ ਸੋਗ ਚੁਰਾਸੀ ਦਾ ਗੇੜ ਮੁਕਾ, ਤੈਥੋਂ ਨਾਮ ਦੀ ਔਖਦੀ ਖਾਈ ਜਿਸਨੇ।
ਓਨੂੰ ਲੋੜ ਸ੍ਵਰਗ ਦੇ ਰਾਜ ਦੀ ਨਹੀਂ, ਪਰੀਤ, ਨਾਲ ਚਰਨਾਂ ਤੇਰੇ ਲਾਈ ਜਿਸਨੇ।
ਖੁਲ ਦੇ ਛਟੇ ਕਾਨੂੰ ਤੋਟ ਆਵੇ, ਤੇਰੀ ਬਖਸ਼ ਥੀਂ ਝੋਲ ਭਰਾਈ ਜਿਸਨੇ।
ਰੱਬੀ ਨੂਰ, ਵਾਲੀ ਪਰੇਮ ਪਿਆਰ ਸੋਮੇ, ਪਾਰਸ ਵਾਂਗ ਔਹਦਾ ਬੇ ਮਸਾਲ ਤੇਰਾ।
ਸੜੇ ਹੋਏ ਮਨੂਰ ਨੂੰ ਕਰੇਂ ਕੰਚਨ, ਕਾਂਇਆਂ ਪਲਟ ਦੇਵੇਂ ਏ ਕਮਾਲ ਤੇਰਾ।

ਵਲੋਂ ਸ੍ਰੀ ਮਾਨ ਭਾਈ ਬਾਲ ਸਿੰਘ ਜੀ ਬੈਂਕੋਕ (ਸਿਆਮ)

ਕਲੂ ਕਾਲ ਸੰਦਾ ਜੋਰ ਸ਼ੋਰ ਹੋਇਆ, ਭਾਰਤ ਦੁਖੀ ਹੋ ਵਾਸਤੇ ਪਾਣ ਲਗੀ।
ਪਾਪੀ ਜਗਤ ਹੋਇਆ ਕੌੜਾ ਬੀਜ ਬੋਇਆ, ਉਚੀ ਬੋਲਕੇ ਏਹ ਸੁਣਾਨ ਲਗੀ।
ਤੇਰੇ ਦਰ ਆਈ ਬਿਨੇ ਸੁਨੋ ਸਾਂਈ, ਭੇਜੋ ਨੂਰ ਰੱਬੀ ਏਹੋ ਅਲਾਨ ਲਗੀ।
ਦੁਖੀ ਵੈਣ ਪਾਵੇ ਡਾਢੇ ਲਵੇ ਹਾਵੇ, ਝੜੀ ਸਾਂਵਣ ਦੀ ਅਖਾਂ ਤੋਂ ਆਨ ਲਗੀ।
ਦੁਖੀ ਦੇਖਕੇ ਸ੍ਰੀ ਅਕਾਲ ਜੀ ਨੇ, ਇਕ ਨੂਰ ਰਬੀ ਜਗਤ ਘਲਿਆ ਏ।
ਜਿਨਾਂ ਰੋਂਦਿਆਂ ਦੇਖ ਸੰਨਸਾਰੀਆਂ ਨੂੰ, ਹਥ ਦੇਕੇ ਆਪਣਾ ਝਲਿਆ ਏ।
ਮਾਂਘ ਸੁਦੀ ਸੀ ਪੰਚਮੀ ਥਿੱਤ ਲਗੀ, ਏਸੇ ਦਿਨ ਸਾਡਾ ਗੁਰੂ ਬੀਰ ਆਇਆ।
ਖ਼ੁਸ਼ੀ ਹੋਈ ਭਾਰਥ ਤੇ ਅਰਾਮ ਦੀ ਨੀਂਦ ਸੁੱਤੀ, ਗਈ ਪੀੜ ਤੇ ਦਿਲ ਨੂੰ ਧੀਰ ਆਇਆ।
ਬਰਖਾ ਅਰਸ਼ ਤੋਂ ਫੁਲਾਂ ਦੀ ਹੋਈ ਐਸੀ, ਜਿਵੇਂ ਵਿਚ ਸਾਵਨ ਚੜਦੇ ਨੀਰ ਆਇਆ।
ਜੀਵ ਜੰਤ ਸਾਰੇ ਉਚੀ ਬੋਲ ਉਠੇ, ਜਗਤ ਗੁਰੂ ਸਾਡਾ ਪਰਬਤ ਚੀਰਆਇਆ।
ਨਾਲ ਨੈਨਾਂ ਨੈਨ ਲਾ ਕੇ ਤੇ, ਕੱਟ ਸਟਿਆਈ ਚੌਰਾਸੀ ਦਾ ਜਾਲ ਮੇਰਾ।
ਜਨਮ ਮਰਨ ਦੇ ਭੈ ਨੂੰ ਦੂਰ ਕੀਤਾ, ਸੁੰਦਰ ਚੰਦ ਸਰੂਪ ਦਖਾ ਚੇਹਰਾ।
ਓਦੋਂ ਰੇਖ ਵਿਚ ਮੇਖ ਹੈ ਆਨ ਵਜੀ, ਜੱਦ ਪਰਸਿਆ ਚਰਨ ਕਮਾਲ ਤੇਰਾ।

——:o:——:o:——

("ਪ੍ਰੀਤਮ ਜੀ" ਸ਼ੇਖੂਪੁਰਾ)

ਭਾਰਤ ਮਾਤ ਵੀ ਖੁਸ਼ੀ ਦਾ ਪਹਿਨ ਚੋਲਾ, ਭਜੀ ਭਜੀ ਜਾਂਦੀ ਹਾਰ ਗੁੰਦ ਰਹੀ ਸੀ।
ਰੰਗ ਰੰਗ ਦੀਆਂ ਰਹੀ ਪ੍ਰੋ ਕਲੀਆਂ, ਗੁਟਾ ਮੋਤੀਆ ਤੇ ਨਾਲ ਕੁੰਦ ਰਹੀ ਸੀ।
ਵਿਚ ਖੁਸੀ ਨਾਂ ਫੁਲ ਸਮਾਂਵਦੀ ਸੀ, ਅਖਾਂ ਖੋਲਦੀ ਤੇ ਕਦੀ ਮੁੰਦ ਰਹੀ ਸੀ।
ਹੋ ਰਿਹਾ ਪ੍ਰਕਾਸ਼ ਸੀ ਹਿੰਦ ਅੰਦਰ, ਕਿੰਨੇ ਸਾਲ ਫੈਲੀ ਜਿਥੇ ਧੁੰਧ ਰਹੀ ਸੀ।
ਮੂਹੋਂ ਆਖ ਰਹੀ ਸੀ ਧੰਨ ਧੰਨ ਔਨਾ, ਥੋੜੇ ਬਿਨਾ ਸੀ ਹਾਲ ਬਿਹਾਲ ਮੇਰਾ।
ਹਾਰ ਦੇ ਮਾਤਾ ਨੂੰ ਵਧਾਈ ਆਖੀ, ਏਹ ਲਾਲ ਏ ਸਚੀ ਕਮਾਲ ਤੇਰਾ।
ਗਾਨ ਜੱਛ ਗੰਧ੍ਰਬ ਤੇ ਆਨ ਕਿੰਨਰ, ਉਤੋਂ ਦੇਵਤੇ ਫੁਲ ਬਰਸਾਨ ਲਗੇ।
ਚੀਨੀ ਵਾਲਿਆ ਸਦਾ ਜੈ ਹੋਇ ਤੇਰੀ, ਆਖ ਆਖ ਉਚੀ ਨਾਹਰੇ ਲਾਨ ਲਗੇ।
ਚਾਰੋ ਤਰਫ ਹੀ ਖੁਸ਼ੀ ਸੰਸਾਰ ਹੋਇਆ, ਦੁਸ਼ਟ ਦੂਤ ਪਾਮਰ ਗਮ ਖਾਨ ਲਗੇ।
ਔਨਾਂ ਸੁਨਕੇ ਸਾਧ ਤੇ ਸੰਤ ਸਾਰੇ, ਘ੍ਰ ਘ੍ਰ ਜਗ ਤੇ ਹੋਮ ਕਰਾਨ ਲਗੇ।
ਵੇਖ ਚੰਦ ਦੀ ਚਾਨਨੀ ਪਈ ਧਿਮੀਂ, ਡਲਕਾ ਮਾਰਦਾ ਵੇਖਿਆ ਭਾਲ ਤੇਰਾ।
ਇਕ ਸੁਰ ਹੋਕੇ ਸਾਰੇ ਆਖ ਦੇ ਸਨ, ਵਾਹ ਸੁੰਦਰ ਏ ਚੇਹਰਾ ਕਮਾਲ ਤੇਰਾ।
ਖੁਸ਼ੀ ਹੋ ਰਹੇ ਸਨ ਮਾਤਾ ਪਿਤਾ ਦੋਵੇਂ, ਜਦੋਂ ਵੇਖਿਆ ਜ਼ੌਹਰੇ ਜਲਾਲ ਤੇਰਾ।
ਨਰ ਨਾਰ ਸਾਰੇ ਇਹ ਆਖ ਰਹੇ ਸਨ, ਏਹ ਤਾਂ ਮਾਤਾ ਸੁੰਦਰ ਸੋਹਨਾ ਬਾਲ ਤੇਰਾ।
ਚਰਨ ਧਰਦਿਆਂਹੀ ਜਗ ਮਹਿਕ ਆਯਾ, ਇਹ ਤਾਂ ਹੈ ਕੋਈ ਰਬੀ ਜਮਾਲ ਤੇਰਾ।
ਅਜਬ ਮੁਖੜਾ ਲਾਲ ਗੁਲਾਲ ਤੋਂ ਵਧ, ਰਬੀ ਨੂਰ ਮੰਨ ਆਯਾ ਸੁਆਲ ਤੇਰਾ।
ਜੁਗ ਜੁਗ ਜੀਵੇ ਨੀ! ਏਹ ਲਾਲ ਸੁੰਦਰ, ਹੋਵੇ ਸਖੀ ਨੀ ਏਹ ਗ਼ਰੀਬ-ਪਾਲ ਤੇਰਾ।
ਨੈਨ ਚਮਕਦੇ ਨੇ ਵਾਂਗ ਹੀਰਿਆਂ ਦ, 'ਪ੍ਰੀਤਮ' ਹੈ ਕੋਈ ਲਾਲ ਕਮਾਲ ਤੇਰਾ।

ਵਲੋਂ ਸ਼ੇਰ ਸਿੰਘ ਜੀ "ਹੰਸ" ਗੁਜਰਾਂਵਾਲਾ

ਜੈ ਜੈ ਕਾਰ ਦੀ ਧੁਨੀ ਅਲਾਪ ਰਹੀ, ਮੰਗਲ ਗਾਂਵਦੀ ਏ ਕਾਏ ਨਾਤ ਸਾਰੀ।
ਪਈ ਨਾਜ਼ ਕਰਦੀ ਝੂਮ ਝੂਮ ਵਾਯੂ, ਮੰਦ ਮੰਦ ਚਲੇ ਕਾਲ ਤਾਤ ਪਜਾਰੀ।
ਹਰ ਥਾਂ ਢੋਲ ਸਦਿਆਨੇ ਦੀ ਵਜ ਰਹੀ, ਇਕੋ ਤਾਰ ਅੰਦਰ ਦਿਨੇ ਰਾਤ ਜਾਰੀ।
ਪਈ ਚਹਿਕਦੀ ਮਹਿਕਦੀ ਟਹਿਕਦੀ ਏ, 'ਹੰਸ' ਕਰਦੀ ਸੁਾਗਤ ਦੀ ਬਾਤ ਵਾਰੀ।
'ਸਾਰੀ ਸ੍ਰਿਸ਼ਟ ਹੀ ਬਾਗੋ ਬਾਗ ਹੋਈ' ਜਦੋਂ ਹੋਯਾਏ ਆਨ ਜਮਾਲ ਤੇਰਾ।
'ਤੇਰੀ ਲੀਲ੍ਹਾ ਦਾ ਅੰਤ ਨ ਆਂਵਦਾ ਏ, ਰਚਿਆ ਢੰਗ ਇਹ ਐਸਾ ਕਮਾਲ ਤੇਰਾ।

——:o:——:o:——

# ਸੁਤੰਤ੍ਰਤਾ ਕਾ ਜਨਮ ਦਾਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ

[ ਵਲੋਂ ਸ੍ਰੀ ਮਾਨ ਪੰਡਤਿ ਅਮਰ ਸਿੰਘ ਜੀ ]

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਸੰਸਾਰੀ ਜੀਵਾਂ ਨੂੰ ਸੁਖੀ ਕਰਨ ਵਾਸਤੇ ਅਤੇ ਮਲੇਛਾਂ ਦੀ ਜੜ੍ਹ ਜੋ ਕਿ ਕਈ ਚਿਰ ਤੋਂ ਭਾਰਤ ਵਰਸ਼ ਦੇ ਅੰਦ੍ਰ ਪੈਰ ਜਮਾ ਚੁਕੀ ਸੀ ਉਸ ਦੇ ਛੇਦਨ ਵਾਸਤੇ ਸਹਿਤ ਅਨੰਤ ਸਿਖ ਪ੍ਰਵਾਰ ਕੇ ਆਪਨਾ ਆਪ ਸਭ ਤੋਂ ਪਹਿਲਾਂ ਮਾਤਾ ਭਾਰਤ ਤੋਂ ਕੁਰਬਾਨ ਕਰ ਦਿੱਤਾ ਏਹੋ ਜੇਹੀ ਅਦੁਤੀ ਕੁਰਬਾਨੀ ਅਤੇ ਉਤਕ੍ਰਿਸਟ ਕੁਰਬਾਨੀ ਕਰਨ ਵਾਲਾ ਸੰਸਾਰ ਉਤੇ ਹੋਰ ਕੋਈ ਨਹੀਂ ਆਯਾ ਕੇਵਲ ਉਪਕਾਰ ਲਈ ਏਡੀ ਵਡੀ ਕੁਰਬਾਨੀ ਕਰਨੀ ਸੁਤੰਤ੍ਰਤਾ ਦਾ ਦਾਤਾ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਕੰਮ ਸੀ, ਆਪਦੀ ਪਵਿਤ੍ਰ ਜੀਵਨ ਕਥਾ ਦਾ ਇਕ ਇਕ ਪ੍ਰਸੰਗ ਅਲੌਕਕ ਹੈ। ਵਖੋ ਵਖ ਭਾਵਾਂ ਉਤੇ ਆਪਦੇ ਕੌਤਕ ਦੁਨੀਆਂ ਲਈ ਪ੍ਰਕਾਸ਼ ਹਨ, ਉਨਾਂ ਦੇ ਨਿਰੂਪਣ ਲਈ ਯਤਨ ਕਰਨਾ ਮਛਰ ਦੀ ਸੁਮੇਰ ਪ੍ਰਵਤ ਦੀ ਪ੍ਰਕਰਮਾ ਕਰਨ ਵਤ ਅਸੰਭਵ ਹੈ, ਕਿਸੇ ਇਕ ਅਧ ਪ੍ਰਸੰਗ ਦੇ ਦਿਖਲਾਨ ਲਈ ਪ੍ਰਯਤਨ ਕਰਨਾ ਸਮੁੰਦ੍ਰ ਵਿਚੋਂ ਬੂੰਦ ਜਾਂ ਬੋਹਲ ਵਿਚੋਂ ਦਾਨਾ ਦਿਖਾਨ ਨਾਲੋਂ ਅਧਕ ਨਹੀਂ, ਇਸ ਭਾਵਾਨੁਸਾਰ ਖੁਸ਼ੀ ਭਰੇ ਤੇ ਸੱਧਰ ਲਪੇਟੇ ਹਿਰਦੇ ਦੀ ਉਮੰਗ ਨਾਲ ਲਿਖਿਆ ਹੋਇਆ ਏਹੁ ਨਿਕੇ ਜਿਹੇ ਲੇਖ ਕਾ ਨਿਵੇਦਨ ਹੈ, ਇਸ ਵਿਚ ਕੁਰਬਾਨੀ ਦੇ ਸਭ ਤੋਂ ਵਡੇ ਸ਼ਹਿਨਸ਼ਾਹ ਅਜ਼ਾਦੀ ਦੇ ਦਾਤਾ ਜੀ ਦੀ ਉਪਕਾਰਤਾ ਅਤੇ ਨਿਉਛਾਵਰੀ ਦਾ ਸੰਖੇਪ ਮਾਤ੍ਰ ਕਲਮ ਬੰਦ ਹੈ, ਇਸ ਵਿਚ ਕੁਛ ਭੀ ਸੰਦੇਹ ਨਹੀ ਕਿ ਬਸਤ੍ਰ ਵਿਚ ਜਿਨੀ ਭੀ ਅਧਕ ਮਲਨਤਾ ਹੋਵੇ ਉਤਨਾ ਹੀ ਵਧ ਖਾਰ ਲਾਨ ਦੀ ਲੋੜ ਹੋਯਾ ਕਰਦੀ ਹੈ, ਕਿਉਂਕਿ ਇਸ ਸੰਸਾਰ ਉਤੇ ਜਿਯਾਦਾ ਤਰ ਕਰਕੇ ਹਿੰਦੋਸਤਾਨ ਉਤੇ ਅਤਯਾਚਾਰਾਂ ਦੀ ਅਤ ਹੋ ਗਈ ਸੀ ਸਿਖ, ਰਾਜ ਦੇ ਪਿਛੋਂ ਬਾਰਾਂ ਮਿਸਲਾਂ ਦੀ ਪ੍ਰਸਪਰ ਫੁੱਟ ਅਤੇ ਮਦ ਮਾਂਸ ਅਫੀਮ ਜੂਆ ਕੰਜਰੀ ਬਾਜੀ ਦੇ ਸ਼ਿਕਾਰ ਹੋ ਚੁਕੇ ਸੀ ਕਛ ਆਦ ਕਕਿਆ ਦਾ ਉਤਾਰਨਾ ਜੋ ਕਿ ਸਿਖੀ ਦੇ ਬਹਿਰੂਨੀ ਪਕੇ ਚਿਨ ਸੀ ਨਾਲ ਹੀ ਦਯਾ ਧਰਮ ਸਤ ਸੰਤੋਖ ਖਿਮਾ ਆਪਸ ਵਿਚ ਦੀ ਮਿਲੌਨੀ ਸਿਖ ਛਿਕੇ ਤੇ ਟੰਗੀ ਬੈਠੇ ਸਨ, ਸਿਖ ਕੌਮ ਦੇ ਇਸ਼ਟ ਦੇਵਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਤਾਕੀਆਂ ਵਿਚ ਹੀ ਬੰਦ ਰਹਿੰਦੇ ਸਨ ਗੁਰਬਾਨੀ ਦਾ ਦਰਸਨ ਤਕ ਭੀ ਨਹੀਂ ਹੁੰਦਾ ਸੀ, ਚੂਹੇ ਅਤੇ ਸੇਉਂਕ ਆਦ ਜੰਤੂਆਂ ਨੇ ਪਤ੍ਰੇ ਭੀ ਘੁਣ ਵਤ ਖਾ ਲਏ ਸਨ, ਜੇਹੜੇ ਲੋਗ

ਵਡੇ ਦਿਮਾਗ ਸੇ ਅਭਿਮਾਨ ਯੁਤ ਵਡੀਰਡੀਂਗੇ ਮਾਰ ਰਹੇ ਹਨ ਕਿ ਅਸੀਂ ਹੀ ਗੁਰ ਸਿਖ ਹਾਂ ਅਤੇ ਬਾਣੀ ਮੰਨਣੇ ਕਾ ਅਧਿਕਾਰ ਭੀ ਸਾਨੂੰ ਹੀ ਹੈ ਉਸ ਵੇਲੇ ਏਹ ਲੋਗ ਸ੍ਵ ਤ੍ਰਾਹੀ ਅਸਮ੍ਰਥ ਰਹੇ ਔਰ ਪਾਪੀ ਗ੍ਰਜਿਜ਼ ਦੇ ਦੂਰ ਕਰਨ ਹਿਤ ਆਪਨੀ ਅਵਾਜ਼ ਤਕ ਭੀ ਨਹੀ ਪਹੁੰਚਾ ਸਕੇ ਬਲਕੇ ਜੋ ਧ੍ਰਮਾਤਮਾ ਕੋਈ ਕਿਸੇ ਗੁਠੇ ਸਿਰੀ ਕਢਦਾ ਤਦ ਉਸ ਨੂੰ ਓਥੇ ਹੀ ਦਬਾਨ ਦੀ ਕੋਸ਼ਸ਼ ਕਰਦੇ ਰਹੇ, ਦੂਜੇ ਪਾਸ ਸਮੇ ਦੀ ਹਕੂਮਤ ਡਾਢਾ ਜ਼ੁਲਮ ਕਰ ਰਹੀ ਸੀ ਯਥਾ ਪ੍ਰਾਧੀਨਤਾ ਦੇ ਸੰਗਲਾ ਵਿਚ ਯਕੜਨ ਵਾਲੀ ਵਿਦੇਸੀ ਵਿਦਯਾ ਵਿਦੇਸ਼ੀ ਦਵਾਈਖਨੇ ਵਿਦੇਸ਼ੀ ਕਪੜੇ ਦਾ ਵਰਤਨ ਨਾਲੇ ਥਾਂ ਥਾਂ ਬੁਚੜ ਖਾਨਿਆਂ ਚਾ ਖੋਲਨ ਉਨਾਹ ਵਿਚ ਲਖਾਂ ਹੀ ਗਊਆਂ ਜੋ ਕਿ ਦਧ ਦਹੀ ਦੀਆਂ ਨਦੀਆਂ ਸਨ ਅਤੇ ਕਿਸਾਨਾ ਲੋਗਾਂ ਦਾ ਤਾਂ ਨਿਰਬਾਹ ਹੀ ਏਨਾ ਉਤੇ ਸੀ ਉਨਾ ਵਿਚਾਰੀਆਂ ਦੀ ਕਤਲ ਆਮ ਹੋਨ ਦਾ ਹੁਕਮ ਹਕੂਮਤ ਦੇ ਚੁਕੀ ਸੀ ਏਸ ਤਰ੍ਹਾਂ ਦੇ ਜ਼ੁਲਮ ਦਾ ਝੰਡਾ ਅਸ਼ਮਾਨ ਵਿਚ ਝੁਲ ਰਿਹਾ ਸੀ, ਇਸ਼ ਲਈ ਉਸਦੀ ਨਵਿਰ- ਤੀ ਲਈ ਬਹੁਤ ਸਾਰੀ ਕੁਰਬਾਨੀ ਕਰਨ ਦੀ ਲੋੜ ਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਪੂਰਨ ਕੁਰਬਾਨੀ ਨੂੰ ਜਿਸ ਵੇਲੇ ਪੜ੍ਹੀ ਸੁਨੀ ਦਾ ਹੈ ਤਾਂ ਉਸ ਵੇਲੇ ਸਰੀਰ ਦੇ ਰੋਮਾਂਚ ਖੜੇ ਹੋਨ ਤੋ ਬਿਨਾ ਨਹੀ ਰਹਿ ਸਕਦੇ ਦੇਹੀ ਵਿਚ ਇਕ ਨਿਰਾਲੀ ਜੇਹੀ ਝਰਨਾਟ ਛਿੜ ਜਾਂਦੀ ਹੈ ਆਪ ਜੀ ਦੇ ਦਰਦ ਭਰੇ ਸਾਕੇ ਸੁਣ ਕੇ ਜਾਂ ਪੜ੍ਹਕੇ ਉਹ ਕੇੜੀਆਂ ਅਖੀਆਂ ਹਨ ਜੋ ਇਕ ਵੇਰੀ ਤਾਂ ਆਂਸੂਆ ਨਾਲ ਭਰ ਨਹੀਂ ਜਾਂਦੀਆਂ, ਇਕ ਵੇਰੀ ਮੂਰਖ ਤੋਂ ਮੂਰਖ ਆਦਮੀ ਭੀ ਇਸ ਸ੍ਵਰਗੀ ਪ੍ਰਵਾਰ ਦੀ ਕੁਰਬਾਨੀ ਪੜ੍ਹਕੇ ਧੰਨ ਸਤਿਗੁਰੂ ਰਾਮ ਸਿੰਘ ੨ ਕਰ ਉਠੇਗਾ, ਇਸ ਤਰਾਂ ਦੀ ਸ੍ਵਾਰਥ ਰਹਿਤ ਅਤੇ ਨਿਰੋਲ ਪਰਉਪਕਾਰ ਲਈ ਕੁਰਬਾਨੀ ਕਰਨੀ ਧਾਰੋ ਬੜੀ ਕਠਨ ਹੈ, ਅਜ ਉਸ ਸਤਿਗੁਰੂ ਦਾ ਪਵਿਤ੍ਰ ਜਨਮ ਦਿਨ ਹੈ, ਸੰਮਤ ਅਠਾਰਾਂ ਸੌ ਬਹਤ੍ਰ ਬਿਕ੍ਰਮੀ ਮਾਘ ਸੁਦੀ ਪੰਚਮੀ ਸਵੇਰੇ ਗੁਰੂ ਵਾਰ ਵਿਚ ਪਿਤਾ ਬਾਬਾ ਜਸਾ ਸਿੰਘ ਮਾਤਾ ਸਦਾਂ ਕੌਰ ਦੇ ਘਰ ਆਪ ਜੀ ਦਾ ਪ੍ਰਦਰ ਭਾਵ ਹੋਯਾ, ਅਜ ਦਾ ਦਿਨ ਸਾਰਿਆਂ ਲਈ ਖਾਸ ਕਰਕੇ ਨਾਮ- ਧਾਰੀਆ ਲਈ ਤਾਂ ਅਤੀ ਸੁਭਾਗਾ ਦਿਨ ਹੈ ਅਜ ਦੇ ਦਿਨ ਭੈਨੀ ਸਾਹਿਬ ਦੇ ਪਾਸ਼ ਰਿਲ ਪੁਰੀ ਨੂੰ ਜਨਮਸਥਾਨ ਹੋਣਦਾ ਮਾਨ ਪ੍ਰਾਪਤ ਹੋਇਆ ਸੀ ਭਾਰਤ ਵਡਿਆਯਾ ਸੀ ਉਚਾ ਕੀਤਾ ਸੀ ਅਜ ਦਾ ਸ਼ਕਤੀਆਂ ਭਰਿਆ ਦਿਨ ਜਗਿਆਸੂਆ ਲਈ ਰਬੀ ਖਜਾਨੇ ਵਿਚੋਂ ਪੱਲੇ ਭਰਨ ਦਾ ਹੈ ਇਸ ਦਿਨ ਦੇ ਵਰੋਸਾਏ ਹੋਏ ਇਸ ਦੀ ਬੜੀ ਉਪਮਾ ਕਰਦੇ ਹਨ ਆਓ ਅਸੀ ਭੀ ਇਸ ਦਿਨ ਦੀ ਯਾਦ ਵਿਚ ਉਸ ਕੁਰਬਾਨੀ ਦੇ ਅਵਤਾਰ ਨੂੰ ਚੇਤੇ ਕਰਦੇ ਹੋਏ ਉਸ ਦਾਤਾ ਦੇ ਬਚਿਤ੍ਰ ਕੌਤਕ ਅਖੀਆਂ ਅਗੇ ਲੈ ਆਈਏ ਆਓ ਔਹ ਤਕੋ, ਸ੍ਰੀ ਗੁਰੂ ਰਾਮ ਸਿੰਘ ਜੀ ਸਹਿਤ ਪ੍ਰਵਾਰ ਦੇ ਭੈਣੀ ਸਾਹਿਬ ਸਜੇ ਬੈਠੇ ਹਨ ਸਿਖਾਂ ਸੇਵਕਾਂ ਦੀ ਗਹਿਮਾ ਗਹਿਮ ਹੈ, ਸਤਿਗੁਰ ਨਾਨਕ ਦੀ ਤਤੋਂ ਹੱਟ ਚਲਦੀ ਹੈ ਗਰੀਬਾਂ ਅੜ੍ਹੀ ਬੀਆ ਢੀਆਂ ਝੋਲੀਆਂ ਭਰੀ ਦੀਆਂ ਨੇ ਮਾਨੁਸ਼ ਮਾਤ੍ਰ ਲਈ ਅਤੁਟ ਲੰਗਰ ਲਗ ਰਿਹਾਏ ਪਹਿਲੇ ਘਰ ਤੋਂ ਕੁਝ ਉਦਾਸ ਹੋ ਕਰਕੇ ਮਾਹਾਂਰਾਜ ਰਣਜੀਤ ਸਿੰਘ ਬਹਾਦਰ ਸ਼ੇਰ

ਪੰਜਾਬ ਦੀ ਫੌਜ ਵਿਚ ਈਸ਼੍ਰਤੀ ਹੁਕਮ ਨੂੰ ਪ੍ਰਵਾਨ ਕਰਦੇ ਹੋਏ ਭਰਤੀ ਜਾ ਹੁੰਦੇ ਹਨ ਓਥੇ ਭੀ ਪ੍ਰੇਮਾ ਭਗਤੀ ਵਿਚ ਲੀਨ ਰਹਿੰਦੇ ਹਨ ਫੌਜ ਹਜ਼ਰੋ ਚਲੀ ਜਾਂਦੀ ਹੈ ਗੁਰੂ ਧਾਰਨ ਦੀ ਖੋਜ ਵਿਚ ਹੀ ਸਨ, ਸੁਣਿਆ ਕਿ ਏਥੇ ਦਸਮ ਪਾਤਸ਼ਾਹ ਜੀ ਦੀ ਜੋਤ, ਵਚਿਤ੍ਰ ਮਹਾ ਪੁਰਸ ਰਹਿੰਦੇ ਹਨ ਆਪ ਜਾਂਦੇ ਹਨ ਜਾਕੇ ਪ੍ਰਕਰਮਾ ਕਰਕੇ ਡੰਡਵਤ ਪ੍ਰਣਾਮ ਕਰਦੇ ਹੋਏ ਗੁਰੂ ਬਾਲਕ ਸਿੰਘ ਜੀ ਦੇ ਅਗ੍ਰ ਭਾਗ ਬੈਠ ਦ ਹੀ ਗੁਰ ਮੰਤ੍ਰ ਲੈਨ ਦੀ ਇਛਾ ਪ੍ਰਗਟ ਕਰਦੇ ਹਨ ਓਨਾ ਨੇ ਭੀ ਦੇਰੀ ਨਹੀ ਕੀਤੀ ਪੂਰਨ ਪਾਤ੍ਰ ਸਮਝ ਕੇ ਦਸਾਂ ਗੁਰੂਆਂ ਵਾਲੀ ਸਿਖਯਾ ਦੇ ਦਿਤੀ ਜਿਸ ਨੂੰ ਪਾਕੇ ਆਪ ਅਤ ਪ੍ਰਸੰਨ ਹੋਏ ਅਤੇ ਆਗਯਾ ਮੰਗੀ ਗੁਰੂ ਜੀ ਨੇ ੫ ਪੈਸੇ ਨਾਲੀਏਰ ਲੈਕੇ ਬੜੀ ਨਿੰਮ੍ਰਤਾ ਸਹਿਤ ਪਿਛਲੇ ਗੁਰੂਆਂ ਦੀ ਤਰਾਂ ਰਸਮ ਅਦਾ ਕਰਦੇ ਹੋਏ ਸ੍ਰੈ ਭਵਨ ਮੇ ਜਾ ਬਿਰਾਜੇ ਏਨਾ ਨੇ ਆਗਯਾ ਮੰਗ ਕੇ ਕਈ ਕਾਰਨੋ ਸੇ ਨੌਕਰੀ ਤੁੜਵਾਕੇ ਆਪਨੇ ਨਗਰ ਭੈਣੀ ਸਾਹਿਬ ਨੂੰ ਮੁੜ ਭਾਗ ਲਾ ਦਿਤਾ ਨਾਮ ਆਪ ਜਪਨ ਤੇ ਹੋਰਨਾ ਨੂੰ ਜਪਾਨ ਲਗ ਪਏ ਮੰਤ੍ਰ ਦਾ ਐਸਾ ਅਸਰ ਪਵੇ ਅਰਜੁਨ ਦੇ ਬਾਨਾ ਦੀ ਤਰਾਂ ਅਮੋਘ ਹੋਕੇ ਲਗੇ ਬਸ ਫੇਰ ਕੀ ਸੀ ਥੋੜੇ ਦਿਨਾ ਵਿਚ ਹੀ ਦਸਮ ਗੁਰ ਜੀ ਦੀ ਭੱਜੀ ਹੋਈ ਸਿਖੀ ਨੂੰ ਸੁਰਜੀਤ ਕਰ ਵਖਾਯਾ ਦੌਰੇ ਹੋਨ ਲਗ ਪਏ ਉਗ੍ਰਾਹੀ ਵਾਸਤੇ ਸੰਗਤ ਵਿਚ ਮਹੰਤ ਛਡੇ ਗਏ ਅੰਦੋ ਅੰਦ੍ਰ ਬਾਕਾਇਦਾ ਸਿਸਟਮ ਜਾਰੀ ਹੋ ਗਈ ਸਮੇ ਦੀ ਹਕੂਮਤ ਦੇ ਬਰਖਿਲਾਫ ਸਿਖ ਸਪਾ-ਹੀਆਂ ਦੇ ਹਿਰਦੇ ਅੰਦ੍ਰ ਪੁਰਜੋਸ਼ ਇਕ ਨਯਾ ਅੰਦੋਲਨ ਪੈਦਾ ਕਰ ਦਿਤਾ, ਹੌਲੀ ੨ ਸਿਖ ਕੌਮ ਦੇ ਗਦਾਰਾਂ ਰਾਜਿਆਂ ਸੂਦਾਰਾਂ ਝੋਲੀ ਚੁਕਾਂ ਨੇ ਭੀ ਗਵਰ ਮਿੰਟ ਦੇ ਜਾ ਕਰਨਾਫੂਸੀ ਕੀਤੀ, ਹਕੂਮਤ ਦੇ ਦਿਲ ਵਿਚ ਏਹ ਬਾਤ ਸਮਾ ਗਈ ਕਿ ਹਿੰਦੋਸਤਾਨ ਵਿਚ ਜੇ ਕੋਈ ਪਾਰਟੀ ਹਕੂਮਤ ਦਾ ਖਾਤਮਾ ਕਰਗੀ ਤਾਂ ਏਹ ਕੂਕਾ ਪਾਰਟੀ ਹੀ ਕਰੇਗੀ, ਏਧਰ ਵਖੋ ਵੱਖ ਇਲਾਕਿਆਂ ਵਿਚ ਸਤਿਗੁਰੂ ਜੀ ਨੇ ਸਿਰ ਤੋੜ ਯਤਨ ਕੀਤਾ ਜਦ ਗਵਰਮੈਂਟ ਨੇ ਵਧ ਦੇ ਵੇਖਯਾ ਤਦ ਰੁਕਾਵਟ ਕਰਨੇ ਲਗ ਪਈ ਪ੍ਰੰਤੂ ਗੁਰੂ ਜੀ ਨੇ ਬਾਈ ਸੂਬੇ ਅਡੋ ਅਡ ਜਿਲਿਆਂ ਵਿਚ ਸਥਾਪਨ ਕਰ ਦਿਤੇ ਉਨਾਂ ਦਾ ਅਸਰ ਭੀ ਗੁਰੂ ਜੀ ਵਤ ਹੀ ਲੋਗਾਂ ਦੇ ਦਿਲ ਤੇ ਪੈਦਾ ਹੁੰਦਾ ਸੀ ਮੁਕਮਲ ਅਜ ਦੀ ਦੀ ਜੋ ਪ੍ਰਸਤਾਵਨਾ ਅਨਮਾਨਨ ੪੦ ਸਾਲ ਤੋ ਕਾਂਗ੍ਰੈਸ ਵਾਲੇ, ਪਾਸਕਰਨਾਂ, ੨ ਕਰਦਿਆਂ ਨੇ ਅਜ ਪਾਸ ਕੀਤੀ ਹੈ ਸੋ ਸਤਿਗੁਰ ਜੀ ਨੇ ਤੀਸ ਸਾਲ ਪਹਿਲੋਂ ਆਪਨੇ ਸਿਖਾਂ ਅਤੇ ਦੇਸ ਵਿਚ ਵਰਤੋਂ ਦੀ ਸ਼ਕਲ ਕਾਯਮ ਕਰ ਦਿਤੀ ਸੀ, ਜਿਥੇ ਦੇਸ਼ ਰਖਿਯਾ ਔਰ ਅਪਨੇ ਧ੍ਰਮ ਤੇ ਮਰ ਮਿਟਨ ਲਈ ਸੰਥਾ ਦੇਂਦੇ ਸਨ, ਓਥੇ ਅਨੰਤ ਜਗਜਾਸੂਆਂ ਨੂੰ ਆਤਮ ਅਨੰਦ ਦੀ ਪ੍ਰਾਪਤੀ ਹਿਤ ਯੋਗ ਆਦ ਤਰੀਕਿਆਂ ਦਾ ਖੰਡਨ ਕਰਕੇ ਭਗਤੀ ਯੋਗ ਦੀ ਰੀਤੀ ਦਸਕੇ ਸ੍ਵਰੂਪ ਦੀ ਪ੍ਰਾਪਤੀ ਅਪਨੇ ਇਸ ਦੇਸ਼ ਵਿਚ ਹੁੰਦਯਾਂ ਹੀ ਅਪਨੇ ਆਪ ਕਰੀ ਅਤੇ ਹੋਰਨਾਂ ਪਾਸੋਂ ਕਰਵਾਈ, ਮਸਤੀ ਦੀ ਹਾਲਤ ਵਿਚ ਇਕ ਸਮੇ ਆਪ ਜੀ ਨੂੰ ਗੰਗਾ ਪੁਰ ਜਾਨ ਦਾ ਮੌਕਿਆ ਮਿਲਯਾ ਓਥੇ ਕਈ ਕੌਤਕ ਵਰਤਾਏ ਪ੍ਰੰਤੂ ਓਨਾਂ ਵਿਚੋਂ ਯੋਗ ਮਤਿ ਦੇ ਲੋਗਾਂ ਨੇ ਯੋਗ ਦੇ ਬਾਰੇ ਜੋ ਪ੍ਰਸ਼ਨ ਕੀਤੇ ਸਨ ਓਨਾਂ ਨੂੰ ਆਪ ਇੰਉ

ਉਤ੍ਰ ਦੇਂਦੇ ਹੋਏ ਆਤਮਾ ਯੋਗ ਦਾ ਸਬਕ ਸਿਖਲਾਂਦੇ ਹਨ,

ਯੋਗ ਸਿਖਨਾ ਈ ਏਹੋ ਸਿੱਖ ਸਾਧੂ, ਜੁੜਨਾਂ ਆਪਨੇ ਆਪ ਵਿਚਕਾਰ ਯੋਗੀ। ਹਰੀ ਦਾਰ ਹੈ ਸਰਦਾ ਨੰਦ ਆਤਮ, ਬਾਝ ਆਤਮਾਂ ਗੈਰ ਵਿਚਾਰ ਯੋਗੀ। ਝੁਗੀ ਤਨ ਦੇ ਵਿਚ ਨਿਵਾਸ ਕਰੀਏ, ਖਿੰਦਾ ਓਢੀ ਏ ਖਿਮਾਂ ਅਚਾਰ ਯੋਗੀ। ਗਯਾਨ ਭੂਮਕਾ ਸਮਝ ਸੋਪਾਨ ਗੰਗਾ, ਰਸ ਨਾਮ ਸ਼ਨਾਨ ਪਿਆਰ ਯੋਗੀ। ਦੇਸ ਦਸਮ ਦ੍ਵਾਰ ਦੀ ਸੈਰ ਕਰੀਏ, ਗੁਫਾ ਬੈਠੀਏ ਵਿਚ ਸਮਾਧ ਯੋਗੀ। ਸਚਾ ਯੋਗ ਏ ਦਸਯਾ ਸਤਿਗੁਰੂ ਨੇ, ਹੋਰ ਜਾਣਏ ਅਮ੍ਰ ਉਪਾਧ ਯੋਗੀ। ਦਰਸ ਭਿਖਯਾ ਮੰਗੀਏ ਸਤਿਗੁਰੂ ਤੋਂ, ਧੂੰਆ ਦੁਖਦਾ ਲਈ ਧੁਖਾ ਯੋਗੀ। ਪਾਪ ਲਕੜਾ ਰਖ ਵਿਚਕਾਰ ਦੇਵੀਂ, ਆਤਮ ਦ੍ਰਿਸ਼ਟ ਦੀ ਅਗਨ ਸੁਲਘਾ ਯੋਗੀ। ਰਾਗ ਦ੍ਵੈਸ਼ ਨੂੰ ਛਡ ਏਕੰਤ ਹੋਣਾ, ਧਯਾਨ ਧਾਰਦਾ ਫਲ ਫੁਲ ਖਾ ਯੋਗੀ। ਗੇਰੂ ਰੰਗੀਏ ਪ੍ਰੇਮ ਦਾ ਮਨ ਬਸਤ੍ਰ, ਮਟਕੀ ਸੰਗਦੀ ਵਿਖੇ ਰੰਗਾ ਯੋਗੀ। ਸਥਰ ਪਿਯਾਰ ਦਾ ਸੋਹਣਾ ਕਰੀ ਸੇਜਾ ਤਕੀਆ ਆਸ੍ਰਾ ਰੱਬ ਲਗਾ ਯੋਗੀ। ਗੀਤਾ ਪਰੀਤ ਦੀ ਤੋਂ ਸਿਖੀ ਅਦਬ ਸੇਥਾ, ਗਲੀ ਆਤਮਾਂ ਦੀ ਵਲ ਜਾ, ਯੋਗੀ। ਸਚੇ ਯੋਗ ਦੀ ਰੀਤੀ ਏ ਸਮਝ ਲੈਣੀ, ਸਦਾ ਮੂਲਨਾਂ ਮਨੋ ਭੁਲਾ ਯੋਗੀ। ਐਸਾ ਯੋਗ ਨ ਕੀਤਿਆਂ ਮਿਲੇ ਪ੍ਰੀਤਮ, ਜਾਮਨ ਹੋਯਗਾ ਗੁਰੂ ਬੁਲਾ ਯੋਗੀ।

ਇਸ ਤਰਾਂ ਮਤਾ ਮਾਤਤ੍ਰ ਦੇ ਲੋਗਾਂ ਨੂੰ ਬ੍ਰਹਮਾਂ ਨੰਦ ਵਿਚ ਲੀਨ ਕਰਨ ਦੀ ਆਪ ਅਪਨੀ ਮੰਤਰ ਸ਼ਕਤੀ ਦੀ ਕਮਾਲਤਾ ਰਖ ਦੇ ਸਨ, ਹੰਗਾ ਤੋਂ ਅਉਦਿਆਂ ਹੀ ਕਈ ਪ੍ਰਕਾਰ ਦੀ ਸਿਖਯਾ ਦੇਂਦੇ ਸਿਖਾਂ ਦੇ ਮਨ ਪਰ ਅਪਨਾਂ ਰਾਜ ਥਿਰ ਕਰ ਦਿਤਾ, ਸਿਖ ਸਿਪਾਹੀ ਅਪਨੇ ਆਪਨੂੰ ਅਜਾਦ ਸਮਝਨ ਲਗ ਪਏ ਜਿਥੇ ਕਿਤੇ ਗੋ ਹਤਿਯਾ ਆਦ ਅਤਿਆ ਚਾਰ ਦੇਖੇ ਇਕੋ ਰਾਤ ਵਿਚ ਓਥੇ ਪਹੁਚਕੇ ਬੁਚੜ ਕਤਲ ਕਰ ਦਿਤੇ ਯਥਾ ਸ੍ਰੀ ਅੰਮ੍ਰਿਤਸਰ ਜੀ ਮਲੇਰ ਕੋਟਲੇ ਆਦ ਨਗਰਾਂ ਤੇ ਰਿਆਸਤਾਂ ਵਿਚ ਫਤੂਰ ਮਚ ਗਿਆ ਸਿੰਘ ਸਿਪਾਹੀ ਮੋਰਚਾ ਫਤੇ ਕਰਕੇ ਹਰਨ ਸਿੰਘ ਹੋਗਏ, ਬਿਚਾਰੇ ਪੁਜਾਰੀ ਅਤੇ ਨਿਹੰਗਾਂ ਸਿੰਘਾਂ ਨੂੰ ਸ੍ਰਕਾਰ ਨੇ ਪੁਲਿਸ ਦੀ ਰਾਹੀਂ ਗ੍ਰਿਫਤਾਰ ਕਰਵਾਕੇ ਖੂਬ ਕੁਟ ਮਾਰ ਕਰਨ ਲਗੀ, ਓਨੇ ਨੂੰ ਗੁਰੂ ਰਾਮ ਸਿੰਘ ਜੀ ਨੂੰ ਪਤਾ ਲਗਾ ਕਿ ਬੇਦੋਸ਼ ਨਿਹੰਗ ਆਦ ਮਾਰਾਂ ਖਾਂਦੇ ਹਨ ਅਰ ਸਿੰਘ ਨਸ ਵਗੇ ਨੇ, ਉਸੀ ਵੇਲੇ ਕਤਲ ਕਰਤਾ ਸਿਖਾਂ ਨੂੰ ਹਦੈਤ ਦਿਤੀ ਕਿ ਭਾਈ ਬੀਜ ਵਢਕੇ ਖਲਵਾੜਾ ਕਿਉ ਛਡਦੇਹੋ ਨਾਲੇ ਮੌਤ ਕੋਲੋਂ ਕਿਉ ਡਰਦੇ ਹੋ ਅਪਨੇ ਕਰਤਵ ਦਾ ਫਲ ਆਪ ਸੁਖ ਪੂਰਵਕ ਭੋਗੋ ਬਸ ਕਹਿਨ ਦੀ ਡੇਰ ਸੀ ਸਿਖਾਂ ਨੇ ਜਾ ਬਿਆਨ ਦਿਤੇ, ਕਿ ਸ੍ਰਕਾਰ ਗ੍ਰੀਬ ਮਾਰ ਕਿਉ ਕਰਦੀ ਹੈ ਜੋ ਕਤਲ ਵਾਲੇ ਹਨ ਸੋ ਤਾਂ ਅਸੀਂ ਹਾਂ, ਸ਼ਿਸ਼ਨ ਸਪੁਰਦ ਕੀਤੇ ਗਏ ਗ੍ਰੀਬ ਛੁਟ ਗਏ ਅਖੀਰੀ ਹਸ ੨ ਕੇ ਕੌਮ ਦੇ ਪ੍ਰਵਾਨੇ ਕੁਝ ਫਾਸੀ ਦੇ ਤਖਤੋਂ ਪਰ ਲਟਕ ਗਏ ਪੰਚਾ-ਸੇਕ ਡਿਪਟੀ ਕਾਵਨ ਨੇ ਤੋਪਦੇ ਅਗੇ ਖਲੇ ਕਰਕੇ ਉਡਾ ਦਿਤੇ ਏਹ ਵਾਕਿਆ ੧੯੨੯ ਬਿਕ੍ਰਮੀ ਨੂੰ ਹੋਯਾਏ, ਏਸੇ ਸਨ ਵਿਚ ਸਤਿਗੁਰੂ ਜੀ ਨੂ ਜਿਲਾ ਵਤਨ ਕਰ ਦਿਤਾ ਗਿਆ ਅਜ ਤਕ ਜਿਨਾਂ ਦੇ ਦਰਸ਼ਨ ਇਸ ਦੇਸ ਨੂ ਪ੍ਰਾਪਤ ਨਹੀਂ ਹੋਏ ਜਦੋਂ ਰੰਗੂਨ ਦੇ ਟਾਪੂ

ਵਿਚ ਗਏ ਨੇ ਸਿਖਾਂ ਨੇ ਪਿੱਛਾ ਕੀਤਾ ਰੰਗੂਨ ਪੁਜੇ ਅਤੇ ਪ੍ਰਸ਼ਨ ਕੀਤਾ ਕਿ ਸਚੇ ਪਾਤਸ਼ਾਹੁ ਜੀ ਆਪ ਦਾ ਹਿੰਦਸਤਾਨ ਵਿਚ ਕਦੋਂ ਦਰਸ਼ਨ ਹੋਵੇਗਾ ਆਪਜੀਨੇ ਫਰਮਾਯਾ ਜਦੋਂ ਦੇਸ ਵਿਚ ਭਜਨ ਬਾਨੀ ਅਧਕ ਹੋਗਾ ਅਤ ਜਾਲਮ ਰਾਜ ਦਾ ਖਾਤਮਾ, ਰੂਸੀ ਖਜਾਲਾ ਦਾ ਪ੍ਰਗਟ ਹੋਣਾ ਹੋਵੇਗਾ ਉਸ ਵੇਲੇ ਸਾਡਾ ਹਿੰਦੋਸਤਾਨ ਵਿਚ ਆਵਨਾ ਹੋਵੇਗਾ ਆਪ ਜੀ ਨੇ ਆਖਿਯਾ ਭਾਈ ਕਿਸੇ ਦੇ ਦਿਨ ਬਾਕੋਨਹਾਂ ਛਡਣੇ ਤੁਸੀਂ ਧੀਰਯ ਤੋਂ ਕੰਮ ਲੈਣਾ ਔਰ ਗੁਰੂਰ ਜਪਦੇ ਰਹਣਾ, ਗੁਰੂ ਭਲੀ ਕਰੇਗਾ,ਨਾਮਧਾਰੀ ਵੀਰੋ ਅਜ ਓਹ ਸਮਾਂ ਨੇੜੇ ਆਰਿਹਾਏ ਅਪਨੇ ਆਪ ਨੂ ਸੰਭਾਲਨ ਦਾ ਵੇਲਾਏ ਜਿਸਨੇ ਅਪਨੇ ਆਪਨੂੰ ਸਭਤੋਂ ਪਹਿਲਾਂ ਦੇਸ਼ ਰਖਯਾ ਹਿਤ ਪੇਸ਼ ਕੀਤਾ ਨਾਲੇ ਸਿਖਯਾ ਸ਼ਕਤੀ ਕਾ ਭੀ ਬਲ ਬਖਸ਼ਿਆ ਅਜ ਉਸ ਸ਼੍ਰੋਮਣੀ ਬਾਰਵੇਂ ਗੁਰੂ ਜੀਕਾ ਜਨਮ ਉਤਸ਼ਵ ਹੈ ਅਜਦਾ ਦਿਨ ਭਾਗਾਂ ਵਾਲਿਆਂ ਨੂੰ ਹਥ ਆਯਾ ਹੈ ਸੋ ਅਪਨੇ ਮਨਦੀ ਲਾਹ ਲਵੋ ! ਰਜ ੨ ਕੇ ਸਾਰੀ ਰਾਤ੍ਰ ਜਗ੍ਰਾਤਾ ਕਟੋ ਪੁਨਾਂ ਉਸ ਪਵਿਤ੍ਰ ਸਤਿਗੁਰੂ ਜੀ ਦੇ ਗੁਣਾਨਵਾਦ ਗਾਯਨ ਕਰੋ।

—:o:—:o:—

# ਜੁਗ ਜੁਗ ਭਗਤ ਉਪਾਇਦਾ

[ ਵਲੋਂ ਸ੍ਰ: ਜੀਵਨ ਸਿੰਘ ਜੀ ਪੁਸਤਕਾਂ ਵਾਲੇ ਬਜਾਰ ਮਾਈ ਸੇਵਾ ਅੰਮਰਤਸਰ ]

ਇਹ ਇਕ ਸਚਾਈ ਹੈ, ਨਾ ਰੱਦ ਹੋ ਸੱਕਨ ਵਾਲੀ ਸਦਾਈ ਹੈ ਤੇ ਨਾ ਲੁਕ ਸਕਨ ਵਾਲੀ ਸਚਾਈ ਹੈ ਕਿ ਜਿਸ ਵੇਲੇ ਇਸਤ੍ਰੀ ਦੁਰ-ਦਸ਼ਾ ਨਾਲ ਵਿਆਕਲ ਹੋ ਤੜਫਦੀ, ਲੁਛਦੀ ਤੇ ਬਹਿਬਲ ਹੋ ਇਸ ਕਸ਼ਟ ਦ ਹਥੋਂ ਵਿਲਕਦੀ ਹੈ ਉਸ ਵੇਲੇ ਅਕਾਲ ਪੁਰਖ ਉਸ ਨੂੰ ਚੰਨ ਵਰਗਾ ਸਪੁਤ੍ਰ ਬਖਸ਼ ਗਮੀ, ਤੇ ਕਸ਼ਟ ਨੂ ਖ਼ੁਸ਼ੀ ਤੇ ਸੁਖ ਵਿਚ ਬਦਲ ਦੇਂਦਾ ਹੈ ਉਹ ਹੀ ਘਰ ਕੁਝ ਮਿੰਟ ਪਹਿਲਾਂ ਜਿਸ ਵਿਚ ਉਦਾਸੀ ਨਿਰਾਸਤਾ ਤੇ ਹੈਰਾਨੀ ਵਰਤੀ ਹੋਈ ਹੁੰਦੀ ਹੈ ਖ਼ੁਸ਼ੀਆਂ ਨਾਲ ਭਰ ਜਾਂਦਾ ਹੈ ਆਂਢ ਗੁਆਂਢ ਤੋਂ ਮਿਲਨ ਵਾਲੀਆਂ ਵਧਾਈਆਂ ਨੂੰ ਸਾਰੇ ਪ੍ਰਫੁਲਤ ਹੋ ਜਾਂਦੇ ਹਨ ਤੇ ਖ਼ੁਸ਼ੀ ਦੀਆਂ ਗਗਨ ਭੇਦੀ ਰਾਗਨੀਆ ਨਾਲ ਚਾਰੇ ਪਾਸੇ ਗੂੰਜ ਉਠਦੇ ਹਨ। ਇੰਜ ਤੇ ਹਾਂ ਠੀਕ ਇੰਜ ਜਿਸ ਵੇਲੇ ਪਾਪਾਂ ਦੁਰਾਚਾਰਾਂ, ਕੁਟਲਤਾਈ ਤੇ ਦੰਭ ਫਰੇਬ ਦੇ ਨਾਲ ਇਹ ਪ੍ਰਿਥਵੀ ਕੰਪਾਏਮਾਨ ਹੋ ਜਾਂਦੀ ਹੈ, ਮਨੁਖ ਜਾਤੀ ਦੇ ਹਾ ਹਾ ਕਾਰ ਤੇ ਪੁਕਾਰ ਜਿਵੇ ਸੂਰਜ ਦੀਆਂ ਕ੍ਰਿਨਾਂ ਆਤਸ਼ੀ ਸ਼ੀਸ਼ੇ ਵਿਚ ਇਕਠੀਆਂ ਹੋ ਸਾਹਮਨੇ ਆਉਨ ਵਾਲੀ ਚੀਜ਼ ਨੂੰ ਭਸਮ ਕਰਨ ਨੂੰ ਸਮਰਥ ਹੋ ਜਾਂਦੀਆਂ ਹਨ ਅਕਾਸ਼ ਮੰਡਲ ਵਿਚ ਇਕਤ੍ਰ ਹੋ ਕਿਸੇ ਅਜੇਹੇ ਮਹਾਨ ਆਤਮਾਂ ਨੂੰ ਉਤਪਨ

ਕਰਨ ਦਾ ਕਾਰਨ ਹੁੰਦਾ ਹੈ ਜੋ ਆਪਨੇ ਤਪ ਨਾਲ, ਤੇਜ ਨਾਲ, ਜਲਾਲ ਨਾਲ ਤੇ ਉਨਾਂ ਰਬੀ ਸ਼ਕਤੀਆਂ ਨਾਲ ਜਿਨਾਂ ਨੂੰ ਲੈਕੇ ਉਹ ਸੰਸਾਰ ਵਿਚ ਆਓਂਦਾ ਹੈ ਇਸ ਭੂ ਮੰਡਲ ਦੀ ਕਾਇਆ ਪਲਟ ਦੇਂਦਾ ਹੈ। ਉਹਦੇ ਅੰਮ੍ਰਤ ਮਈ ਬਚਨ ਮੁਰਦਿਆਂ ਨੂੰ ਨਵਾਂ ਜੀਵਨ ਦੇਂਦਾ, ਉਹਦੀ ਸਿਖ੍ਯਾ ਭੀਰੂ ਨਿਰ ਬਲ ਤੇ ਕਾਇਰਾਂ ਨੂੰ ਬਲਵਾਨ ਬਨਾਂਦੀ ਉਸਦੀ ਤਅਲੀਮ ਵਹਿਮਾਂ ਭਰਮਾਂ ਦੇ ਸੰਗਲ ਕਟਦੀ ਤੇ ਉਹਦੀ ਰਹਿਮਤ ਮਨੁਖੀ ਆਦਰਸ਼ ਪੇਸ਼ ਕਰਕੇ ਜੁਗ ਬਦਲ ਦੀ ਤੇ ਇਨਕਲਾਬ ਲਿਆਉਂਦੀ ਹੈ ਇਸੇ ਸਿਧਾਂਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੁਗ ਜੁਗ ਭਗਤ ਉਪਾਇਆ ਦੇ ਮਹਾਂਵਾਕ ਵਿਚ ਵਰਨਨ ਕੀਤਾ ਹੈ ਇਸੇ ਸਿਧਾਂਤ ਨੂੰ।

"ਯਦਾ ਯਦਾਹਿ ਧ੍ਰਮਸ੍ਯ ਗਲਾਨਿਰ ਭਵਤਿ ਭਾਰਤ ਅਭ੍ਯੁਤ ਥਾਨਮ ਧਰਮਸ੍ਯ ਤ-ਦਾਤਿਮਾਨੰ ਸ੍ਰਜਾ ਮੀਯਮ" ਕੈਹ ਕੇ ਗੀਤਾ ਵਿਚ ਨਿਰੂਪਨ ਕੀਤਾ ਹੈ ਇਸ ਦਾ ਅਰਥ ਇਹ ਹੈ ਕਿ ਹੇ ਭਾਰਤ! ਜਦ ਜਦ ਧਰਮ ਦੀ ਹਾਨੀ ਤੇ ਅਧਰਮ ਦੀ ਬ੍ਰਿਧੀ ਹੋਂਦੀ ਹੈ, ਤਦੋਂ ਤਦੋਂ ਹੀ ਹੀ ਮੈਂ ਆਪਨੇ ਰੂਪ ਨੂੰ ਪ੍ਰਗਟ ਕਰਦਾ ਹਾਂ।

ਸਾਡਾ ਵਿਸ਼ਵਾਸ਼ ਹੈ, ਵਿਸ਼ਵਾਸ਼ ਨਹੀਂ ਯਕੀਨ ਹੈ, ਤੇ ਯਕੀਨ ਨਹੀ ਹਕੁਲ ਯਕੀਨ ਹੈ ਕਿ ਸ੍ਰੀ ਮਾਨ ਬਾਬਾ ਰਾਮ ਸਿੰਘ ਜੀ ਇਸੇ ਸ੍ਰੇਨੀ ਦੇ ਮਹਾਨ ਆਤਮਾਂਵਾਦੀ ਸੇਨੀ ਵਿਚ ਸਨ ਜਿਨਾਂ ਅਜ ਤੋਂ ਪਹਿਲੇ - ਭਾਰਤ ਵਰਸ਼ ਵਿਚ ਅਵਤਾਰ ਲੈਕੇ ਇਥੋਂ ਦੀ ਵਿਗੜੀ ਹੋਈ ਹਾਲਤ ਨੂੰ ਸੁਧਾਰਨ ਲਈ ਆਵਾਜ਼ ਉਠਾਈ। ਉਹ ਸੁਦੇਸ਼ੀ ਪ੍ਰਚਾਰ ਤੇ ਅਛੂਤ ਧਾਰ ਜਿਉਸ ਨੂੰ ਮੁਲਕ ਵਿਚ ਪ੍ਰਚਾਰ ਕਰਨ ਨਾਲ ਹੀ ਮਹਾਤਮਾਂ ਗਾਂਧੀ ਜੀ ਸ੍ਵੈਰਾਜ ਮਿਲਨਾ ਸਮਝ ਰਹੇ ਹਨ ਆਪਨੇ ਅਜ ਤੋਂ ਪਹਿਲਾਂ ਮੁਲਕ ਦੇ ਇਸ ਪਾਸੇ ਤਵਜੋ ਦਵਾਈ ਨਾ ਕੇਵਲ ਤਵਜੋ ਦਵਾਈ ਬਲਕਿ ਇਸ ਜੋਰ ਨਾਲ ਇਸ ਦਾ ਪ੍ਰਚਾਰ ਕੀਤਾ ਕਿ ਅਜ ਫੈਸ਼ਨ ਪ੍ਰਸਤੀ ਦੇ ਹੜ ਵਿਚ ਹਿੰਦੂ ਮੁਸਲਮਾਨ ਈਸਾਈ ਤੇ ਸਿਖ ਜਦ ਆਪਣਾ ਆਪ ਗਵਾ ਬੈਠੇ ਹਨ ਇਨਾਂ ਦੇ ਖਾਨ ਪਾਨ ਪਹਿਰਾਨ ਤੇ ਬੋਲ ਚਾਲ ਵਿਚ ਸੁਦੇਸ਼ੀ ਦਾ ਨਾਮ ਤਕ ਵੀ ਨਹੀ ਮਿਲਦਾ ਬਾਬਾ ਰਾਮ ਸਿੰਘ ਜੀ ਦੀ ਉਮਤ ਦੇ ਸੋਧੀ ਸੌਫੀ ਨਦੀ ਉਮਤ, ਖਾਂਨ ਪਹਿ-ਰਾਨ ਤੇ ਰਹਿਣੀ ਬਹਿਣੀ ਕਹਿਣੀ ਵਿਚ ਖਾ-ਲਸ ਸੁਦੇਸ਼ੀ ਰੂਪ ਵਿਚ ਵੇਖਨ ਵਿਚ ਆ ਰਹੀ ਹੈ। ਜਿਨਾ ਲੋਕਾਂ ਨੂ ਨਾਮਧਾਰੀਆਂ ਦੇ ਦੀਵਾਨ ਵਿੱਚ ਕਦੇ ਜਾਨ ਦਾ ਸਮਾਂ ਮਿਲਿਆ ਹੈ ਉਹ ਇਸ ਗੱਲ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਜਿਨੀ ਸਾਦਗੀ, ਨਿਮ੍ਰਤਾ, ਪ੍ਰੇਮ, ਏਕਾ, ਤੇ ਭਜਨ ਦਾ ਪ੍ਰਤਾਪ ਇਸ ਨਾਮਧਾਰੀ ਸੰਪ੍ਰਦਾ ਵਿਚ ਹੈ ਐਸ ਵੇਲੇ ਕਿਸੇ ਹੋਰ ਜਾਤੀ ਵਿਚ ਦੀਵਾ ਲੈਕੇ ਢੂਡਨ ਤੇ ਵੀ ਨਾ ਮਿਲੇ ਗਾ।

ਪਿਛਲੀ ਦਿਨੀ ਜਦ ਮੈ ਭੈਣੀ ਸਾਹਿਬ ਗਿਆ ਸੀ ਤਦ ਉਥੇ ਨਾਮਧਰੀਆਂ ਦੇ ਇਕਠ ਵਿਚ ਜੋ ਦਿਲ ਹਿਲਾ ਦੇਨ ਵਾਲੇ ਰੂਹ ਪ੍ਰਵਾਹ ਨਜ਼ਾਰੇ ਮੇਰੇ ਵੇਖਨ ਵਿਚ ਆਏ ਉਹਨਾਂ ਦੀ ਯਾਦ ਹੁਨ ਤਕ ਮੇਰੇ ਸ੍ਰੀਰ ਨੂੰ ਹਲੂਨਾ ਦੇਂਦੀ ਹੈ ਤੇ ਮੈਂ ਆਪਣੇ ਦੇਸ਼ ਤੇ ਕੌਮ ਦੀ ਕਲਯਾਨ ਬਾਬਾ ਜੀ ਦੀ ਰਹਿਨੀ ਵਿਚ ਹੀ ਵੇਖਦਾ ਹਾਂ।

ਬਸੰਤ ਦੇ ਆਉਨ ਨਾਲ ਹਰ ਖਿੜਰਹੇ ਫੁਲ ਹਰ ਨਿਕਲਨ ਵਾਲੇ ਘਾਹ ਦੇ ਪਤੇ ਤੇ ਇਹ ਦਿਸਦੇ ਹਨ ਕਿ ਟੁੰਡ ਮੁੰਡ ਤੇ ਸੁਕੇ

## ਸਰਦਾਰ ਸ਼ੇਰਸਿੰਘ ਜੀ ਰੰਬਗੜ



ਸ੍ਰੀ ਸਤਿ ਗੁਰੂ ਰਾਮਸਿੰਘ ਜੀ ਆਪ ਜੀ ਦੇ ਨੱਗਰ ਰੰਬ ਗੜ ਗਏ ਤਾਂ ਆਪ ਜੀ ਨੇ ਇਕ ਘੋੜਾ ਸਤਿਗੁਰਾਂ ਦੀ ਭੇਟ ਕੀਤਾ ਜਿਸ ਦੇ ਨਾਲ ਹੀ ਸੇਵਾ ਲਈ ਇਕ ਸਾਈਸ ਵੀ ਦਿਤਾ ਇਸ ਸਾਈਸ ਤੇ ਸਤਿਗੁਰਾਂ ਦੀ ਬਹੁਤ ਖੁਸ਼ੀ ਹੋਈ ਅਤੇ ਏਸਨੂ ਅਪਣੇ ਅਸਤਬਲਦਾ ਦਰੋਗਾ ਨੀਯਤ ਕੀਤਾ ਇਨ੍ਹਾ ਦਾ ਨਾਂਉ ਭਾਈ ਸਾਵਨ ਸਿੰਘ ਜੀ ਪ੍ਰਸਿਧ ਹੋਯਾ ਅਤੇ ਏਹ ਸ੍ਰੀ ਭੈਣੀ ਸਾਹਬ ਹੀ ਪ੍ਰਲੋਕ ਗਾਮੀ ਹੋਏ। ਸਰਦਾਰ ਸ਼ੇਰਸਿੰਘ ਜੀ ਦੇ ਯੋਗ ਸਪੁਤ੍ਰ ਪ੍ਰਸਿਧ ਪੰਥ ਸੇਵਕ ਸਰਦਾਰ ਲਛਮਣ ਸਿੰਘ ਜੀ ਹਨ ਜੋ ਵਰਤ ਮਾਨ ਸਮੇ ਤਨੋ ਮਨੋਂ ਪੰਥ ਸੇਵਾ ਕਰ ਰਹੇ ਹਨ।

ਹੋਏ ਬ੍ਰਿਛ ਫੁਲਾਂ ਤੇ ਪਤਿਆਂ ਨਾਲ ਲਦ ਸਕਦੇ ਹਨ ਸਰਦੀ ਨਾਲ ਯੱਖ ਹੋਈਆਂ ਨਦੀਆਂ ਹਰਕਤ ਵਿਚ ਆ ਸਕਦੀਆਂ ਹਨ ਹਿੰਦੀ ਤੇ ਹਿੰਦੂ ਇੰਜ ਹੀ ਗੁਲਾਮੀਂ ਵਿਚ ਬੇਹੋਸ਼ ਪਏ ਸਨ ਬਾਬਾ ਰਾਮ ਸਿੰਘ ਜੀ ਦੇ ਆਉਨ ਨਾਲ ਇਨਾਂ ਵਿਚ ਇੰਜ ਹੀ ਜਾਗ-ਰਤ ਆ ਗਈ। ਬਾਬਾ ਰਾਮ ਸਿੰਘ ਜੀ ਦੇ ਉਪਦੇਸ਼ ਵਿਚ ਸੰਸਾਰਕ ਤੇ ਪ੍ਰਮਾਰਥਕ ਜ਼ਿੰਦਗੀ ਦਾ ਭੇਦ ਲੁਕਿਆ ਹੈ ਇਸ ਅੰਮ੍ਰਤ ਮਈ ਸਮੇਂ ਵਿਚੋਂ ਤ੍ਰਿਪਤ ਹੋ ਹੁਣ ਵੀ ਭਾਰ ਮੁਕਤ ਤੇ ਸੁਤੰਤਰ ਹੋ ਸਕਦਾ ਹੈ।

—:o:—:o:—

# ਸਮਸਯਾ ਪੂਰਤੀ

## ਸਮਸਯਾ

## ਬਸੰਤ ਸਾਨੂੰ ਭਾਵੇ ਨਾ

ਵਲੋਂ "ਧੀਰਜੀ" ਸ਼ੇਖੂ ਪੁਰਾ

ਏਡੇ ਕਰ ਰੋਸ ਕੋਸੇ ਜਿਗਰ ਤੂੰ ਕਾਹਨੂੰ ਸਾਡੇ, ਆਜਾ ਝਬ ਛੇਤੀ ਲੱਜਾ ਪਾਲ ਲੈ ਪ੍ਰੇਮ ਦੀ।
ਇਹ ਦਿਲ ਤੇਰਾ ਡੇਰਾ ਏਦੇ ਉਤੇ ਲਾਦੇ ਮਾਹੀ, ਮੁਕ ਜਾਏ ਝੇਰਾ ਰਲ ਪੂਰੀ ਹੋਵੇ ਨੇਮ ਦੀ।
ਤੇਰੇ ਲਈ ਹੇਤੇ ਬਨ ਜੰਗਲ ਬਿਥੇਰੇ ਅਸਾਂ, ਤਿਣ ਤਿਣ ਫੋਲੀਏ ਸੁਮੇਰ ਗਿਰ ਹੇਮ ਦੀ।
ਕਿਧਰੋ ਨਾ ਡਿਠੀ ਸੋਹਣੀ ਮਨ ਤਾਂਈ ਮੋਹਨ ਵਾਲੀ, 'ਪ੍ਰੀਤਮ' ਪੁਜਾਰੀ ਤੇਰੀ ਸੂਰਤ ਪ੍ਰੇਮ ਦੀ।
ਗਿਨ ਗਿਨ ਤਾਰੇ ਹਾਂ ਲੰਘਾਦੇ ਏਹਨਾ ਨੈਨਾਂ ਵਿਚੋਂ, ਇਕ ਪਲ ਸੁਖ ਚੈਨ ਨੀਂਦ ਕਦੀ ਆਵੇ ਨਾ।
ਸਦਾ ਮੁਰਝਾਇਆ ਹੈ ਦਬਾਇਆ ਰੈਹਿੰਦਾ ਦੁਖਾਂਹੇਠ, ਸਾਡਾ ਚਿਤ ਪੀਆ ਕਦੀ ਖੁਸ਼ੀਆਂ ਮਨਾਵੇ ਨਾ।
'ਪੀਆ ਰਾਹ' ਵੇਹਦੇ ਵੇਹਦੇ ਥਕ ਜਾਂਦੇ ਨੈਨ ਸਾਡੇ ਅਕ ਜਾਂਦੇ ਅੰਗ ਇਹ ਸਰੀਰ ਚਲ ਜਾਵੇ ਨਾ।
ਸੁਝਦਾ ਨਾ ਖਾਨ ਪਾਨ ਆਨ ਸ਼ਾਨ ਰੁਲ ਰਹੀ ਘੁਲ ਰਹੀ ਜਿੰਦ ਬਿਨ ਮਾਹੀ ਕੁਛ ਭਾਵੇ ਨਾ।
ਦੇਖ ! ਅਜ ਕਿੰਵੇ ਲੋਕੀ ਖੁਸ਼ੀਆਂ ਮਨਾਵੰਦੇ ਨੇ, ਸਾਡੇ ਬਿਨਾ ਕੋਈ ਅਜ ਸੋਗ ਨੂੰ ਮਨਾਵੇ ਨਾ।
ਪਾਟੇ ਹੋਏ ਚੀਰ ਨੀਰ ਵਗ ਰਿਹਾ ਛਮ, ਛਮ ਪ੍ਰੀਤਮ ਬਗੈਰ ਕੋਈ ਧੀਰਜ ਧਰਾਵੇ ਨਾ।
ਰੁੜੇ ਜਾਂਦੇ ਗਮਾਂ ਵਿਚ ਦੇਖਲੈ ਵੈਜੋਗੀ ਕਿੰਵੇ ਫੜ ਬਾਹੋਂ ਚਕ 'ਧੀਰ' ਪਾਰ ਕੋਈ ਲਾਵੇ ਨਾ।
ਏਡਾ ਲਗਾ ਦੁਖ ਸੁਖ ਉਡ ਗਿਆ ਨਾਲ ਤੇਰੇ ਤਾਂਈਏਂ ਅਸੀ ਆਖਦੇ ਬਸੰਤ ਸਾਨੂੰ ਭਾਵੇ ਨਾ।

(ਵਲੋਂ ਸ੍ਰਦਾਰ ਊਧਮ ਸਿੰਘ ਜੀ "ਆਜਜ਼" ਨਰੈਨ ਗੜ੍ਹ ਜਿਲਾ ਲਾਇਲਪੁਰ)

ਦੇਖੀ ਇਕ ਨਾਰ ਮੁਟਿਆਰ ਗੁਲਜ਼ਾਰ ਵਿਚ,ਧਾਰਕੇ ਬਸੰਤ ਰੂਪ ਰੱਬ ਕੋਲੋਂ ਆਈ ਹੈ।
ਬਾਗ ਦੇਖ ਓਸ ਨੂੰ ਹੈ ਬਾਗ ੨ ਪਿਆ ਹੋਵੇ,ਫੁਲਾਂ ਫੁਲਾਂ ਵਿਚ ਪ੍ਰਸੰਨਤਾ ਸਮਾਈ ਹੈ।
ਫੁਲ ਨਾਂ ਸਮਾਂਵੰਦੇ ਹੈ ਫੁਲੇ ਵਿਚ ਜਾਮਿਆਂ ਦੇ,ਪ੍ਰੇਮ ਸੰਦੀ ਤਾਰ ਜਾਣੋ ਕਿਸੇ ਨੇ ਹਿਲਾਈ ਹੈ।
ਹੱਸ ਹੱਸ ਗੇਂਦਾ ਖੂਬ ਟੱਪਦਾ ਹੈ ਗੇਂਦ ਵਾਂਗੂ,ਚੰਬੇ ਅਤੇ ਮੋਤੀਏ ਨੇ ਰੌਨਕ ਦਿਖਾਈ ਹੈ।
ਪਾੜ ਪਾੜ ਅਖੀਆਂ ਨੂੰ ਨਰਗੱਸ ਵੇਖਦੀ ਹੈ,ਦੀਦ ਵਿਚ ਓਹਦੀ ਸਭ ਹੋਰ ਇਹ ਲੁਕਾਈ ਹੈ।
ਟਹਿਕਿਆ ਗ਼ੁਲਾਬ ਖੂਬ ਮਹਿਕਿਆ ਸ਼ਬਾਬ ਵਿਚ,ਕਲੀਆਂ ਤੇ ਪਤਰਾਂ ਵੀ ਖੱਪ ਇਹ ਮਚਾਈ ਹੈ।
ਪੰਛੀ ਇਹੀ ਗਾਂਵੰਦੇ ਨੇ ਆਈ ਹੈ ਬਸੰਤਕੰਤ,ਖੁਸ਼ੀ ਵਿਚ ਵੱਧ ਸੱਭਾ ਇੰਦ੍ਰ ਬਣਾਈ ਹੈ।
ਮਜਨੂੰ ਵੀ ਵੇਖਦਾ ਹੈ ਚੁਕ ਚੁਕ ਅਡੀਆਂ ਨੂੰ,ਓਹਦੇ ਭਾ ਬਸੰਤ ਰੂਪ ਲੇਲਾਂ ਬਣ ਆਈ ਹੈ।
ਖੁਸ਼ੀ ਵਾਲੇ ਬਾਜੇ ਪਏ ਬੱਜ ਰਹੇ ਚਾਰ ਕੁੰਟ,ਕੇਹੜਾ ਹੋਊ ਘਰ ਜੇਹੜਾ ਖੁਸ਼ੀਆਂ ਮਨਾਵੇ ਨਾਂ।
'ਆਜਜ਼' ਅਤੇ ਗੇ ਦੁਖਾਹ ਰੇ ਅਸੀਂ ਨ ਮਧਾਰੀ,ਜਿਨਾਂ ਤਾਂਈਂ ਸੋਹਣੀ 'ਇਹ ਬਸੰਤ ਮਨਭਾਵੇਨਾਂ'।
ਸਰੋਂ ਸੂਟ ਪਾਕੇ ਆਈ ਹਾਰ ਤੇ ਸ਼ਿੰਗਾਰ ਲਾਕੇ,ਤਾਜ ਸਿਰ ਰੱਖਕੇ ਬਸੰਤ ਸੋਭਾ ਪਾਂਵਦੀ।
ਮੋਂਹਦੀ ਸਾਰੇ ਜੱਗ ਨੂੰ ਸੁਗੰਧਤਾ ਖਿਲਾਰ ਕੇਤੇ,ਦੇਖੋ ਜਿਸ ਪਾਸੇ ਹੈ ਬਸੰਤ ਹੀ ਸੁਹਾਂਵਦੀ।
ਨਖਰੇ ਤੇ ਨਾਜ਼ ਨਾਲ ਫਿਰਦੀ ਹੈ ਚਹੁੰ ਪਾਸੀ,ਕਰਦੀ ਹੈ ਰਾਣੀ ਰਾਜ ਅੱਜ ਮੱਨ ਭਾਂਵਦੀ।
ਗਾਂਵਦੇ ਨੇ ਸਭੀ ਰਾਗ ਰੰਗ ਹੀ ਬਸੰਤ ਵਾਲੇ,ਸ੍ਰਿਸ਼ਟੀ ਹੈ ਸਾਰ ਅੱਜ ਖੁਸ਼ੀਆਂ ਮਨਾਂਵਦੀ।
ਏਸ ਰਾਣੀ ਰਾਜ ਤਾਂਈਂ ਤਕਣੇ ਦੀ ਤਾਬ ਕਿਥੇ,ਪੀਆ ਪ੍ਰਦੇਸੋਂ ਮੁੜ ਜੇਦ ਤੱਕ ਆਵੇਨਾਂ।
ਚਿਰਾਂ ਦੇ ਵਿਛੁਨੇ ਰੁਨੇ 'ਆਜਜ਼' ਨਿਤਾਣਿਆਂ ਨੂੰ,ਚੀਨੀਵਾਲੇ ਬਿਨਾਂ 'ਇਹ ਬਸੰਤ ਮੱਨ ਭਾਵੇਨਾਂ'।

(ਵਲੋਂ "ਪ੍ਰੀਤਮ ਜੀ" ਸ਼ੇਖੂ ਪੁਰਾ ਬੇਦਾਦ)

ਸ੍ਰੀ ਦਸ਼ਮੇਸ਼ ਬਾਚ ਦੇਸ਼ ਵਿਚ ਧੁੰਧੂ ਦੇਖ ਕਹਿਓ ਪ੍ਰਮੇਸ਼ ਤਬ ਰਾਮ ਸੁਰੇਸ਼ ਕੋ
ਰਾਜਨ ਕੇ ਰਾਜ ਜਾਵੋ ਸ੍ਰੀ ਮਹਾਰਾਜ ਜਾਵੋ ਸਿਖਿਆ ਸਖਾਵੋ ਜਾਇ ਭੁਲੇ ਹੋਏ ਦੇਸ ਕੋ
ਭਾਰਤ ਜੰਜੀਰ ਕਟ ਸਟ ਆਵੋ ਖੀਰ ਪਾਰ ਜਾਓ ਹੁਨ ਝਟ ਨਾ ਭੁਲਾਓ ਹੁਕਮ ਏਸ ਕੋ
ਫੜਨੀ ਨ ਤੇਗ ਭੁਲ,ਝੂਲੇ ਭਾਵੇ ਕਸ਼ਟ ਕਿਨਾ,ਰਖ ਸ਼ਾਂਤ ਮਈ ਜਾ ਚਲਾਓ ਸਿਖੀ ਭੇਸ ਕੋ
ਜਹਾਂ ਕਹਾਂ ਫੈਲ ਗਿਓ ਮਧ ਵਿਭਚਾਰ ਸਾਰੇ ਧਰਮ ਤੇ ਅਧਰਮ ਦੀ ਪਛਾਨ ਕੋਈ ਕਰਾਵੇ ਨਾ
ਹੋਮ ਯਗ ਪੂਜਾ ਪਾਠ ਛਡ ਬਨ ਬੈਠੇ ਰਾਠ ਐਸਾ ਕੂੜ ਫੈਲਾ ਸਚ ਭਾਲੇ ਹਥ ਆਵੇ ਨਾ
ਤਦੋ ਰਾਮ ਸੁਰੇਸ਼ ਗੁਰ ਕਟਨੇ ਕਲੇਸ਼ ਆਏ ਦੁਖੀ ਦੇਸ਼ ਪ੍ਰ ਲਗਾ ਪਾਪ ਦਾ ਜਾ ਸਾਯਾ ਪਹਨ
ਮਾਨ ਗਲਤਾਨ ਵਿਚ ਲਗੇ ਸਨ ਦਬਾਨ ਦੀਨ ਛੀਨ ਰਮੇ ਪ੍ਰ ਤ੍ਰਿਆ ਸਭਨੇ ਜਾ ਭੁਲਾਯਾ ਵਰਨ
ਭਾਵੇ ਐਸੇ ਕਲੂ ਕਾਲ ਮਹਾ ਬਿਕਰਾਲ ਸਾ ਸ੍ਰੀ ਗੁਰੂ ਰਾਮ ਸਿੰਘ ਆਨਕੇ ਸੀ ਪਾਯਾ ਚਰਨ
ਚਮਕਿਆ ਜਾ ਭਾਨ ਚੀਨੀ ਵਾਲੇ ਦਾ ਜਹਾਨ ਵਿਚ ਨਭ ਭੂਅ ਮੰਡਲ ਦੇਖ ਫੁਲਿਆ ਸਮਾਵੇ ਨਾ
ਇਹੋ ਹੀ ਸਭਾਗਾ ਦਿਨ 'ਪ੍ਰੀਤਮ' ਦੇ ਆਵਨੇ ਦਾ ਦਸ ਫਿਰ ਕਿਸ ਲਈ "ਬਸੰਤ ਸਾਨੂ ਭਾਵੇ ਨਾ"

(ਵਲੋਂ ਸ੍ਰੀ ਮਾਨ ਲਾਲਾ ਧਨੀ ਰਾਮ ਜੀ "ਚਾਤ੍ਰਿਕ" ਪ੍ਰਧਾਨ ਪੰਜਾਬੀ ਸਭਾ ਅੰਮ੍ਰਿਤਸਰ)

ਸਈਓ ਸਲ ਬਿਰਹੋਂ ਦਾ, ਸੀਨਾ ਭੁੰਨ ਭੁੰਨ ਖਾਵੇ।
ਸਾਨੂੰ ਪ੍ਰੀਤਮ ਬਾਝੋਂ, ਏ ਬਹਾਰ ਕੀ ਭਾਵੇ।
ਆਈ ਰੁੱਤ ਬਸੰਤੀ, ਪੁੰਗਰ ਡਾਲੀਆਂ ਰਹੀਆਂ,
ਸਾਵੇ ਪੱਤਰਾਂ ਦੇ ਵਿਚੋਂ ਕਲੀਆਂ ਝਾਕਣ ਪਈਆਂ।
ਕੁਦਰਤ ਫੁੱਲ ਫੁੱਲ ਬਹਿੰਦੀ,ਪੀਲੀ ਪੋਸ਼ਸ਼ ਲਾਵੇ,
ਸਾਨੂੰ ਪ੍ਰੀਤਮ ਬਾਝੋਂ, ਏ ਬਹਾਰ ਕੀ ਭਾਵੇ।
ਨੀ ਬਸੰਤੀ ਬਹਾਰੇ ! ਪਹਿਨੀ ਪਚਰੀਏ ਨਾਰੇ !
ਤੈਨੂੰ ਕੌਣ ਹੰਡਾਵੇ, ਬਾਝੋਂ ਪ੍ਰੀਤਮ ਪਿਆਰੇ,
ਆਖੀਂ ਹੋਣ ਉਡੀਕਾਂ,ਫੇਰਾ ਘਰ ਵਲ ਪਾਵੇ,
ਸਾਨੂੰ ਪੀਤਮ ਬਾਝੋਂ, ਏ ਬਹਾਰ ਕੀ ਭਾਵੇ।
ਆਖੀਂ ਦੂਰੀਆਂ ਪਾਕੇ,ਕਿੱਥੇ ਲੁਕ ਬੈਠੇ ਜਾਕੇ,
ਸਾਨੂੰ ਛਡ ਕੇ ਇਕੱਲੇ ਮਾਰੀ ਝਾਤ ਨ ਆਕੇ
ਏਨ੍ਹਾਂ ਹੌਕਿਆਂ ਕੋਲੋਂ ਸਾਡੀ ਜਾਨ ਛੁਡਾਵੇ,
ਸਾਨੂੰ ਪ੍ਰੀਤਮ ਬਾਝੋਂ, ਏ ਬਹਾਰ ਕੀ ਭਾਵੇ।
ਪਾਕੇ ਹੰਜੂਆਂ ਦਾ ਪਾਣੀ,ਲੋਹੂ ਜਿਗਰੋਂ ਵਹਾਯਾ,
ਹੋਲਾ ਖੇਡਣ ਖਾਤਰ, ਅਸਾਂ ਰੰਗ ਬਣਾਯਾ।
ਦੇ ਦੇ ਪ੍ਰੇਮ ਦੇ ਛੱਟੇ, ਸਾਡੀ ਤਪਤ ਬੁਝਾਵੇ,
ਸਾਨੂੰ ਪ੍ਰੀਤਮ ਬਾਝੋਂ, ਏ ਬਹਾਰ ਕੀ ਭਾਵੇ।

ਵਲੋਂ "ਨਿਮਾਣਾ ਜੀ" ਗਿਲ ਜ਼ਿ: ਸ਼ੇਖੂ ਪੁਰਾ

ਸੀਤਲ ਸੁਗੰਧ ਵਾਲੀ ਪੌਣ ਤਤੀ ਭਾਸਦੀਏ,ਕੋਇਲ ਦੀ ਕੂਕ ਸੁਣ ਹੀਆ ਹੁਲ ਸਾਵੇਨਾਂ।
ਫੁਲ ਚਿਤ ਭਾਵੇਨਾ ਗੁੰਜਾਰ ਕਾਲੇ ਭੌਰਿਆਂ ਦੀ,ਕੋਮਲ ਕਤੂਮਲਾਂ ਨੂੰ ਵੇਖ ਸੁਖ ਆਵੇਨਾਂ।
ਸੀਤਲ ਦਾ ਪੁੰਜ ਜੋ ਪਿਆਰਾ ਚੰਨ ਸੋਹਣਾ ਚੰਨ,ਅੱਗ ਬਰਸਾਵੇ ਤੇ ਤਪਾਵੇ ਠੰਡ ਪਾਵੇਨਾਂ।
ਆਵੋ ਸੁਖ ਸਾਗਰ ਪਿਆਰੇ ਗੁਰੂ ਰਾਮ ਸਿੰਘ,ਤੇਰੇ ਬਿਨਾਂ ਵਾਲੀ ਜੀ ਬਸੰਤ ਸਾਨੂੰ ਭਾਵੇਨਾਂ।

—:੦:—:੦:—

ਰਾਗ ਰੰਗ ਸਾਜ ਔ ਸਮਾਜ ਸਬ ਖੁਸੀਓਂ ਕਾ, ਹਾਸ ਰਸ ਚੋਹਲ ਪੈਹਲ ਕਛੂ ਭੀ ਸੁਖਾਵੇਨਾਂ।
ਫੁਲੜੇ ਬਸੰਤ ਤੇ ਦਖਾਵਾਂ ਬੇਲ ਬੂਟਿਆਂ ਨੂੰ,"ਰਾਮ ਵਯੋਗੀ ਚਿਤ" ਕਿਤੇ ਚਿਤ ਲਾਵੇਨਾਂ।
ਤੁਸਾਂ ਬਿਨਾਂ ਚਾਨਾ ਮਲ੍ਹਾਰਹੈ'ਨਿਮਾਣਿਆਂ' ਨੂੰ,ਆਵੋ ਘਰ ਪੀਆ ਜੀ ਬਹਾਰ ਭਾਵੇਂ ਨਾ ਵੇਨਾਂ।
ਆਵੋ ਸੁਖ ਸਾਗਰ ਪਿਆਰੇ ਗੁਰੂ ਰਾਮ ਸਿੰਘ,ਤੇਰੇ ਬਿਨਾਂ ਵਾਲੀ ਜੀ ਬਸੰਤ ਸਾਨੂੰ ਭਾਵਨਾਂ।

(ਵਲੋਂ ਗੋਪਾਲ ਸਿੰਘ ਜੀ "ਸ੍ਰੈਤੰਤ੍ਰ" ਨੱਗ੍ਰ ਦਾਦੂ ਬਾਜਵਾ ਸਿਆਲ ਕੋਟ)

ਮੋਰ ਤਾਈ ਮੋਤ ਦੇ ਨਾ ਪਾਵੇ ਹੈਨਾ ਪੈਲ ਏਥੇ
ਕੋਇਲ ਕੋ ਕਹੋ ਸਾਡੇ ਕੋਲ ਕੁਛ ਗਾਵੇ ਨਾ।
ਪੀਆ ਪੀਆ ਬੋਲਦੇ ਪਪੀਹੇ ਨੂ ਹਟਕ ਦੇ ਨਾ
ਬੰਸਰੀ ਤੇ ਬੀਨਾ ਕੋਈ ਸਾਰੰਗੀ ਵਜਾਵੇ ਨਾ।
ਮਧਮ ਤਮੂਰਾ ਜੋੜੀ ਜੁਦੀ ਜੁਦੀ ਕਰਦੀ ਜੋ
ਰਾਗੀ ਜਾਂ ਕਲੌਤ ਕੋਈ ਗਾਏਕੇ ਸੁਨਾਵੇ ਨਾ।
ਜੋ ਲੋ ਸਤਿਗੁਰੂ ਰਾਮ ਸਿੰਘ ਪਰਦੇਸ ਮਾਹਿ
ਤੌ ਲੌ ਫਲੀ ਫੂਲੀ ਹੂਈ ਬਸੰਤ ਸਾਨੂ ਭਾਵੇ ਨਾ।
ਮੈਨਾ ਮੈਨਾ ਬੋਲਦੀ ਮੈ ਮੈਨਾ ਨੂੰ ਨਾ ਵੇਖਣਾ ਚਾ
ਹੰਸ ਤੇ ਕਬੂਤ੍ਰ ਦੀ ਬਾਨੀ ਕੋਈ ਸੁਖਾਵੇ ਨਾ।
ਉਠਦਾ ਹੈ ਸਾੜ ਦਿਲ ਸੇਜ ਕੋ ਨਿਹਾਰ ਕਰ
ਕੇਵੜਾ ਗੁਲਾਬ ਕੋਈ ਅਤ੍ਰ ਠੰਡ ਪਾਵੇ ਨਾ
ਚਦਨ, ਬਰਫ, ਜਲ, ਕਮਲ, ਕਪੂਰ, ਸੀਤ,
ਹਿਰਦੇ ਦੀ ਅਗ ਤਾਂਈ ਏਹਭੀ ਬੁਜਾਏ ਨਾ।
ਜਿਨਾ ਚਿਰ ਚੀਨੀ ਅਸਵਾਰ ਨਾਂ ਸੁਦੇਸ ਆਵੇ•
ਫਲੀ ਹੂਈ "ਸ੍ਰੈਤੰਤ੍ਰ" ਬਸੰਤ ਸਾਂਨੂ ਭਾਵੇ ਨਾਂ।

(ਵਲੋਂ ਸ੍ਰ: ਸ਼ਿੰਗਾਰਾ ਸਿੰਘ ਜੀ "ਸ਼ਿੰਗਾਰ" ਭੈਣੀ ਸਾਹਿਬ)

ਸ਼ੁਕਰ ਮਨਾਵਾਂ ਬੀਬੀ ਆਈਏਂ ਤੂੰ ਘਰ ਸਾਡੇ, ਦੁਖੇ ਦਿਲਾਂ ਕੌਣ ਕੋਈ ਕੇਹੜਾ ਸਾਥੇ ਆਵੇਨੀ।
ਹਾਲ ਤੇਨੂੰ ਦੱਸਾਂ ਕਾਹਦਾ ਗਿਆ ਪਰਦੇਸ ਮਾਹੀ, ਓਸਦੇ ਵਜੋਗ ਵਿਚ ਦਿਲ ਘਬਰਾਵੇਨੀ।
ਗੱਲੇ ਵਿਚ ਕੇਸ ਖੁਲੇ ਖਾਣ ਪੀਣ ਸੁਜਦਾ ਨਾ, ਮਾਹੀ ਦਾ ਵਿਛੋੜਾ ਮੇਰਾ ਜੀਆ ਤਰਸਾਵੇਨੀ।
ਝਿਮ ਝਿਮ ਅੱਖੀਆਂ ਤੋਂ ਪਾਣੀ ਪਿਆ ਚੱਲਦਾਏ, ਰੁਹੜੇ ਜਿਵੇਂ ਨੈਹਰ ਨੱਕਾ ਬੰਨਿਆਨਾ ਜਾਵੇਨੀ।
ਨਿਮੋ ਝੂਣੀ ਹੋਈ ਮੈਂ ਵਜੋਗ ਮੇਨੂ ਯਾਰੜੇ ਦਾ, ਯਾਰ ਦੇ ਵਜੋਗ ਮੇਰਾ ਤਨ ਸੁਕਾ ਜਾਵੇਨੀ।
ਰਾਤੀ ਨਹੀਂ ਚੈਨ ਬੈਹਣ ਆਵੰਦਾ ਨਾ ਦਿਨੇ ਮੈਨੂੰ, ਰੋਵਾਂ ਕੁਰਲਾਵਾਂ ਮੇਰੇ ਕੋਈ ਨ ਸੁਣੇ ਹਾਵੇਨੀ।
ਰਾਤ ਗਿਣਾਂ ਤਰੇ ਹਾਏ ਉਬੇ ਸਾਹ ਲੈਂਵਨੀਹਾਂ, ਹੌਕਿਆਂ ਦੇ ਨਾਲ ਮੇਰੀ ਜਿੰਦ ਲਗੀ ਜਾਵੇਨੀ।
ਖੂੰਜੇ ਕਿਤੇ ਜਿੰਦ ਮੈਨੂ ਭਾਲਿਆਂ ਨਾਂ ਹਥ ਅ ਵੈ, ਬੈਹ ਜਿਥੇ ਜਾਵਾਂ ਉਥੋਂ ਉਠਿਆ ਨਾ ਜਾਵੇਨੀ।
ਆਵੇ ਦਿਲਦਾਰ ਜਾਨੀ ਗੱਲੇ ਮੈਨੂੰ ਲਾਵੇ ਆਕੇ, ਉਦੇ ਤੋਂ ਬਗੈਰ ਮੇਰੀ ਜਿੰਦ ਲਗੀ ਜਾਵੇਨੀ।
ਆਵੇ ਚੀਨੀ ਵਾਲਾ ਦਿਲਦਾਰ ਜਾਨੀ ਮੇਰਾ ਮਾਹੀ, ਦਰਸ ਦਖਾਵੇ ਤੇ ਕਲੇਜੇ ਠੰਡ ਪਾਵੇਨੀ।
ਕਰਾਂਗੀ 'ਸ਼ਿੰਗਾਰ' ਤਦੋਂ ਆਵੇ ਚੀਨੀ ਵਾਲਾ ਜਦੋਂ, ਓਦੋਂ ਤੋਂ ਬਗੈਰ ਨ ਬਸੰਤ ਸਾਨੂੰ ਭਾਵੇਨੀ।

[ ਸ੍ਰੀ ਮਾਨ ਗਯਾਨੀ ਕਰਤਾਰ ਸਿੰਘ ਜੀ "ਹਿਤਕਾਰੀ" ਐਡੀਟਰ ਰਣਜੀਤ ਨਗਾਰਾ ਲਹੌਰ ]

ਸਾੜ ਦੇਹੁ ਸੇਜ ਕੋ ਬਿਛਾਓ ਨਾ ਬਿਛਾਈ ਆਜ,ਪੀਛੇ ਕਰ ਪਲੰਘ ਯੇ ਜ਼ਾਲਮ ਭੀ ਭਾਵੈ ਨਾਂ
ਅਤਰ ਉਡੀਲ ਡਾਰ ਕੇਵੜਾ ਕਿਨਾਰੇ ਕਰ,ਗੇਰਦੇ ਗੁਲਾਬ ਫੂਲ ਮਾਲ ਪੋਇ ਲਜਾਵੈ ਨਾਂ।
ਤੋਰ ਦੇ ਤਮੂਰਾ ਅਰੁ ਮੱਧਮ ਮਰੋਰ ਡਾਰ,ਜੁਦੀ ਕਰ ਜੋੜੀ ਕੋਊ ਗਾਇਕੇ ਸੁਨਾਵੈ ਨਾਂ।
ਰੋ ਰੋ ਬਿਲਲਾਤ ਚਿਚਲਾਤ ਨਹੀਂ ਚੈਨ ਪਰੈ,ਤਜੋਂਗੀ ਮੈ ਪ੍ਰਾਣ ਜੋ ਪੀਯੂਖ ਘਰ ਆਵੈ ਨਾਂ।
ਅਰੇ ਰੇ ਅਮਾਤ ਬਾਤ ਛੇੜੋ ਨਾਹਿ ਕੋਊ ਆਜ, ਦੈਵ ਜਾਨੇ ਮੋਰੀ ਆਜ ਕੈਸੀ ਗਤ ਹ੍ਵੈ ਰਹੀ।
ਜਾਨੀ ਨਹਿ ਜਾਇ ਕੈਸੀ ਵੇਦਨਾ ਉਠੀ ਹੈ ਆਨ,ਕਰੌਂ ਕਾ ਉਪਾਯ ਸਾਰੇ ਜ੍ਵਾਲ ਮਾਲ ਜ੍ਵੈ ਰਹੀ।
ਊਭੇ ਸ੍ਵਾਸ ਆਵੈਂ ਅੰਗ ਥਰਕ ਥਰਕ ਉਠੈਂ ,ਜੀਉ ਗੋਤੇ ਖਾਵੈ ਨੈਨੋ ਜਲ ਧਾਰ ਚ੍ਵੈ ਰਹੀ।
ਕਹਿਤ ਪਯੂਖ ਘਨਸਾਰ ਨਾਂ ਸੁਹਾਵੈ ਜਸੋਂ ਜਸੋਂ,ਵੈਦਜ ਲੇਪ ਲਾਵੈ ਤਯੋ ਤਸੇ ਦੂਨੀ ਆਗ ਹ੍ਵੈ ਰਹੀ।
ਕੋਕਿਲ ਕਲਹਿਣੀ ਕੋ ਕਹੋ ਕੂਕੇ ਦੂਰ ਜਾਇ,ਮੋਰ ਦੇ ਮਯੂਰ ਮੇਰੇ ਮਹਿਲ ਪੈ ਆਵੈ ਨਾਂ।
ਦਦੁਰ ਕੋ ਦੁਰਕਾਰ ਝੀਂਗਰ ਝੰਗੋਰ ਮਾਰ,ਬਰਜ ਦੈ ਵਯਾਰਿ ਬੈਰੀ ਬਾਰਨ ਕੋ ਧਾਵੈ ਨਾਂ।
ਮੂੰਦ ਦੇ ਕਿਵਾਰ ਆਲੀ ਸਾਯੰਹੀ ਸੋਇ ਰਹੁ,ਝਾਰ ਔ ਫਾਨੂਸ ਮੋਮਬਤੀ ਕੋ ਜਰਾਵੈ ਨਾਂ।
ਕਹਿਤ ਪਯੂਖ ਪੀਆ ਪਯਾਰੋ ਪ੍ਰਦੇਸ ਯਾਂਤਿ,ਕਲਾਵੰਤ ਕਾਨੜਾ ਕਲਜਾਨ ਕੋਊ ਗਾਵੈ ਨਾਂ।
ਬਾਰ ਦੇਹ ਬਾਗ ਕੋ ਕਿਵਾਰ ਸਾਰ ਸੀਖੰਲਾਇ,ਫੂਕਦੇ ਫੁਹਾਰੇ ਚੜੀ ਚਾਦਰ ਵਸਾਵੈ ਨਾਂ।
ਵਸਤ੍ਰਨ ਬਸਤਨੀ ਰਖੈਯਾ ਕੋ ਖਬਰ ਕਰ,ਮੋਰੇ ਲੀਏ ਰੰਗਾ ਰੰਗ ਪੋਸ਼ਿਸ਼ ਲਿਆਵੈ ਨਾਂ।
ਪਾਪਨਿ ਵਿਯੋਗਨਿ ਯੇ ਵਿਲਪਤੀ ਰੈਨ ਦਿਨ,ਕਫ਼ਨੀ ਲਜਾਵੈ ਜ਼ਰੋ ਜ਼ੇਵਰ ਦਖਾਵੈ ਨਾਂ।
ਪ੍ਰਣ ਲੋ ਪਯਾਰਾ ਜੋ ਲੋ ਪਤੀ ਪਰਦੇਸ਼ ਰਹੇ,ਕਿਸਹੂੰ ਕਿਸਮ ਕੀ ਪਯੂਖ ਖੁਸ਼ੀ ਭਾਵੈ ਨਾਂ।
ਦੇਖੋ ਬੈਰੀ ਬਯਾਰਿ ਬਹੇ ਮੰਦ ਮੰਦ ਮੰਦ ਮਤਿ, ਸੀਤਲ ਸੁਗੰਧ ਸਨਯੋਂ ਮੋਰੇ ਭੂਲ ਆਵੈ ਨਾਂ।
ਮੋਰ ਇਨ ਮੋਰਨ ਕੋ ਤੋਤਾ ਕੋ ਤਮਾਚਾ ਮਾਰ, ਕੋਕਿਲ ਕੋ ਕਹੁ,ਕੂਹੂ ਕੂਹੂ ਭੂਲ ਗਾਵੈ ਨਾਂ।
ਤੜਿਤ ਨਾਂ ਤਾਵੈ ਬੂੰਦ ਬਾਂਨ ਨਾਂ ਬਸਾਵੈ,ਚਾਤ੍ਰਕ ਬੁਲਾਵੈ ਨਹੀਂ ਮੇਘ ਉਮਡਾਵੈ ਨਾਂ।
ਕਹਿਤ ਪੀਯੂਖ ਪੀਆ ਪਯਾਰੋ ਪਰਦੇਸ ਗਏ,ਹੋੜਦੇ ਬਸੰਤ ਪੈਰ ਮੋਰੇ ਘਰ ਪਾਵੈ ਨਾਂ।
ਅਰੇ ਨਿਰਦਈ ਦੁਖੀ ਦੀਨਨ ਪੈ ਦਯਾ ਕਰ,ਸਤੀ ਕੋ ਸਾਤਾਏ ਸੀਤ ਕੋਨੈ ਫਲ ਪਾਵੈ ਗੋ।
ਸੁਣਰੀ ਸਮੀਰ ਢੀਠ ਧਿਕ ਤੇਰੇ ਪੌਰਖ ਕੋ,ਸਰੀ ਹੂੰਕੋ ਸਾਰ ਤੇਰੇ ਕੌਨੈ ਸੌਰ ਜਾਵੈ ਗੋ।
ਦੂਰ ਕਰ ਦਾਸੀ ਰੀ ਤੂੰ ਜੇਵਰ ਜਰਉ ਸਭ,ਓਢੋਂ ਨਹੀਂ ਤੋ ਲੋ ਨਹਿੰਜੋ ਲੋ ਗਲ ਲਾਵੈ ਗੋ।
ਪਰੇ ਪਸ਼ਮੀਨਾਂ ਕਰ ਪਾਟਦੇ ਪਟੰਬਰ ਕੋ,ਕਰੂੰ ਮਨ ਭਾਵੈ ਜੋ ਪੀਯੂਖ ਘਰ ਆਵੈ ਗੋ।
ਬਾਰ ਬਾਰ ਬਰਜੇ ਮੈਂ ਬੈਰੀ ਬੌਰੇ ਬਾਦਰ ਕੋ,ਬਾਨ ਸਮ ਬੂੰਦ ਡਾਰ ਡਰੀ ਕੋ ਡਰਾਂਨਾਂ ਨਾਂ।
ਬੀਤੇ ਹੈਂ ਬਰਸ ਕਈ ਨੈਨ ਯੇ ਬਰਸ ਰਹੇ,ਆਜ ਤੂੰ ਤਰਸ ਕਰ ਸਤੀ ਕੋ ਸਤਾਨਾ ਨਾਂ।
ਕਹਿਤ ਪੀਯੂਖ ਕਵਿ ਬਦਰ ਅਰਜ ਮਾਨ,ਘਰੀ ਘਰੀ ਗਰਜਕੈ ਜਰੀ ਕੋ ਜਰਾਨਾ ਨਾਂ।
ਦੇਖ ਦਿਲ ਦਰਦ ਬੇ ਦਰਦ ਨਾਂ ਦਰਦ ਕਰੈ,ਕਹਯੋ ਹੈ ਕਠੋਰ ਬਾਤ ਨਾਂਨਾਂ ਨਾਂਹ ਨਾਂ ਨਾਂ ਨਾਂ।
ਜਾਇ ਕਹੋਂ ਸਾਜਨ ਕੋ ਦਰਸ ਤਰਸ ਰਹੀ,ਬਿਰਹੁ ਕੇ ਤੀਰ ਮਤ ਮਾਰ ਮੁਈ ਮਾਰੀ ਕੋ।
ਚੀਰ ਰਹੀ ਚਾਂਦਨੀ ਚਮਕ ਚਿਤ ਚਾਰੋ ਓਰ ਰੋਵਤ ਹੀ ਬੀਤੇ ਰੈਨ ਚਨ ਨਾ ਬਿਚਾਰੀ ਕੋ।

ਤਾਰੇ ਯੇ ਨਕਾਰੇ ਚਾਰੋ ਓਰ ਸੇ ਚੰਗਾਰੇ ਭਾਤਿ,ਜ਼ਾਲਮ ਜਤਾਵੈ ਇਸ ਨਾਯਕ ਬਿਸਾਤੀ ਕੋ।
ਬੈਰਨਿ ਕੇ ਬਾਪ ਸੰਗ ਬੀਤੇ ਨਾ ਪੀਯੂਖ ਤੈਸੋ,ਬੀਤਜੈ ਹੈ ਬਸੰਤ ਜੈਸੋ ਆਰਤ ਪਯਾਤੀ ਕੋ।
ਆਲੀ ਤੂੰ ਤਰਸ ਕਰ ਜਾਇਕੇ ਸੰਦੇਸਾ ਕਹੀਂ,ਕਾਹੇ ਫੇਟ ਬਾਧੀ ਲਾਲ ਆਜ ਦਗੇ ਦਾਤੀ ਕੋ।
ਜਬਕੇ ਪਧਾਰੇ ਚਿਤ ਚੋਰ ਮਤ ਵਾਲੀ ਭਈ,ਆਏ ਦੇਖ ਆਜ ਇਸ ਦੇਰਕੀ ਬਿਸਾਤੀ ਕੋ।
ਛੋਡ ਪਰਦੇਸ ਲਾਲ ਦੇਸ਼ ਨਿਜ ਵਾਸ ਭਲੋ,ਬਿਰਹੁ ਕੇ ਤੀਰ ਮਤ ਮਾਰ ਮੁਈ ਮਾਤੀ ਕੋ।
ਕਹਿਤ ਪੀਯੂਖ ਕਵਿ ਵਿਲਪੰਤੀ ਰੈਨ ਦਿਨ,ਆਉ ਗਲ ਲਾਉ ਨਾ ਸਤਾਉ ਪ੍ਰਾਂਣ ਪਜਾਤੀ ਕੋ।
ਅਰੀ ਸੁਣ ਬਾਵਰੀ ਵਯਾਰਿ ਤੂੰ ਪਯਾਰ ਮੇਰੋ,ਤੇਰੇ ਗਰ ਲਾਏ ਬਿਨ ਸੇਜ ਨਹਿ ਸੋਤੀ ਥੀ।
ਵਰਜਨ ਬਿਚਾਰੇ ਕੋ ਨਿਹੋਰ ਮੈ ਹਕਾਊਂ ਤੋਹਿ,ਘਰੀ ਏਕ ਆਧੀ ਜੋ ਪੈ ਭੂਲ ਜੁਦਾ ਹੋਤੀ ਥੀ।
ਜ਼ੇਵਰ ਜਰਾਤ ਸਤੀ ਸਾਤੀ ਕੋ ਉਤਾਰ ਡਾਰੋਂ,ਤੋਰੇ ਹੀ ਵਿਯੋਗ ਕਤ ਜੋਗਨਿ ਸੀ ਹੋਤੀ ਥੀ।
ਮੋਹ ਕੋ ਜਤਾਵੈਂ ਤੂੰ ਬਸੰਤ ਕੀ ਬਸੀਠੀ ਹੋਇ,ਪਯੂਖ ਪਰਦੇਸ ਬੀਚ ਜਾਨ ਜਬ ਰੋਤੀ ਥੀ।

(ਵਲੋਂ ਸੂ: ਲਖਾ ਸਿੰਘ ਜੀ ਜੋਹਰ ਮੁਠਡਾ)

ਅਜ ਚਮਨ ਦੁਨੀਆਂ ਦਿਸੇ ਹਰਾ ਭਰਿਆ ਨਵੇ ਰੰਗ ਬਦਲੇ ਟਿਬੇ ਰੋਹੀਆਂ ਨੇ
ਲਗੇ ਭਾਗ ਜੰਗਲ ਬਨਾ ਬੇਲਿਆ ਨੂੰ ਝਾੜਾਂ ਸੁਕੀਆਂ ਭੀ ਹਰੀਆਂ ਹੋਈਆਂ ਨੇ
ਮੁੱਢਾਂ ਸੁਕਿਆ ਚੋ ਨਰਮ ਨਰਮ ਸ਼ਾਖਾਂ ਫੁੱਲਾਂ ਲੱਦੀਆਂ ਨਿਕਲ ਖਲੋਈਆਂ ਨੇ
ਦਿਲਾਂ ਮੁਰਦਿਆਂ ਨੂ ਨਮੀ ਜਿੰਦ ਬਖਸ਼ੀ ਨਵੀਂ ਭਾਂਤ ਦੀਆਂ ਖੁਸ਼ ਬੋਈਆਂ ਨੇ
ਸੁਕੇ ਕੱਲਰਾਂ ਵਿਚ ਭੀ ਫੁਲ ਟੈਹਕਣ ਲੀਲਾ ਅਜਬ ਭਗਵੰਤ ਬੇਅੰਤ ਦੀ ਏ
ਮੇਰੇ ਬਾਗ ਵਿਚ ਅਜੇ ਭੀ ਖਿਜਾ ਛਾਈ ਦੁਨੀਆਂ ਲਈ ਏਹ ਰੁਤ ਬਸੰਤ ਦੀ ਏ
ਸੜੀਆਂ ਸੁਕੀਆਂ ਜੋ ਬੇਲਾ ਬੂਟੀਆਂ ਸਨ ਅਜ ਹੋਰ ਹੀ ਰੰਗ ਬਟਾ ਰਹੀਆਂ
ਤਾਰਾਂ ਇਸ਼ਕ ਪੇਚੇ ਦੀਆਂ ਪੇਰ ਖਾਖਾ ਆਪਸ ਵਿਚ ਗਲਵਕੜੀ ਪਾ ਰਹੀਆਂ
ਰੰਗ ਰਤੀਆਂ ਪਤੀਆਂ ਟਾਹਣੀਆਂ ਨੂ ਹਰੀਆਂ ਖੇਤੀਆਂ ਵਿਚ ਲੈਹਰਾ ਰਹੀਆਂ
ਫੁਲਾ ਵਾਲੀਆਂ ਡਾਲੀਆਂ ਸਤੋਦੀਆ ਝੂਮ ਝੂਮਕੇ ਖੂਬ ਲਹਿਰਾ ਰਹੀਆਂ
ਕੁਦਰਤ ਆਨ ਲਾਇਆ ਜੰਗਲ ਵਿਚ ਮੰਗਲ ਪੁਜੀ ਆਸ ਹਰ ਇਕ ਜੀਵ ਜੰਤ ਦੀ ਏ
ਪੰਛੀ ਬੰਦ ਮੈ ਪਿੰਜਰੇ ਵਿਚ ਤੜਫਾਂ ਲੋਕਾ ਲਈ ਇਹ ਰੁਤ ਬਸੰਤ ਦੀ ਏ
ਝੁਰਮਟ ਬੰਨਕੇ ਬੁਲ ਬਲਾਂ ਖੁਸ਼ੀ ਅੰਦਰ ਮਿਠੇ ਗੀਤ ਅਜ਼ਾਦੀ ਦੇ ਗਾ ਰਹੀਆਂ
ਮਸਤੀ ਵਿਚ ਭੋਰੇ ਹੋਏ ਫਿਰਨ ਰੇਬੋ ਝੋਕਾਂ ਮੈਹਕ ਦੇ ਨਸ਼ੇਦੀਆਂ ਆ ਰਹੀਆਂ
ਰੁਖਾ ਦੀਆਂ ਹਰ ਆਵਲੀ ਟਾਹਣੀਆਂ ਤੋ ਸੈਨੂ ਸੁਨਣ ਚਿੜੀਆਂ ਚੈਹ ਚਹਾ ਰਹੀਆਂ
ਗੁਜਰੇ ਸਮੇ ਦੀਆਂ ਗਲਾ ਯਾਦ ਆ ਆ ਮੇਰੇ ਲੂਣ ਜਖਮਾ ਉੱਤੇ ਲਾ ਰਹੀਆਂ
ਖੁਸ਼ੀਆ ਗਮਾਂ ਦੇ ਵਿਚ ਤਬਦੀਲ ਹੋਈਆਂ ਟੁਟੀ ਆਸ ਮੇਰੀ ਆਸ ਵੰਤ ਦੀ ਏ
ਸੀਨਾ ਸਾੜਦਾ ਪਿਆ ਸਰਦ ਪਾਪੀ ਦਸ ਦੱਸਕੇ ਰੁਤ ਬਸੰਤ ਦੀ ਏ

(ਖਜ਼ਾਨ ਸਿੰਘ "ਇਨਸਾਫ" ਲਾਲਾ ਮੂਸਾ ਨਿਵਾਸੀ ਹਾਲ ਬੈਂਕੋਕ (ਸਿਆਮ)

ਜਿਸ ਤੀਆ, ਪੀਆ ਪ੍ਰਦੇਸ ਨਿਵਾਸ ਕੀਆ, ਧ੍ਰਿਗ ਜਾਨੋਂ ਜੀਆ ਜਿਚਰ ਪੀਆ ਘਰ ਆਵੇਨਾਂ।
ਹਾਰ ਤੇ ਸ਼ਿੰਗਾਰ ਓਹਨੂੰ ਦਿਸਦੇ ਕਟਾਰ ਸੱਮ, ਨੀਂਦ ਭਰ ਸੋਨ 'ਕੀ' ਰੱਜ ਅੰਨ ਖਾਵੇਨਾਂ।
ਛੱਤੀ ਪ੍ਰਕਾਰ ਦੇ ਪਦਾਰਥ ਵੀ ਹੋਨ ਭਾਵੇਂ, ਐਪ੍ਰ ਬਾਹਜ ਪੀਆ ਕਦੀ ਚਿਤ ਤ੍ਰਿਪ ਤਾਵੇਨਾਂ।
ਰਾਗ ਰੰਗ ਖੁਸ਼ੀਆਂ ਤੇ ਰੌਣਕਾਂ ਵੀ ਹੋਣ ਪਈਆਂ, ਐਪ੍ਰ ਬਾਹਜ ਮਾਹੀ ਕਦੀ ਚਿਤ ਹਰਖਾਵੇਨਾਂ।
ਏਸੇ ਤਰਾਂ ਸਾਡਾ ਚੀਨੀ ਵਾਲੜਾ ਗੁਰੂ, ਗਿਆ ਪ੍ਰਦੇਸ ਹਾਏ ਪਰਤ ਫੇਰਾ ਪਾਵੇਨਾਂ।
ਬਿਰਹੋਂ ਦੇ ਤਰਾਂ ਸਾਡਾ ਤਨ ਮਨ ਵਿੰਨਿਆ ਜੇ, ਮੰਦਾ ਵੇਖ ਹਾਲ ਸਾਡਾ ਰਤੀ ਤ੍ਰਸ ਖਾਵੇਨਾਂ।
ਚਿਰਾਂ ਦੇ ਵਿਛੋੜੇ ਸਾਡੇ ਜਿਗਰ ਵਿਚ ਘਾਓ ਕੀਤਾ, ਹਾਏ ਚੀਨੀ ਵਾਲਾ ਆਨ ਮਰਮ ਪਟੀ ਲਾਵੇਨਾਂ।
ਇਕ ਇਕ ਦਿਨ ਸਾਨੂੰ ਵਰਹੇ ਦਾ ਬਤੀਤ ਹੋਵੇ, ਸੋਵਣਾ ਹਰਾਮ ਸਾਨੂ ਨੀਂਦ ਰਾਤੀ ਆਵੇਨਾਂ।
ਗਮਾਂ ਦੇ ਪਹਾੜ ਸਾਡੇ ਸਿਰਾਂ ਉਤੇ ਝੁਲ ਰਹੇ, ਸਾਡਾ ਗ਼ਮ ਖ਼ਵਾਰ ਆਣ ਦੁਖੜੇ ਵੰਡਾਵੇਨਾਂ।
ਝੋਲੀ ਅੱਡ ਖੜੇ ਪਏ ਮੰਗਦੇ ਹਾਂ ਦਾਨ ਏਹੋ, ਚਿਰਾਂ ਦੇ ਸਵਾਲੀਆਂ ਨੂੰ ਦਰਸ ਖੈਰ ਪਾਵੇਨਾਂ।
ਭੁਲੇ ਹੋਏ ਜੀਵ ਅਸੀਂ ਮੁੜ ਤੋਂ ਹੀ ਚਲੇ ਆਏ, ਬਖਸ਼ ਤਕਸੀਰ ਸਾਡੀ ਆਨ ਗਲੇ ਲਾਵੇਨਾਂ।
ਕਾਹਨੂੰ ਡੇਰ ਲਾਈ ਸਾਡੇ ਸੋਹਣੇ ਸੁਦਾਰ ਗੁਰੂ, ਤੇਰੇ ਦਰਸ ਬਾਹਜੋਂ ਸਾਡੇ ਮਨ ਧੀਰ ਆਵੇਨਾਂ।
ਵਰਹੇ ਗੰਢ ਤੇਰੀ ਦਿਨ ਪੰਚਮੀ ਸੁਭਾਗੜੇ ਨੂੰ, ਹੋਣਗੇ ਦੀਵਾਨ ਤੇ ਸ਼ੁਮਾਰ ਕੋਈ ਆਵੇਨਾਂ।
ਹੋਣਗੇ ਅਕੱਠ ਭਾਰੀ ਮਿਲ ਸਭ ਨਰ ਨਾਰੀ, ਚਲਣਗੇ ਲੰਗਰ ਕੋਈ ਜੀਵ ਭੁਖਾ ਜਾਵੇਨਾਂ।
ਐਪ੍ਰ ਬਸੰਤ ਦਾ ਸੁਆਦ ਪੂਰਾ ਆਵਨਾਂ ਕੀ, ਜਿਚਰ ਚੀਨੀ ਵਾਲਾ ਵਿਚ ਸੰਗਤਾਂ ਸੁਹਾਵੇਨਾਂ।
ਸਚ ਪੁਛੋ ਬਾਬਾ 'ਇਨਸਾਫ' ਦੀਏ ਗਲ ਏਹੋ, ਚੀਨੀ ਵਾਲੇ ਬਾਜੋਂ ਏਹ ਬਸੰਤ ਸਾਨੂ ਭਾਵੇਨਾਂ।

—:o:—:o:—

(ਸੁਦਾਰ ਤਰਨ ਸਿੰਘ ਜੀ ਹਿੰਦੂ ਚਕ)

ਬੀਤੀ ਦਿਲ ਦਸਦਾ ਨਹੀਂ ਕੀਤੀ ਨ ਕਿਆ ਸਗੋਰੇ, ਲੈ ਗਿਆ ਪਿਆਰਾ ਕਿਸੇ ਦੇਸ ਨੂੰ ਵਛੋੜਕੇ
ਆਸ ਰੱਖ ਆਵਨੇ ਦੀ ਪਹੁੰਚੇ ਪਾਸ ਬਾਵਲੇ ਕਈ, ਕਿਸੇ ਨ ਲਿਆਂਦਾ ਉਸ ਸਾਵਲੇ ਨੂੰ ਮੋੜਕੇ
ਮੁੜਿਆ ਬਦੇਸੀ ਨ ਓਹ, ਜੁੜਿਆ ਨ ਦੇਸੀਂ ਦਿਲ, ਲੱਗੇ ਮੌਤ ਘਾਟ, ਬਹੁਤ ਜੀਵਨਾਂ ਨ ਲੋੜਕੇ
ਸਹਿਕ ਦੇ ਕਈ ਅਜ ਤੀਕ ਉਸੇ ਦੀ ਉਡੀਕ ਵਿਚ, ਕਰਦੇ ਅਰਜ, ਆਵੇ, ਖੜੇ ਹਥ ਜੋੜਕੇ
ਵਰਹੇ ਦਿਨ ਆਂਵਦੀ ਬਸੰਤ ਜਦੋਂ ਕੰਤ ਵਾਲੀ, ਰੋਏ ਰੋਏ ਆਖਦੇ ਬਸੰਤ ਕੋਈ ਮਨਾਵੇਨਾਂ
ਕੰਮ ਏਹ ਬਸੰਤ ਕਿਸ, ਕੰਤ ਦਿਸ ਆਵੰਦਾ ਨਹੀਂ, ਉਹਦੇ ਬਿਨਾਂ ਉਹਦਾ ਇਹ ਬਸੰਤ ਸਾਨੂੰ ਭਾਵੇਨਾਂ

ਤਿਨਕੋ ਸਦਾ ਬਸੰਤ ਹੈ, ਜਿਨ ਘਰ ਵਸਿਆ ਕੰਤ।
ਜਿਨਕੇ ਕੰਤ ਬਦੇਸ ਗਏ, ਤਿਨਕੋ ਕਹਾਂ ਬਸੰਤ।
ਪਾਸ ਜਿਨਾਂ ਕਾ ਪ੍ਰੀਤਮਾਂ, ਤਿਨ ਸਦ ਖੁਸ਼ੀ ਅਪਾਰ।
ਵਹਮੀਂ ਕਹੇ ਬਿਨ ਪ੍ਰੀਤਮੈਂ, ਸੀਖਾਂ ਖੁਸ਼ੀ ਸ਼ਿੰਗਾਰ।

# "ਮਿਲਾਪ"

(ਵਲੋਂ "ਪ੍ਰੀਤਮ" ਜੀ ਸ਼ੇਖੂ ਪੁਰਾ)

(੧)

"ਧੰਨ ਸਤਿਗੁਰੂ ਰਾਮ ਸਿੰਘ ਜੀ ਦੀ ਅਵਾਜ਼ ਦੇ ਨਾਲ ਹੀ ਧੜੈਂ ਕਰਦੀ ਅਵਾਜ਼ ਆਈ। ਜਿਸ ਨੂੰ ਸੁਣਕੇ ਕ੍ਰਿਪਾਲ ਕੌਰ ਜਾਗ ਉਠੀ ਬਾਤੀ ਖੋਲਕੇ ਤਕਿਆ। ਮੀਂਹ ਆਪਣੇ ਪੂਰੇ ਤਾਣੇ ਵਿਚ ਵਸ ਰਿਹਾਏ। ਬਿਜਲੀ ਕੜਕ ਦੀ ਏ। ਸ਼ੂਕਦੀ ਬੇ ਬਹਾ ਪੈ ਰਹੀਏ। ਕਿਰਪਾਲ ਕੌਰ ਨੀਝ ਲਾਕੇ ਹਠ ਹਾਂ ਵੇਖਨ ਲਗੀ। ਬਤੀ ਹਥ ਵਿਚ ਲਈ ਥਲੇ ਆਈ। ਬਤੀ ਦੇ ਚਾਨਣੇ ਨਾਲ ਇਕ ਆਦਮੀ ਡਿਗਾ ਵੇਖਿਆ। ਮਨ ਵਿਚ ਰਹਿਮ ਆਯਾ ਨੇੜੇ ਹੋਕੇ ਡਿਠਾ ਤਾਂ ਇਕ ਬ੍ਰਿਧ ਸਰੀਰ, ਸਫੈਦ ਦਾੜਾ ਗਲ ਵਿਚ ਮਾਲਾ ਸਿਧੀ ਦਸਤਾਰ, ਤਕ ਆਪ ਹੀ ਆਪ ਆਖ ਉਠੀ "ਹੈਂ ਏਹ ਤਾਂ ਸੰਤ ਹਨ" ਨਾਲ ਦੇ ਘਰ ਵਾਲੇ ਦੀ ਮਦਦ ਨਾਲ ਸੰਤਾ ਨੂੰ ਆਪਣੇ ਘਰ ਲੈ ਆਈ ਮੰਜੀ ਉਤੇ ਪਾ ਕਲੇ ਭਖਾ ਦਿਤੇ ਤਾ ਜੋ ਕੁਝ ਨਿਘ ਪਰਤੇ। ਹਜਾਰ ਜਤਨ ਕਰਨ ਤੇ ਵੀ ਸੰਤਾ ਨੇ ਅਖੀਆਂ ਨਾ ਪਟੀਆਂ ਰਾਤ ਅਜੇ ਕੁਝ ਬਾਕੀ ਸੀ। ਕ੍ਰਿਪਾਲ ਕੌਰ ਦੇ ਦਿਲ ਇਕ ਚੜੇ ਤੇ ਇਕ ਉਤਰੇ ਕਰੇ ਤਾਂ ਹੁਨ ਕੀ ਕਰੇ। ਕੋਈ ਆਦਮੀ ਕੋਲ ਨਹੀਂ। ਮਸਾਂ ਮਸਾਂ ਘੜੀਆਂ ਗਿਨ ਗਿਨ ਕੇ ਰਾਤ ਗੁਜਾਰੀ। ਦਿਨ ਚੜਦਿਆਂ ਹੀ ਨੁਕਰ ਵਾਲੇ ਡਾਕਟ੍ਰ ਕੋਲ ਗਏ ਤੇ ਅਵਾਜ ਮਾਰਕੇ ਆਖਿਆ। "ਡਾਕਟ੍ਰ ਸਾਹਿਬ ਗਲੀ ਵਿਚ ਇਕ ਬੀਮਾਰ ਹੈ ਕਿਰਪਾ ਕਰਕੇ ਮੇਰੇ ਨਾਲ ਮੇਰੇ ਘਰ ਚਲੋ" ਡਾਕਟ੍ਰ ਨਾਲ ਹੋ ਟੁਰਿਆ। ਘਰ ਆਕੇ ਸੰਤਾ ਨੂੰ ਡਿਠਾ ਆਖਨ ਲਗਾ। "ਬੀਬੀ ਜੀ ਬਚਨ ਦੀ ਉਮੈਦ ਮੁਸ਼-ਕਲ ਹੈ ਅਗੇ ਜੋ ਪ੍ਰਮਾਤਮਾਂ ਨੂੰ ਭਾਵੇ ਮੇਰਾ ਤਾਂ ਦਵਾਈ ਦੇਨਾਂ ਫਰਜ਼ ਹੈ।" ਏਹ ਸੁਨ ਦਿਆਂ ਹੀ ਧਰਵਾਸ ਟੁਟ ਗਿਆ ਅਤੇ ਆਖਨ ਲਗੀ "ਮੈਂ ਕਿਡੀ ਅਭਾਗਨ ਹਾਂ ਪਤਾ ਨਹੀ ਮੈਨੂੰ ਏਹ ਕੇਹੜੇ ਪਾਪ ਦਾ ਫਲ ਮਿਲਯਾਏ ਜੋ ਮੈਨੂੰ ਏਹ ਦਿਨ ਦੇਖਣੇ ਨਸੀਬ ਹੋਏ ਹਨ" ਡੇਢ ਸਾਲ ਮਗਰੋਂ ਸੰਤਾਂ ਦੇ ਦ੍ਰਸਨ ਹੋਏ ਪਰ ਓਹ ਵੀ ਇਸ ਹਾਲਤ ਵਿਚ ਇਸਤਰਾਂ ਦੀ ਵਿਚਾਰ ਵਿਚ ਮਗਨ ਹੋਈ ਹੋਈ ਬੀਬੀ ਆਪਣੀਆ ਅਖੀਆ ਤੋਂ ਛਮਾਂ ਛਮ ਹੰਝੂ ਬਰਸਾ ਰਹੀ ਏ। ਏਨੇ ਚਿਰ ਨੂੰ ਡਾਕਟ੍ਰ ਨੇ ਆਖਿਆ "ਆਹਲੋ ਦਵਾਈ ਇਕ ਘੰਟੇ ਮਗਰੋਂ ਦੇਈ ਜਾਣੀ", ਲਿਆਓ ਮੇਰੀ ਫੀਸ" ਫੀਸ ਦਾ ਨਾਉਂ ਸੁਣਦਿਆਂ ਹੀ ਵਿਚਾਰੀ ਦੀ ਖਾਨਿਓ ਗਈ। ਕੋਲ ਕੁਝ ਹੁੰਦਾ ਤਾਂ ਦੇਂਦੀ। ਪਰ ਹੁਨ ਕਰੇ ਤਾਂ ਕੀਕਰੇ। ਅੰਤ ਹਥੋਂ ਮੁੰਦ੍ਰੀ ਲਾਹ ਦਿਤੀ। ਅਤੇ ਨਿਮ੍ਰਤਾ ਸਹਿਤ ਆਖਣ ਲਗੀ। "ਡਾਕਟ੍ਰ ਸਾਹਬ ਅਜ ਮੇਰੇ ਪਾਸ ਇਕ ਪੈਸਾ ਵੀ ਨਹੀਂ ਜੋ ਮੈਂ ਆਪ ਨੂੰ ਫੀਸ ਵਜੋਂ ਦੇ ਸਕਾਂ ਅਤੇ ਨਾਂ ਹੀ ਕੋਈ ਹੋਰ ਚੀਜ ਹੈ ਆਹਲੋ ਮੇਰੀ ਪਯਾਰੀ ਮੁੰਦ੍ਰੀ ਜਿਸ ਨੂੰ ਮੈਂ ਜੀਉਂਦਿਆਂ ਅਪਣੇ

ਨਾਲੋਂ ਵਖ ਨਹੀਂ ਸੀ ਕਰਨਾਂ ਚਾਂਹਦੀ। ਪਰ ਕੀ ਕਰਾਂ ਲਾਚਾਰ ਹਾਂ ਸੰਤਾਂ ਦੀ ਜਾਨ ਬਚ ਜਾਵੇ ਮੇਰਾ ਭਾਵੇ ਸਰਬੰਸ ਲਗ ਜਾਵੇ" ਪਰ ਆਪ ਕਿਰਪਾ ਕਰਕੇ ਕੋਲ ਹੀ ਰਵੋ ਜਿੰਨਾਂ ਚਿਰ ਹੋਸ਼ ਨਾਂ ਪਰਤੇ।" "ਨਹੀਂ ਮੈ ਕੋਲ ਨਹੀਂ ਰਹਿ ਸਕਦਾ। ਏਨਾ ਨੂ ਤੇ ਨਮੂਨੀਆਂ ਹੋ ਗਿਆਏ ਹੁਣ ਮੈਨੂ ਵੀ ਕਰਨ ਦੀ ਸਲਾਹ ਹੈ।" ਏਹ ਆਖਦੇ ਹੀ ਡਾਕਟ੍ਰ ਸਾਹਬ ਬਾਹਰ ਨਿਕਲ ਗਏ। ਵਿਚਾਰੀ ਦੁਖਾਂ ਦੀ ਮਾਰੀ ਕ੍ਰਿਪਾਲ ਕੌਰ ਕਲੀ ਹੀ ਰਹਿ ਗਈ।

ਸੂਰਜ ਚੜ੍ਹਿਆ। ਸਿਖਰ ਆਯਾ ਆਪਣੇ ਪ੍ਰਕਾਸ਼ ਨਾਲ ਸੰਸਾਰ ਨੂ ਪ੍ਰਕਾਸ਼ਤ ਕਰਦਾ ਹੋਯਾ ਅਸਤਾ ਚਲ ਗਾਮੀ ਹੋ ਗਿਆ ਪਰ ਸੰਤਾ ਅਖ ਨਾ ਪੁਟੀ। ਭਜੀ ਭਜੀ ਮੁੜ ਡਾਕਟ੍ਰ ਕੋਲ ਗਈ। ਉਸ ਪਛਮੀ ਸਭਯੱਤਾ ਦੇ ਪੁਜਾਰੀ ਨੇ ਸਾਫ ਆਖ ਦਿਤਾ ਕਿ "ਫੀਸ ਪਹਿਲਾਂ ਦਿਓ ਤਾ ਚਲਦਾ ਹਾਂ" ਫੀਸ ਦਾ ਨਾਉ ਸੁਣ-ਦਿਆਂ ਹੀ ਬੀਬੀ ਦੀਆਂ ਅਖੀਆਂ ਤੋਂ ਛਮਾਂ ਛਮ ਆਂਸੂ ਬਹਿ ਤੁਰੇ। ਨਿਰਾਸ ਹੋ ਕੇ ਪਯਾਰੇ ਚੀਨੀ ਵਾਲੇ ਸਤਿਗੁਰੂ ਦੇ ਚਰਨਾ ਵਿਚ ਅਰਦਾਸ ਕਰਦੀ ਹੋਈ ਘਰ ਆਈ। ਅਜੇ ਬੂਹੇ ਅੰਦਰ ਪੈਰ ਧਰਨ ਹੀ ਲਗੀ ਸੀ ਜੋ ਮੁੜ ਓਹੋ ਕੰਨਾ ਨੂ ਪਵਨ ਕਰਨ ਵਾਲੀ ਮਿਠੀ ਤੇ ਸੁਰੀਲੀ ਅਵਾਜ ਕੰਨੀ ਪਈ "ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ" ਬੀਬੀ ਭਜਕੇ ਸੰਤਾ ਦੇ ਚਰਨਾ ਤੇ ਢੈਹ ਪਈ। ਏਨੇ ਚਿਰ ਨੂ ਸੰਤ ਬੋਲੇ "ਅਸੀਂ ਕਿਥੇ ਹਾਂ"

ਬੀਬੀ "ਤੁਸੀਂ ਆਪਣੇ ਘਰ ਹੋ"

ਸੰਤ "ਸਾਡਾ ਘਰ ਇਸ ਤਰਾਂਦਾ ਨਹੀਂ ਸੀ"

"ਆਪ ਅਜ ਇਸ ਦਾਸੀ ਦੇ ਘਰ ਹੋ"

"ਅਸੀਂ ਏਥੇ ਕਦੋਂ ਆਏ ਹਾਂ ਸਾਨੂ ਤੇ ਪਤਾ ਨਹੀ ਅਜ ਤੋਂ ਪਹਿਲਾਂ ਏਹ ਜਗਾ ਤਾਂ ਅਸਾਂ ਡਿਠੀ ਵੀ ਨਹੀ।" ਸੰਤਾ ਦੇ ਇਸ ਬਚਨ ਦੇ ਜਵਾਬ ਵਿਚ ਬੀਬੀ ਨੇ ਰਾਤ ਵਾਲੀ ਸਾਰੀ ਵਿਥਯਾ ਦਸੀ। ਸੁਣਦਿਆਂ ਹੀ ਸੰਤਾ ਨੂ ਸਭ ਗਲਾਂ ਯਾਦ ਆ ਗਈਆਂ। ਅਤੇ ਆਖਨ ਲਗੇ। "ਬੀਬੀ ਧੰਨ ਤੇਰੀ ਕਮਾਈ, ਚੀਨੀ ਵਾਲਾ ਪਾਤਸ਼ਾਹ ਤੇਰੀ ਲਾਜ ਰਖੇ ਤੇ ਤੇਰਾ ਸੁਹਾਗ ਸਦੀਵ ਕਾਇਮ ਰਵੇ" ਸੁਹਾਗ ਦਾ ਨਾਉ ਸੁਣਦਿਆਂ ਹੀ ਬੀਬੀ ਦੇ ਨੇਤ੍ਰ ਸਜਲ ਹੋ ਗਏ। ਬੀਬੀ ਦੀ ਦਸ਼ਾ ਵੇਖਕ ਸੰਤਾ ਆਖਿਆ "ਬੀਬੀ ਮੈ ਹੁਨ ਰਾਜੀ ਹਾਂ ਤੇਰਾ ਪੁਰਸਾਰਥ ਸੁਫਲਾ ਹੋ ਗਿਆ ਏ ਹੁਨ ਤੂ ਕਿਰਪਾ ਕਰਕੇ ਮੈਨੂ ਆਪਣੀ ਵਾਰਤਾ ਸੁਣਾ ਤਾਜੋ ਮੈ ਤੇਰੀ ਕੁਝ ਸਹੈਤਾ ਕਰ ਸਕਾਂ।" ਸੰਤਾ ਦੇ ਬਚਨ ਸੁਨਕੇ ਬੀਬੀ ਨੂ ਕੁਝ ਧੀਰਜ ਆਈ ਅਤੇ ਆਪਣੀ ਵਿਥਯਾ ਇਉ ਸੁਨਾਨ ਲਗੀ।

## ੨

ਸੰਤ ਜੀ! ਮੇਰੀ ਰਾਮ ਕਹਾਨੀ ਕੀ ਏ ਦੁਖੀ ਦਿਲ ਦੀਆਂ ਆਹਾਂ ਹਨ। ਇਸ ਤੋਂ ਤਾਂ ਚੰਗਾ ਸੀ ਜੋ ਮੇਰੇ ਮਾਪੇ ਮੈਨੂ ਜੰਮਦਿਆਂ ਹੀ ਮਾਰ ਛਡਦੇ ਤਾਂ ਆਹ ਦਿਨ ਵੇਖਣੇ ਤਾਂ ਨਸੀਬ ਨਾ ਹੁੰਦੇ। ਪਰ ਅਛਾ ਜੋ ਦੀਨ ਦਯਾਲ ਦੀ ਰਜ਼ਾ। ਮੈ ਸਰਦਾਰਾਂ ਦੇ ਘਰ ਜੰਮੀ, ਅਤੇ ਉਚ ਘਰਾਣੇ ਵਿਚ ਹੀ ਪਲੀ ਜਿਸ ਦਿਨ ਤੋਂ ਮੈਂ ਸੁਰਤ ਸੰਭਾਲੀ ਮੈਨੂ ਕਿਸੇ ਵੀ ਚੀਜ ਦਾ ਘਾਟਾ ਨਾ ਰਹਿਆ ਮੇਰੇ ਮਾਪੇ ਜਿਥੇ ਇਕ ਬਹੁਤ ਵਡੇ ਧਨਾਂਢ ਸਨ ਅਤੇ ਓਥੇ ਗੁਰ ਸਿਖੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾ ਦੇ

ਸਤਧਾਲੂ ਵੀ ਓਹੋ ਜੇਹੇ ਹੀ ਸਨ। ਖਾਨ ਪੀਨ ਪਹਿਨਨ ਦੀ ਤਾਂ ਕੁਝ ਕਮੀ ਹੈਹੀ ਨਹੀ ਸੀ। ਨਾਲ ਹੀ ਸਾਧ ਸੰਗਤ ਅਤੇ ਸ੍ਰੀ ਰਾਮਦਸ ਪੁਰੇ ਦੇ ਦ੍ਰਸਨਾ ਨੂ ਵੀ ਅਸੀ ਸਾਲ ਵਿਚ ਦੋ ਵਾਰ ਜਰੂਰ ਹੀ ਜਾਂਦੇ। ਮੈਨੂ ਸਿਦੀਵ ਨਾਲ ਲਜਾਂਦੇ ਮੇਰੇ ਬਤੀਆਂ ਦੰਦਾ ਵਿਚੋਂ ਜੋ ਵੀ ਗਲ ਨਿਕਲੇ ਫੌਰਨ ਪੂਰੀ ਕਰਦੇ। ਸਾਡੇ ਘਰ ਸਿਦੀਵ ਮੇਲਾ ਲਗਾ ਰਹਿੰਦਾ ਅਤੇ ਕੋਈ ਵੀ ਦਿਨ ਖਾਲੀ ਨਾ ਜਾਂਦਾ ਜਦੋਂ ਕਿਸੇ ਨਾ ਕਿਸੇਮਹਾ ਪੁਰਸ਼, ਸੰਤ ਦੇ ਦ੍ਰਸਨ ਹੋਂਦੇ। ਪਰ ਪੇਵਕੜੇ ਦਿਨ ਚਾਰ ਦਿਹੜੇ ਵਾਲਾ ਪ੍ਰਮਾਨ ਠੀਕ ਨਿਕਲਿਆ ਮੈ ਵੇਹਦਿਆਂ ਵੇਹਦਿਆਂ ਹੀ ੧੫ ਸਾਲਾਂ ਦੀ ਹੋ ਗਈ ਆਹ! ਓਹ ਪਿਛਲਾ ਸਮਾਂ ਤਕਕੇ ਮੇਰੇ ਅਜ ਵੀ ਲੂੰ ਕੰਡੇ ਹੋ ਜਾਂਦੇ ਹਨ। ਖੁਸ਼ੀ ਦੇ ਦਿਹਾੜੇ ਘੋੜ ਦੌੜ ਦੇ ਘੋੜੇ ਨਾਲੋਂ ਵੀ ਤੇਜ ਹੁੰਦੇ ਹਨ ਨਾ ਔਂਦਿਆਂ ਦਾ ਪਤਾ ਨਾ ਜਾਂਦਿਆਂ ਦੀ ਬਿੜਕ। ਮੈਨੂ ਜੁਆਨ ਹੋਈ ਦੇਖ ਮਾ ਪਿਉ ਫਿਕਰ ਕਰਨ ਲਗੇ ਕੁੜੀ ਕਿਥੇ ਪ੍ਰਨਾਈਏ ਜੁਆਨ ਹੋ ਗਈ ਏ। ਢੂਡ ਭਾਲ ਕਰਦਿਆਂ ਕਰਦਿਆਂ ਐਹ ਘਰ ਆ ਲਭਾ ਲਗੇ ਘਰ ਵਿਚ ਗਲਾਂ ਕਰਨ। ਵਲੈਤ ਪਾਸਏ, ਬੈਰਿਸਟ੍ਰ ਏ, ਕਿਸੇ ਚੀਜ਼ ਦੀ ਕਮੀ ਨਹੀ। ਸ਼ਾਹੂਕਾਰਾ ਕਰਦਾਏ ਇਜ਼ਤ ਚੰਗੀਏ ਕੋਠੀ ਸੁਰਗ ਨੂ ਮਾਤ ਕਰਦੀ ਏ। ਬਾਗ ਨੰਦਨਬਨ ਦਾ ਮੁਕਾਬਲਾ ਕਰਦਾ ਏ ਮੋਟ੍ਰਾਂ ਘਰਦੀਆਂ ਹਨ,,ਇਸ ਤਰਾਂ ਦੀਆਂ ਗਲਾਂ ਸੁਣਕੇ ਮੈਵੀ ਵਿਚੇ ਵਿਚ ਖੁਸ਼ੀ ਹੋ ਰਹੀ ਸਾਂ। ਮੈ ਆਪਣੀਆਂ ਸਖੀਆਂ ਸਹੇਲੀਆਂ ਕੋਲੋਂ ਆਪਣੇ ਸੌਹਰੇ ਘਰਦੀਆਂ ਸਭ ਗਲਾਂ ਸੁਣ ਲਈਆਂ ਪਰ ਕਿਸੇਨੇ ਏਹਨਾਂ ਦਸਿਆ ਜੋ ਓਹ ਨਾਮਧਾਰੀ ਵੀ ਹਨ ਕਿ ਨਹੀਂ। ਨਾਂਹੀ ਮੈਂ ਕਿਸੇਤੋਂ ਸ਼ਰਮਦਿਆਂ ਮਾਰਿਆਂ ਪੁਛਿਆ ਵਿਆਹ ਮਿਥਿਆ ਗਿਆ। ਏਹ ਦਿਨ ਵੀ ਇਉਂ ਉਡਗਏ ਜਿਉਂ ਸੁਨੈਹਰੀ ਸੁਪਨੇ ਦੀ ਦੁਨੀਆਂ। ਜੰਵ ਆਵੀ ਢੁਕਾ ਹੋਯਾ ਆਤਸ਼ ਬਾਜ਼ੀ ਚਲੀ ਖੁਸ਼ੀਆਂ ਦਵੱਲੀਓ ਹੋਈਆਂ ਪਰ ਮੇਰੇ ਮਨਦੀ ਖੁਸ਼ੀ ਨਾਂ ਹੋਈ ਮੇਰਾ ਮਨ ਰੁਪਕ-ਵਲਨਾਂ ਟਹਿਕਿਆ। ਵਿਆਹ ਹੋਯਾ ਤੇ ਮੈਂ ਸੌਹਰੀਂ ਆਗਈ। ਸਸ ਨੇ ਸਾਰੇ ਸਗਨ ਮਨਾਏ ਮੇਰੇ ਤੋਂ ਪਾਣੀ ਵਾਰਕੇ ਪੀਤਾ ਰਾਤੀ ਜਦੋਂ ਪਤੀ ਜੀ ਨਾਲ''ਪ੍ਰਿਥਮ ਮਿਲਨ''ਵੇਲੇਮਿਲਾਪ ਹੋਯਾ ਓਹਵੀ ਖੁਸ਼ੀ ਖੁਸ਼ੀ ਤੇ ਚਾਈਂ ਚਾਈਂ ਮਿਲੇ ਸੌਨ ਲਗਿਆਂ ਕੀਰਤਨ ਸੋਹਲਾ ਪੜਕੇ ਜਦੋਂ ਮੈ ਅਰਦਾਸ ਕਰਨ ਲਗੀ ਪਾਤਸ਼ਾਹੀ ੧੨ ਆਖਦਿਆਂ ਹੀ ਬਾਦ ਵਿਵਾਦ ਸ਼ੁਰੂ ਹੋ ਗਿਆ। ਮੇਰੇ ਪਤੀ ਜੀ ਬਾਰ ਬਾਰ ਏਹੋ ਆਖਣ ਜੋ ਪਾਤਸ਼ਾਹੀ ੧੦ ਆਖ। ਪਰ ਮੇਰੇ ਦਿਲ ਵਿਚ ਏਹ ਖਯਾਲ ਕਿਥੋਂ ਪੈਦਾ ਹੋਵੇ ਇਸ ਲਈ ਮੈ ਪਤੀ ਜੀ ਨੂ ਅਰਜ਼ ਕੀਤੀ ਕਿ ਏਹ ਗਲ ਮੰਨਣੀ ਮੇਰੇ ਲਈ ਅਸੰਭਵ ਹੈ। ਏਹ ਸੁਣਦਿਆਂ ਪਤੀ ਜੀ ਦਾ ਪਾਰਾ ਸਿਖਰ ਪੁਜ ਗਿਆ ਅਤੇ ਆਖਣ ਲਗੇ ਜੋ ਏਹ ਗਲ ਹੈ ਤਾਂ ਮੇਰੀ ਤੁਹਾਡੀ ਬਸ। ਉਸੇ ਦਿਨ ਤੋਂ ਪਤੀ ਜੀ ਨੇ ਵਖ ਕਰ ਦਿਤਾ ਅਤੇ ਸਵਾਇ ਮਾਮੂਲੀ ਰੋਟੀ ਕਪੜੇ ਤੋਂ ਹੋਰ ਹਰ ਗਲੇ ਮੈਨੂ ਆਕੀ ਕਰ ਦਿਤਾ। ਮਾ ਪਿਉ ਵੀ ਹੁਣ ਕਦੀ ਸੁਰਤ ਲੈਣ ਨਹੀ ਔਂਦੇ ਹੋਰ ਤੇ ਹੋਰ ਮੌਤ ਨੂ ਵੀ ਪਤਾ ਨਹੀ ਕੀ ਹੋਯਾ? ਓਹ ਵੀ ਡਰਦੀ ਮੇਰੇ ਨੇੜੇ ਨਹੀਂ ਢੁਕਦੀ। ਮੈ ਦੁਖਾਂ ਦੀ ਮਾਰੀ ਦਿਨੇ ਰਾਤ ਆਪਣੇ ਕਰਮਾਂ ਨੂ ਰੋਂਦੀ ਹੋਈ ਸ੍ਰੀ ਚੀਨੀ ਵਾਲੇ ਪਾਤਸ਼ਾਹ ਦੀ ਦ੍ਰਗਾਹ ਵਿਚ ਅਰਦਾਸ

ਕਰਦੀ ਰਹਿੰਦੀ ਹਾਂ ਜੋ ਓਹ ਪਤੀ ਜੀ ਨੂ ਵੀ ਸੁਮੱਤ ਬਖਸ਼ਕੇ ਆਪਣੀ ਚਰਨੀ ਲਾ ਲੈਨ। ਅਜ ਜਦ ਮੈਂ ਓਸ ਪਯਾਰੇ ਦੇ ਚਰਨਾਂ ਵਿਚ ਹਾਜ਼ਰ ਹੋਕੇ ਅਰਜ਼ ਕਰਨ ਲਗੀ ਹੀ ਸਾਂ ਜੋ ਏਹ ਅਵਾਜ਼ ਮੇਰੇ ਕੰਨੀ ਪਈ'ਧੰਨ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ'ਜਦ ਡਿਠਾ ਤਾਂ ਆਪਜੀ ਦੇ ਦਰਸ਼ਨ ਹੋ ਗਏ। ਸੋ ਹੇ ਗੁਰੂ ਸੁਆਰੇ ਸੰਤ ਜੀ! ਮੈਂ ਪਾਪਨ ਤੇ ਕ੍ਰਿਪਾ ਕਰੋ ਅਤੇ ਮੇਰੇ ਪਤੀਜੀ ਨੂ ਵੀਸ੍ਰੀਸਤਿਗੁਰੂਰਾਮਸਿੰਘਜੀ ਦੀ ਸਰਨੀ ਪਾਓ

(੪)

ਗੁਜਰਾ ਵਾਲੇ ਦੇ ਇਕ ਮਸ਼ਹੂਰ ਰਾਈਸ ਦੀ ਕੋਠੀ ਅਗੇ ਇਕ ਬ੍ਰਿਧ ਮਹਾਤਮਾਂ ਖਦ੍ਦੇ ਸਪੈਦ ਵਸਤ੍ਰ ਪਹਿਨੇ,ਹਥ ਵਿਚ ਮਾਲਾ ਮੋਢੇ ਤੇ ਗੜਵੀ ਡੋਰੀ ਲਈ ਖਲੋਤੇ ਹਨ। ਇਤਨੇ ਨੂ ਇਕ ਨੌਕਰ ਆਕੇ ਪੁਛਨ ਲਗਾ 'ਬਾਬਾ ਜੀ ਕਿਸੇ ਨੂ ਮਿਲਨਾ ਹੈ ਕੋਈ ਕੰਮ ਹੈ, ਸੰਤ ਜੀ " ਹਾਂ ਭਾਈ ਅਸੀ ਸਰਦਾਰ ਦਰਸ਼ਨ ਸਿੰਘ ਜੀ ਨੂ ਮਿਲਨਾਂ ਹੈ ,, ਨੌਕਰ ਨੇ ਸੰਤਾ ਨੂ ਬੈਠਕ ਵਿਚ ਬਠਾਕੇ ਸਰਦਾਰ ਹੁਰਾਂ ਨੂ ਖਬਰ ਕੀਤੀ ਕਿ ਆਪਨੂ ਇਕ ਬਿਰਧ ਬਾਬਾ ਜੀ ਮਿਲਨਾਂ ਚਾਹਦੇ ਹਨ।

ਸਰਦਾਰ ਦਰਸ਼ਨ ਸਿੰਘ ਜੀ ਪਛਮੀ ਸੱਭਯਤਾ ਦੇ ਇਕ ਅਪਟੂਡੇਟ ਜੈਂਟਲਮੈਨ ਸਨ। ਭਾਂਵੇ ਆਪ ਕਿਸੇ ਨੂ ਘਟ ਵਧ ਹੀ ਮਿਲਦੇ ਪਰ ਅਜ ਪਤਾ ਨਹੀ ਜੋ ਆਪ ਜੀ ਦੇ ਦਿਲ ਵਿਚ ਕੀ ਆਯਾ ਨੋਕਰ ਤੋਂ ਸੁਣਿਦਿਆ ਹੀ ਆਪ ਬੈਠਕ ਵਲ ਆ ਗਏ ਅਤੇ ਹਥ ਜੋੜਕੇ ਫਤਹ ਬੁਲਾਕੇ ਪੁਛਣ ਲਗੇ " ਦਸੋ ਬਾਬਾਜੀ ਕੀ ਹੁਕਮ ਹੈ ,, ਸੰਤ ਜੀ " ਹੁਕਮ ਤਾਂ ਉਸ ਚੀਨੀ ਵਾਲੇ ਪਯਾਰੇ ਸਤਿਗੁਰੂ ਰਾਮ ਸਿੰਘ ਜੀ ਦਾ ਹੈ ਮੈਤਾ ਓਸਦੇ ਦ੍ਵਾਜੇ ਦਾ ਕੂਕਰ ਹਾਂ ਅਤੇ ਉਸਦਾ ਹੁਕਮ ਬਜਾਣ ਵਾਲਾ ਚੌਕੀਦਾਰ ਹਾ ,, ਧੰਨ ਹਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ,, ਪਤਾ ਨਹੀ ਸੰਤਾ ਦੇ ਇਸ ਨਾਉ ਲੈਣ ਵਿਚ ਕੀ ਤਾਸੀਰ ਸੀ ਜੋ ਸਰਦਾਰ ਦ੍ਸਨ ਸਿੰਘ ਜੀ ਦੇ ਰੋਮ ਰੋਮ ਵਿਚ ਧਸਗਿਆ ਤੇ ਉਠਕੇ ਸੰਤਾ ਦੀ ਚਰਨੀ ਪੈਗਿਆ ਲਗਾ ਭੁਲਾਂ ਬਖਸਾਨ,ਮੈ ਪਾਪੀ,ਮੈ ਭੁਲਾ,ਮੈ ਪੂਰੇ ਸਤਿਗੁਰੂ ਤੋਂ ਵੇਮੁਖ ਹੋਕੇ ਆਪਣੀ ਕ੍ਰਿਪਾਲ ਨੂ ਵੀ ਅਜ ਤੀਕ ਦੁਖ ਦਿਤਾ ਓਹ ਸਤੀ ਸੀ, ਸਧਵਾ ਸੀ,ਗੁਰੂ ਵਾਲੀ ਸੀ। ਪਰ ਮੈ, ਮੈ ਓਸਨੂ ਓਹ ਓਹ ਦੁਖ ਦਿਤੇ ਜਿੰਨਾ ਦੇ ਇਵਜ ਮੈਨੂ ਨਰਕ ਵਿਚ ਵੀ ਅਮੈਦ ਨਹੀ ਜੋ ਥਾਂ ਮਿਲੇ। ਮੇਰੇ ਤੇ ਮੇਹਰ ਕਰੋ ਜੋ ਮੈਨੂ ਭਜਨ ਦਸੋ।

ਸੰਤਾ ਨੇ ਕੰਨ ਵਿਚ ਭਜਨ ਦਸ ਦਿਤਾ ਕਾਯਾ ਪਲਟ ਦਿਤੀ। ਸਾਰਾ ਟਬਰ ਦੇਵਤਾ ਹੋਗਿਆ ਮੋਟਰ ਭੇਜਕੇ ਕ੍ਰਿਪਾਲ ਕੌਰ ਨੂ ਸਦ ਭੇਜਿਆ ਕ੍ਰਿਪਾਲ ਕੌਰ ਆਈ ਤੇ ਸਰ-ਦਾਰ ਦ੍ਸਨ ਸਿੰਘ ਜੀ ਦੇ ਚਰਨੀ ਢਹਿ ਪਈ। ਸਰਦਾਰ ਹੋਰੀ ਵੈਰਾਗੀ ਹੋਏ ਹੋਏ ਨਾਲੇ 'ਰੋਈ ਜਾਨ ਤੇ ਨਾਲੇ ਆਖਨ ਉਠ ਪਯਾਰੀ ਪੈਰੀ ਤੇ ਮੈ ਸਗੋਂ ਤੇਰੇ ਪੈਨਾ ਹੈ ਜਿਸਦੀ ਕਿਰਪਾ ਨਾਲ ਮੈਨੂ ਗੁਰੂ ਦੀ ਪ੍ਰਾਪਤੀ ਹੋਈ ਏ। ਹੁਣ ਦੋਵੇ ਜਣੇ ਸੰਤਾ ਨੂ ਆਖਨ ਲਗੇ ਮਹਾਰਾਜ ਜਿਸਤ੍ਰਾਂ ਏਹ ਕਿਰਪਾ ਕੀਤੀ ਏ ਇਸਤ੍ਰਾਂ ਸਤਿਗੁਰਾਂ ਦੇ ਦ੍ਸਨ ਵੀ ਕਰਾਓ। ਸੰਤ ਆਖਨ ਲਗੇ ਅਸੀ ਤੇ ਅਗੇ ਹੀ ਤਿਆਰ ਹਾਂ ਪਜਾਰੇ

ਚੀਨੀ ਵਾਲੇ ਦੀ ਵਡ੍ਹੇ ਰੀਢ ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਬਹੁਤ ਭਾਰੀ ਮੇਲਾ ਲਗਦਾ ਹੈ ਅਤੇ ਮੈਂਵੀ ਅਜ ਓਥੇਹੀ ਜਾ ਰਿਹਾ ਹਾਂ ਚਲਨਾਂ ਜੇ ਤਾ ਛੇਤੀ ਤਿਆਰ ਹੋਵੋ ਬਸ ਓਸੇ ਵੇਲੇ ਸਾਰਾ ਟਬਰ ਮੋਟ੍ਰ ਵਿਚ ਸਵਾਰ ਹੋਕੇ ਸ੍ਰੀ ਭੈਣੀ ਸਾਹਿਬ ਆਗਿਆ ਤੇ ਆ ਸਤਿਗੁਰਾਂ ਦੇ ਦ੍ਰਸ਼ਨ ਕਰ ਚਰਨ ਪਰਸੇ ਭੇਟਾ ਚੜ੍ਹਾਕੇ ਸਾਰਿਆਂ ਨੇ ਰਲਕੇ ਏਹ ਸਬਦ ਗਾਵਿਆ। ਜੈਸਾ ਸਤਿਗੁਰੂ ਸੁਣੀਦਾ ਤੈਸੋ ਹੀ ਮੈ ਡੀਠ। ਵਿਛੜਿਆਂ ਮੇਲੈ ਪ੍ਰਭੂ ਹਰਿ ਦਰਗਹ ਕਾ ਬਸੀਠ। ਹਰਿ ਨਾਮੋ ਮੰਤ੍ਰ ਦ੍ਰਿੜਾਇ ਦਾ ਕਟੇ ਹਉਮੈ ਰੋਗ। ਨਾਨਕ ਸਤਿਗੁਰ ਤਿਨਾ ਮਿਲਆ ਜਿਨ ਧੁਰਹੁ ਪਇਆ ਸੰਜੋਗ।

ਦੀਵਾਨ ਦੀ ਸਮਾਪਤੀ ਹੋਈ ਅਤੇ ਅੰਮ੍ਰਤ ਤਿਆਰ ਹੋਯਾ ਸਰਦਾਰ ਦ੍ਰਸਨ ਸਿੰਘ ਜੀ ਨੇ ਸਾਰੇ ਪ੍ਰਵਾਰ ਸਹਿਤ ਅੰਮ੍ਰਤ ਛਕਿਆ। ਓਸ ਦਿਨ ਤੋਂ ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦ੍ਰਸਨ ਨਮਿਤ ਹੋ ਰਹੇ ਅਖੰਡ ਪਾਠਾਂ ਦੀ ਸਮਾਪਤੀ ੩੦ ਫਗਣ ਅਤੇ ੧ ੨ ਚੇਤ੍ਰ ਤੀਕ,ਸ੍ਰੀ ਭੈਣੀ ਸਾਹਿਬ ਹੀ ਰਹੇ ਤੇ ਸਤਿਸੰਗਦਾ ਲਾਭ ਲੈਕੇ ਜਨਮ ਸਫਲਾ ਕੀਤ

---:o:---:o:---

# ਸਮਸਯਾ ਪੂਰਤੀ

## ਸਮਸਯਾ

## "ਕਦੀ ਸੁਣੀ ਫਰਯਾਦ ਮਸਤਾਨਿਆ ਦੀ"

( ਸਰਦਾਰ ਜੀਵਨ ਸਿੰਘ ਜੀ ਉਦੋਵਾਲੀ ਬੈਂਕੋਕ )

ਗਰੁੜ ਤਿਆਗ ਭਗਵਾਨ ਦੇ ਵਾਂਗ ਸਤਗੁਰ ਸੁਨਕੇ ਆਏ ਫਰਯਾਦ ਮਸਤਾਨਿਆਂ ਦੀ।
ਚਰਨਾ ਤੇਰਿਆਂ ਨਾਲ ਪ੍ਰੀਤ ਹਰਦਮ ਲਗੀ ਰਹੇ ਲਿਵ ਸਦਾ ਮਸਤਾਨਿਆਂ ਦੀ।
ਸਦਾ ਨਾਮ ਦੇ ਵਿਚ ਪ੍ਰਬੀਨ ਰਹਿੰਦੇ ਜਗੀ ਸਦਾ ਜਿਓਂ ਸ਼ਮਾਂ ਪ੍ਰਵਾਨਿਆਂ ਦੀ।
ਦੇਖ ਸਤਿਗੁਰਾਂ ਨੂ ਮਾਲੋ ਮਾਲ ਹੋ ਗਏ ਕੁੰਜੀ ਮਿਲੀ ਜੇ ਮਨ ਖਜਾਨਿਆਂ ਦੀ।
ਜੀਵਨ ਸਿੰਘ ਸਜ ਗਿਆ ਜੇ ਨਾਮਧਾਰੀ ਸਾਰੀ ਤਿਆਗ ਦਿਤੀ ਲਾਜ ਤਾਹਨਿਆਂ ਦੀ।
ਲਾਜ ਅਸਾਂ ਦੀ ਗੁਰੂ ਜੀ ਆਪ ਹਥੀਂ ਭੁਜਾ ਪਕੜ ਲੀਤੀ ਗੁਰੂ ਦਾਨਿਆਂ ਦੀ।
ਬਾਰੰ ਬਾਰ ਕਰ ਬੇਨਤੀ ਜੀਵਨ ਸਿੰਘਾ ਲਾਜ ਰਖਨੀ ਅਸਾਂ ਨਮਾਨਿਆਂ ਦੀ।

[ ਸੁ: ਉਦਮ ਸਿੰਘ ਜੀ "ਆਜਜ਼" ਸੰਧੂ ੧੦੯ ਚੱਕ ਨਰੈਨ ਗੜ ਖਾਸ ਜਿਲਾ ਲਾਇਲ ਪੁਰ ]

ਪ੍ਰੀਤਮ ਪਿਆਰਿਆ ਚੀਨੜੀ ਵਾਲਿਆ ਵੇ, ਦਿਲੋਂ ਅਸਾਂ ਨੂੰ ਕਿਵੇਂ ਵਿਛੋੜ ਦਿਤਾ।
ਬਜਰ ਦਿਲ ਕਰਕੇ ਆਪ ਗਏ ਕਿਧਰੇ, ਸਾਨੂੰ ਦੁਖਾਂ ਦੇ ਵੈਹਣ ਕਿਉਂ ਰੋੜ ਦਿਤਾ।
ਚਾੜ੍ਹ ਪ੍ਰੇਮ ਪਤੰਗ ਨੂੰ ਅਰਸ਼ ਉਤੇ, ਮੰਝ ਧਾਰ ਕਿਉਂ ਅਸਾਂ ਨੂੰ ਬੋੜ ਦਿਤਾ।
ਚਰਨ ਕਵਲਾਂ ਦੇ ਆਸ਼ਕਾਂ ਭੌਰਿਆਂ ਤੋਂ, ਫੁਲ ਮਾਹੀ ਦੇ ਦਰਸ ਦਾ ਤੌੜ ਦਿਤਾ।
ਸੀਨੇ ਸਲਿਆਂ ਦੇ ਮਲ੍ਹਮ ਆਣ ਲਾਂਵੀ, ਹਾਲਤ ਬੁਰੀ ਹੋ ਗਈ ਦੀਵਾਨਿਆਂ ਦੀ।
ਕ੍ਰਿਪਾ ਰੂਪ ਭਵ ਸਾਗਰੋਂ ਪਾਰ ਕਰਦੇ, "ਕਦੀ ਸੁਣੀਂ ਫਰਯਾਦ ਮਸਤਾਨਿਆਂ ਦੀ।

—:o:—:o:—

ਤੇਰੇ ਰਾਹ ਨੂੰ ਤਕੀਏ ਦਿਨੇ ਰਾਤੀਂ, ਪੀਆ ੨ ਕਰ ਔਸੀਆਂ ਪਾਵਦੇ ਹਾਂ।
ਨਹੀਂ ਸੁਝਦਾ ਖਾਣ ਤੇ ਪੀਣ ਸਾਨੂੰ, ਇਕੋ ਦਰਸ ਦੀ ਆਸ ਰਖਾਂਵਦੇ ਹਾਂ।
ਤੜੱਪ ਤੜੱਪ ਕੇ ਦੁਖਾਂ ਦੀ ਘੜੀ ਲੰਘੇ, ਤੇਰੇ ਬਾਝ ਨਾ ਜੀਵਿਆ ਚਾਂਵਦੇ ਹਾਂ।
ਲਗੇ ਤੀਰ ਵਿਛੋੜੇ ਦੇ ਵਿਚ ਸੀਨੇ, ਨਹੀਂ ਕਿਸੇ ਤੋਂ ਹੋਰ ਘਢਾਂਵਦੇ ਹਾਂ।
ਤੁਸੀ ਭਜਨ ਦੇ ਵਿਚ ਲਿਵ ਲੀਨ ਹੋਏ, ਲਈ ਸਾਰ ਨਾ ਪਰਤ ਇਆਨਿਆਂ ਦੀ।
ਚੀਨੀ ਵਾਲਿਆ ਮੇਹਰ ਕਰ 'ਆਜਜ਼ਾਂ ਤੇ, "ਕਦੀ ਸੁਣੀ ਫਰਯਾਦ ਮਸਤਾਨਿਆਂ ਦੀ।

—:o:—:o:—

ਤੇਰੀ ਯਾਦ ਪ੍ਰੇਮ ਦੀ ਸਿਕ ਅੰਦਰ, ਸਾਡਾ ਬਹੁਤ ਹੀ ਮੰਦੜਾ ਹਾਲ ਹੋਇਆ।
ਰੋਣ ਧੋਣ ਦੇ ਵਿਚ ਗਲਤਾਨ ਰੈਹਣਾ, ਸਾਡਾ ਕੰਮ ਏ ਹਾੜ ਸਿਆਲ ਹੋਇਆ।
ਰਾਗ ਰੰਗ ਜ਼ਮਾਨੇ ਦੇ ਕੁਲ ਛੁਟੇ, ਨਹੀਂ ਕਦੀ ਵੀ ਦਿਲ ਖੁਸ਼ਹਾਲ ਹੋਇਆ।
ਨਾੜ ਨਾੜ ਅੰਦਰ ਵਜੇ ਤਾਰ ਤੇਰੀ, ਦਰਦਾਂ ਨਾਲ ਦੁਖੀ ਵਾਲ ਵਾਲ ਹੋਇਆ।
ਕਾਹਨੂੰ ਵਿਚ ਵਿਛੋੜੇ ਦੇ ਮਾਰਦੇ ਹੋ, ਕੁਝ ਲਓ ਤਾਂ ਸਾਰ ਪ੍ਰਵਾਨਿਆਂ ਦੀ।
ਚੀਨੀ ਵਾਲੜੀ ਮੋੜ ਮੁਹਾਰ 'ਆਜਜ਼' "ਕਦੀ ਸੁਣੀਂ ਫਰਯਾਦ ਮਸਤਾਨਿਆਂ ਦੀ।

—:o:—:o:—

ਵਾਂਗ ਬਰੇਤੀਆਂ ਪੁਛਦੀ ਰਮਲੀਆਂ ਨੂੰ, ਮੇਰੇ ਪੀਆ ਦਾ ਕਦੋਂ ਦੀਦਾਰ ਹੋਸੀ।
ਕਦੋਂ ਚੰਦ ਚਕੋਰ ਮਿਲਾਪ ਹੋਸੀ, ਕੁਠੇ ਦਿਲਾਂ ਸੰਗ ਕਦੋਂ ਪਿਆਰ ਹੋਸੀ।
ਚਾਤ੍ਰਕ ਬੂੰਦ ਪ੍ਰੇਮ ਦੀ ਕਦੋਂ ਪੀਸੀ, ਚਕਵੀ ਵਾਸਤੇ ਕਦੋਂ ਦੀਦਾਰ ਹੋਸੀ।
ਰਾਂਝਾ ਕਦ ਮੁੜ ਖੇੜਿਆ ਵਿਚ ਵੜਸੀ, ਹੀਰ ਉਠ ਕੇ ਕਦੋਂ ਹੁਸ਼ਿਆਰ ਹੋਸੀ।
"ਆਜਜ਼" ਦਰਸ ਨੂੰ ਤਰਸਦੇ ਲੋਕ ਸਾਰੇ, ਤਾਰ ਵੱਜਦੀ ਪਈ ਮਰਦਾਨਿਆਂ ਦੀ।
ਚੀਨੀ ਵਾਲੜੇ ਸਤਿਗੁਰੂ ਮੇਹਰ ਕਰਕੇ, "ਕਦੀ ਸੁਣੀਂ ਫਰਯਾਦ ਮਸਤਾਨਿਆਂ ਦੀ।

—:o:—:o:—

[ ਸੂ: ਅਤਬੇਲ ਸਿੰਘ ਜੀ "ਰਮਲੀ" ਸੰਧੂ ਚੱਕ ੧੦੯ ਨਤੈਨ ਗੜ੍ਹ ਜ਼ਿ: ਲਾਇਲ ਪੁਰ ]

ਸੀਨਾ ਭੁਜ ਕੇ ਵਾਂਗ ਕਬਾਬ ਹੋਇਆ ਬਿਰਹੋਂ ਲਗੀਆਂ ਪ੍ਰੇਮ ਕਟਾਰੀਆ ਨੇ।
ਕੋਹ ਗਿਆ ਹੈ ਬਕਰੇ ਵਾਂਗ ਮੈਨੂੰ! ਮਾਰ ਨੈਨਾਂ ਦੀਆ ਖਿਚ ਕਟਾਰੀਆ ਨੇ।
ਤੇਰੇ ਹਿਜ਼ਰ ਅੰਦਰ ਤੜਫਾਂ ਨੀਮ ਬਿਸਮਿਲ! ਰੈਹਣ ਦਿਨੇ ਰਾਤੀ ਆਹੋ ਜ਼ਾਰੀਆ ਨੇ।
"ਰਮਲੀ" ਦੇਹ ਦੀਦਾਰ ਕਰ ਦੂਰ ਸਭੇ! ਬਿਰਹੋਂ ਕੁਠੀ ਤੇ ਔਕੜਾ ਭਾਰੀਆ ਨੇ।
ਝੋਲੀ ਅਡ ਕੇ ਦਰਸ ਦਾ ਖੈਰ ਮੰਗਾ ਨਹੀ ਥਾਂ ਕੋਈ ਹੋਰ ਨਿਤਾਂਣਿਆ ਦੀ।
ਝਬ ਚੀਨੀ ਦੀ ਮੋੜ ਮੁਹਾਰ ਪ੍ਰੀਤਮ ਕਦੀ ਸੁਣੀ ਫਰਯਾਦ ਮਸਤਾਨਿਆ ਦੀ।

——:o:——:o:——

ਕਦੋ ਤਕ ਤੂ ਅਸਾਂ ਤੋਂ ਜੁਦਾ ਰਹਿਸੇਂ! ਕਦੋ ਤਕ ਏਹ ਦੁਖ ਉਠਾਏਗਾ ਦਿਲ
ਕਦੋ ਤਕ ਤੂੰ ਦਰਸ਼ਨੋ ਹੀਣ ਰਖਸੇਂ! ਸਿਧੇ ਰਾਹ ਤੇ ਕਦੀ ਤਾਂ ਆਇਗਾ ਦਿਲ
ਰੁੜ੍ਹੀ ਜਾਂਦੀ ਨੂ ਪ੍ਰੇਮ ਦੇ ਵਹਿਣ ਅੰਦਰ ਬਾਹੋ ਪਕੜ ਕਦੋਂ ਕੰਢੇ ਲਗਾਇਗਾ ਦਿਲ
ਭਲਾ ਦਸ ਮਾਹੀਆ ਤੇਰੀ ਯਾਦ ਅੰਦਰ ਕਦੋਂ ਤਕ ਏਹ ਪਿਆ ਸਤਾਏਗਾ ਦਿਲ
ਪ੍ਰਾਨ ਨਾਥ ਅਨਾਥਾਂ ਨੂੰ ਦਰਸ਼ ਦੇਕੇ,ਧੀਰ ਆਨ ਬੰਧਾਈਂ ਇਆਨਿਆਂ ਦੀ।
ਕੁਠੇ ਪਏ ਹਾਂ ਤਰਸ ਦੇ ਦਰਸ਼ਨਾਂ ਨੂੰ, ਕਦੀ ਸੁਨੀ ਫਰਯਾਦ ਮਸਤਾਨਿਆਂ ਦੀ।

——:o:——:o:——

ਸੁਤੀ ਪਈ ਨੂ ਛਡਕੇ ਤੀਰ ਹੋਇਓਂ, ਮਾਰੂ ਥਲਾਂ ਵਿਚ ਪਈ ਕੁਰਲਾਂਵਦੀ ਹਾਂ।
ਖੁਲੇ ਕੇਸ ਬੈਰਾਗਨਾਂ ਵਾਂਗ ਫਿਰਦੀ,ਨਾਂ ਕੁਛ ਪੀਵਦੀ ਤੇ ਨਾਂ ਕੁਛ ਖਾਂਵਦੀ ਹਾਂ
ਪਾਈ ਪ੍ਰੇਮ ਫਾਹੀ ਸ਼ੋਹ ਦਰਯਾ ਠਿਲੀ, ਕਚੇ ਘੜੇ ਦੀ ਸਾਰ ਨ ਪਾਂਵਦੀ ਹਾਂ।
ਤੇਰੀ ਯਾਦ ਅੰਦਰ ਮਾਹੀਆ ਦਿਨੇ ਰਾਤੀ, ਪਈ ਰੋਵਦੀ ਤੇ ਕੁਰਲਾਂਵਦੀ ਹਾਂ।
ਤੇਰੇ ਸਿਕ ਅੰਦਰ ਲਿਵ ਲੀਨ ਹੋਕੇ, ਭੁਲੀ ਸਾਰ ਹੈ ਨਿਜ ਬਗਾਨਿਆਂ ਦੀ।
ਚੀਨੀ ਵਾਲੜੇ ਰਬਦਾ ਵਾਸਤਾ ਹੱਈ, ਕਦੀ ਸੁਣੀ ਫਰਯਾਦ ਮਸਤਾਨਿਆਂ ਦੀ।

——:o:——:o:——

ਏਸ ਆਸ ਅੰਦਰ ਸਦੀਆਂ ਗੁਜਾਰੀਆਂ ਨੇ, ਹੁਨ ਆਈ ਹੈ ਰੁਤ ਬਸੰਤ ਮਾਹੀ।
ਮੌਲੀ ਧਰਤ ਅਕਾਸ਼ ਬਨਾਸਪਤ ਸਭ, ਫਿਕੇ ਲਗਦੇ ਹਨ ਬਾਝੋਂ ਕੰਤ ਮਾਹੀ।
ਦਿਨੇ ਰਾਤ ਨ ਭੁਲਦੀ ਯਾਦ ਤੇਰੀ, ਆਹੀਂ ਮਾਰਦੇ ਸੰਤ ਮਹੰਤ ਮਾਹੀ।
ਆਵਨ ਕਹਿਕੇ ਫੇਰ ਨ ਸਾਰ ਲੀਤੀ, ਮੂਹੋਂ ਗਾਂਵਦੇ ਨੇ ਏਹੋ ਛੰਤ ਮਾਹੀ।
ਪਿਰਤ ਪਾਲ ਗੁਪਾਲ ਤੂੰ ਜਗਤ ਦਾ ਹੈਂ, ਕੁਝ ਸਾਰ ਲੈ ਅਸਾਂ ਨਿਮਾਨਿਆਂ ਦੀ।
ਚੀਨੀ ਵਾਲੜੀ ਮੋੜ ਮੁਹਾਰ 'ਰਮਲੀ' ਕਦੀ ਸੁਨੀ ਫਰਯਾਦ ਮਸਤਾਨਿਆਂ ਦੀ।

——:o:——:o:——

(ਵਲੋਂ ਸ੍ਰਦਾਰ ਰਤਨ ਸਿੰਘ ਜੀ 'ਕੂਕਾ' ਸੰਧਮ ਜਿਲਾ ਜਲੰਧਰ)

ਗੁਰੂਆ ਦਰਿਦ ਫਿਰਾਕ ਦੀ ਸੱਟ ਬੁਰੀ, ਜਿਗਰ ਦਰਿਦ ਫਿਰਾਕ ਨ ਚੀਰ ਹੋਇਆ।
ਖਾਤਰ ਹੀਰ ਦੀ ਇਕ ਲਟ ਬੋਲ ਰਾਂਝਾ, ਹੀਰ ਹੀਰ ਕਰਦਾ ਲੀਰ ਲੀਰ ਹੋਇਆ।
ਮੱਝੀ ਵਾਲ ਦੀ ਸ਼ਕਲ ਨ ਨਜ਼ਰ ਆਵੇ, ਦਿਲ ਸੋਹਿਣੀ ਦਾ ਸਖੱਤ ਦਲਗੀਰ ਹੋਇਆ।
ਪਾਕੇ ਜਾਲ ਪ੍ਰੇਮ ਦੇ ਡਾਢਿਆ ਵੇ, ਰਾਮ ਦਾਸ ਪੁਰ ਤੋਂ ਕਿਉਂ ਤੀਰ ਹੋਇਆ।
ਗੁਰੂਆ ਬੁਰੀ ਪ੍ਰੇਮ ਦੀ ਚੋਟ ਹੁੰਦੀ, ਅਕਲ ਰਹੇ ਟਕਾਣੇ ਨ ਦਾਨਿਆਂ ਦੀ।
ਚੀਨੀ ਵਾਲਿਆ ਮੰਨ ਸੁਆਲ ਸਾਡਾ, ਕਦੇ ਸੁਣੀ ਫਰਯਾਦ ਮਸ੍ਰਤਾਨਿਆਂ ਦੀ।

—:o:—:o:—

ਛੇਤੀ ਬਹੁੜ ਸਾਂਈਆਂ ਸਾਨੂੰ ਦੇਹ ਦਰਿਸ਼ਨ, ਝਲੇ ਜਾਣ ਨ ਪੱਟ ਜੁਦਾਈਆਂ ਦੇ।
ਤੇਰੇ ਬਾਝ ਨ ਅਸਾਂ ਦਾ ਕੋਈ ਰਾਖਾ, ਪੈ ਗਏ ਹਾਂ ਬੱਸ ਕਸਾਈਆਂ ਦੇ।
ਸਿੱਖੀ ਸਿਦੱਕ ਸਾਡਾ ਤੇਰੇ ਹਥ ਗੁਰੂਆ, ਬੋਲ ਪਾਲਦੇ ਯਾਰੀਆਂ ਲਾਈਆਂ ਦੇ।
ਕਰਦੇ ਪਾਰ ਤੇ ਦੇਹ ਦਿਦਾਰਾ ਸਾਨੂੰ, ਵਿਚ ਔਖੀਆਂ ਘਾਟੀਆਂ ਆਈਆਂ ਦੇ।
ਨਿਤ ਕੂਕਦੇ ਕੂਕਦੇ ਥਕ ਗਏ ਹਾਂ, ਕੋਈ ਸੁਣੇ ਨਾਂ ਕੂਕ ਨਿਮਾਨਿਆਂ ਦੀ।
ਚੀਨੀ ਵਾਲਿਆ ਦੇਹ ਦਿਦਾਰ ਛੇਤੀ, ਕਦੇ ਸੁਣੀ ਫਰਯਾਦ ਮਸਤਾਨਿਆਂ ਦੀ।

—:o:—:o:—

ਤੇਰੇ ਨਾਮ ਤੋ ਹੋ ਕੁਰਬਾਨ ਜਾਵਾਂ, ਮੱਨ ਪ੍ਰੀਤਮਾਂ ਇਕ ਸਵਾਲ ਮੇਰਾ।
ਠੰਡਾ ਠਾਰ ਕਰਿ ਨਾਲ ਦਿਦਾਰ ਮੈਨੂੰ, ਵਿਚ ਇਸ਼ਕ ਨ ਜੀਉੜਾ ਜਾਲ ਮੇਰਾ।
ਮਾਰੇ ਤੀਰ ਪ੍ਰੇਮ ਦੇ ਅਣੀਆਲੇ, ਬਿੱਨ੍ਹ ਸਿਟਿਆ ਸੀ ਵਾਲ ਵਾਲ ਮੇਰਾ।
ਝਾਕੀ ਦੇ ਕੇ ਲੈ ਗਿਆ ਜਿੰਦੜੀ ਨੂੰ, ਹੋਇਆ ਸਤਿਗੁਰਾ ਮੰਦੜਾ ਹਾਲ ਮੇਰਾ।
ਹੁਣ ਤਾਂ ਮੌਤ ਸਨੇਹੜੇ ਘਲਦੀ ਏ, ਰਹੀ ਗਲ ਨਾਂ ਕੋਈ ਬਹਾਨਿਆਂ ਦੀ।
ਹਥ ਜੋੜਕੇ ਕਰੇ ਅਰਦਾਸ 'ਕੂਕਾ, ਕਦੇ ਸੁਣੀ ਫਰਯਾਦ ਮਸਤਾਨਿਆਂ ਦੀ।

—:o:—:o:—

ਵਲੋਂ "ਚਕ੍ਰਵ੍ਰਤੀ ਜੀ"

ਆਇਓ ਹੈ ਬਸੰਤ ਐਪੈ ਕੰਤ ਹੂੰ ਨ ਆਏ ਆਲੀ
ਆਜ ਜੌ ਨਾ ਆਏ ਤੋ ਲੋ ਫੇਰ ਕਬ ਆਹਿਗੇ।
ਜੋਬਨ ਸਿੰਗਾਰ ਕੈ ਬਹਾਰ ਮਹਾਰਾਨੀ ਖੜੀ,
ਕਰਤ ਉਡੀਕ ਆਜ ਦਰਸ ਦਖਾਹਿੰਗੇ।
ਪੱਤੇ ਪੱਤੇ ਡਾਲੀ ਡਾਲੀ ਸਭ ਕੁੰਜ ਗਲੀ,
ਮਾਲੀ ਬਿਨਾ ਪਾਲੀ ਯੇ ਸੁਮਨ ਮੁਰਝਾਹਿੰਗੇ।
ਫੀਕੇ ਲਾਗੇ ਰੰਗ ਨਾਂ ਉਮੰਗ ਕੁਛ ਔਰ ਦਿਲ
ਬਿਨਾ ਮਹਾਰਾਜ ਆਜ ਪ੍ਰਾਨ ਉੜ ਜਾਹਿੰਗੇ।

# ਬਸੰਤ ਰੁਤ

(ਵਲੋਂ ਸ੍ਰੀ ਮਾਨ ਸੰਤ ਸਪੂਰਨ ਇੰਘ ਸਿੰਘ ਜੀ ਪੀ. ਐਚ. ਡੀ. ਅੰਮ੍ਰਿਤਸਰ)

ਕਿਸ ਪ੍ਰੇਮਕ ਭਾਵ ਨਾਲ ਮੈਨੇਜਰ ਸਾਹਬ 'ਸਤਿਜੁਗ' ਨੇ ਮੈਨੂੰ ਚਿਤਾਰਿਆ ਹੈ ਇਹ ਮੈਂ ਨਹੀ ਜਾਣ ਸਕਿਆ ਮੈਂ ਕਦੀ ਸਤਿਜੁਗ ਪਰਚਾ ਨਹੀ ਪੜ੍ਹਿਆ। ਇਸ ਲਈ ਇਹ ਗੱਲ ਭੀ ਅੰਦਾਜ਼ਾ ਨਹੀ ਲਾ ਸਕਦਾ ਕਿ ਓਨਾਂ ਦੇ ਨੁਕਤੇ ਵੀਚਾਰ ਨਾਲ,ਕਿਸ ਤਰ੍ਹਾਂ ਦੇ ਲੇਖ ਦਾਰੇ ਬਸੰਤ ਪੰਚਮੀ ਦੇ ਨੰਬਰ ਨੂੰ ਉਹ ਅਦੁਤੀ ਤੇ ਕਮਾਲ ਪੂਰਿਤ ਮੰਗ ਰਹੇ ਹਨ? ਪਹਿਲੋਂ ਤਾਂ ਚਿੱਤ ਕੀਤਾ ਕਿ ਮਸ਼ੂ ਹੀ ਸਾਧ ਜਾਵਾਂ, ਪਰ ਜਦਕਿ ਅਜੇ ਤਕ ਹੋਰ ਕੁਝ ਗੁਰਮਤ-ਅਨੁਸਾਰੀ ਕਲਮ ਘਸਾਈ ਬਾਬਤ ਜਾਰੀ ਹੈ,ਤਾਂ ਓਸੇ ਹੀ ਮੰਬੰਧ ਵਿੱਚ ਫੇਰ ਅਜੇ ਕਜੋਂ ਇਕ ਪੰਥ ਸੇਵਕ ਦਾ ਮਾਨ ਨਾਂ ਰਖਜਾ ਜਾਵੇ ਸੋ ਇਸ ਵਿਚਾਰ ਨੇ ਲਚਾਰ ਕਲਮ ਨੂੰ ਪ੍ਰੇਰਿਆ ਕਿ ਕੁਛ ਨਾਂ ਕੁਛ ਅਪਣੇ ਖਜਾਲ ਇਸ ਰਾਹੀਂ ਪ੍ਰਗਟ ਕਰਾਂ। ਸਚ ਪੁਛਿਆਂ ਤਾਂ ਮੈਨੂ ਸਾਹਿਤਜ ਸ਼ਬਦ ਦੇ ਠੀਕ ੨ ਅਰਥ ਭੀ ਨਹੀ **ਔਂਦੇ** ਇਸ ਲਈ ਸਾਹਿਤਜ-ਰਤਨ ਆਖਕੇ ਕੋਈ ਜੇ ਕੋਈ ਵਡਜਾਵੇ,ਤਾਂ ਇਹ ਸਭ ਓਸੇ ਦੇ ਹੀ ਅਪਣੇ ਅੰਦਰ ਦੀ ਸ਼ੁਭ ਭਾਵਨਾ ਹੈ। ਮੈ ਤਾਂ ਕੇਵਲ ਗੁਰੂ ਕੇ ਆਸਰੇ ਹੀ ਖੇਡਨ ਵਾਲੀ ਕਠਪੁ-ਤਲੀ ਹਾਂ "ਜਜੋਂ ਪ੍ਰੇਰੇ ਤਜੋਂ ਕਰਣਾ" ਦੇ ਬਚਨ ਅਨੁਸਾਰ ਵਰਤਨ ਦਾ ਅਮਲ ਕਰਣ ਲਈ ਤਜਾਰ ਰਹਣ ਵਾਲਾ ਹਾਂ॥ ਜੋ ਕਿ ਪ੍ਰਬੰਧਕਾਂ ਦਾ ਖਜਾਲ "ਬਸੰਤ ਪੰਚਮੀ ਨੰਬ੍ਰ ਦੇ ਸਤਿਜੁਗ"ਨੂੰ ਅਦੁਤੀ ਬਨਾਣ ਦਾ ਹੈ ਇਸ ਵਾਸਤੇ ਜੇਕਰ ਕੋਈ ਇਤਿਹਾਸਕ ਨੁਕਤਾ ਸਾਮਨੇ ਰਖਕੇ ਇਸ ਦਿਨ ਦਾ ਮਹੱਤ ਪ੍ਰਗਟ ਕਰਣ ਦਾ ਜਤਨ ਕਰਾਂ ਤਾਂ ਇਹ ਨਹੀ ਹੋ ਸਕੂ। ਜਿਸ ਕਰਕੇ ਇਸਬਾਰੇ ਸੁਤੰਤ੍ਰ ਵੀਚਾਰ ਹੀ ਕੋਈ ਪ੍ਰਗਟ ਕਰਣਾ ਇਸਦੇ ਅਦੁਤੀਪੁਣੇ ਦਾ ਅੰਗ ਅਨੁਮਾਨਦਾ ਹਾਂ। ਅਰੁ ਐਸਾਹੀ ਇਸਬਾਰੇ ਉਹ ਕੋਈ ਖਜਾਲ ਜਿਸਦੇ ਉਠਾਨ ਯਾ ਦਿਲ ਵਿਚ ਵਸਾਇਆ ਸਦਾ ਲਈ ਪੂਰੀ ਪੈਣ ਦਾ ਰਸਤਾ ਪ੍ਰਾਪਤ ਹੋਵੇ ਯਾ ਕਿਸੇ ਤਰਾਂ ਪੂਰੀ ਹੀ ਪੈ ਜਾਵੇ ਤਾਂ ਓਹ ਜਿਹਾ ਵਿਚਾਰ ਇਸਦੇ ਕਮਾਲ ਪੁਣੇ ਦਾ ਅੰਗ ਹੋ ਸਕਦਾ ਹੈ,ਇਸ ਕਰਕੇ ਭੀ ਇਸ ਸਬੰਧ ਵਿਚ ਸੁਤੰਤ੍ਰ ਸੋਚ ਤੋਂ ਹੀ ਕੰਮ ਲੈਣਾ ਬਹੁਤ ਚੰਗਾ ਸਮਝਦਾ ਹਾਂ।

ਆਮ ਤੌਰਤੇ "ਬਸੰਤ" ਇਕ ਰੁਤ ਦਾ ਨਾਮ ਹੈ,ਜੋ ਬਾਕੀ ਦੀਆਂ ਰੁਤਾਂ ਨਾਲੋਂ ਪ੍ਰਧਾਨ ਸਮਝੀ ਜਾਂਦੀ ਹੈ। ਫਗਣ ਤੇ ਚੇਤਰ ਦੇ ਮਹੀਨਿਆਂ ਅੰਦਰ ਇਸ ਰੁਤ ਦੀ ਪ੍ਰਧਾਨਤਾ ਹੁੰਦੀ ਹੈ,ਪਰ ਕੋਈ ਕੋਈ ਚੇਤਰ ਅਰ ਵਿਸਾਖ ਨੂੰ **ਬਸੰਤਰੁਤ ਪ੍ਰਧਾਨ** ਮੰਨਦੇ ਹਨ। ਹਿੰਦੂ ਲੋਕ ਇਸ ਨੂੰ ਭਰਤ ਹਕੀਕਤ ਰਾ-ਇ ਜੀਦੀ ਸ਼ਹੀਦੀ ਦਾਦਿਨ ਸਮਝਕੇ ਸਤਿਕਾਰਦੇ

ਹਨ,ਕਿੰਤੂ ਓਨਾਂ ਦੀ ਸਮਾਧ ਉਪਰ ਇਸ ਦਿਨ ਹਿੰਦੂ ਬਾਲਕਿਆਂ ਦੇ ਗੁਡੀ ਪਤੰਗ ਦੇ ਮੈਚ ਅਤੇ ਲੋਕਾਂ ਦਾ ਮਠਿਆਈਆਂ ਪਕਵਾਨ ਆਦ ਉਡਾਨੇ ਇਸ ਗੱਲ ਨੂੰ ਨਹੀਂ ਮੰਨਣ ਦਿੰਦੇ, ਕਯੋਂਕਿ ਭਜਨ ਕੀਰਤਨ ਯਾ ਦਾਂਨ ਪੁੰਨ ਆਦਿ ਦੀ ਐਸੀ ਪ੍ਰਵਾਹ ਨਾਂ ਕਰਕੇ ਰੰਗਰਲੀਆਂ ਮਾਨਣਾਂ ਇਹ ਸੂਚਨ ਕਰੌਂਦੀ ਹੈ ਕਿ ਇਹ ਦਿਨ ਜਰੂਰ ਹੀ ਕੋਈ ਆਨੰਦ ਮੰਗਲ ਦਾ ਹੈ। ਇਸ ਰੁਤ ਦਾ ਨਾਮ "ਬਸੰਤ" ਹੈ, ਅਤੇ ਬਸੰਤ ਸਬਦ ਦੇ ਅਰਥ ਹਨ-ਬਸ ਅੰਤ ਅਰਥਾਤ ਬਾਸਨਾਂ ਅੰਤ(ਓੜਕ)ਤਕ ਮਹਕਾਰ ਲਾ ਰਹੀ ਹੋਵੇ ਜਿਹੜੀ ਰੁਤ ਅੰਦਰ ਓਹ ਬਸੰਤ ਰੁੱਤ ਅਖੌਂਦੀ ਹੈ ਇਸ ਰੁੱਤ ਵਿਖੇ ਬਾਸਨਾਂ ਦੀਆਂ ਲਪਟਾਂ ਦਿਮਾਗ ਅੰਦਰ ਬੇ ਅਖਤਯਾਰ ਧਸਦੀਆਂ ਹਨ'ਤੇ ਇਉ ਹਰ ਇਕ ਦੇ ਅੰਦਰ ਹੀ ਇਹ ਇਕ ਵਿਸ਼ੇਸ਼ ਭਾਤ ਦੀ ਮਸਤੀ ਅਰ ਖੁਮਾਰੀ ਜਗਾਇਆ ਕਰਦੀਆਂ ਹਨ।

ਸੰਸਾਰੀ ਜੀਵ ਬਹੁਤ ਕਰਕੇ ਕਾਮਨਾਂ ਪ੍ਰਧਾਨ ਹੁੰਦੇ ਹਨ,ਤੇ ਬਹੁਤ ਕਰਕੇ ਜਿਸ ਵੇਲੇ ਦਿਮਾਗਾਂ ਅੰਦਰ ਵਾਸਨਾਂ ਰਾਹੀਂ ਮਸਤੀ ਜਾਗਜਾ ਕਰਦੀ ਹੈ ਤਾਂ ਅਕਸਰ ਓਹ ਕਾਮੁਕ ਭਾਵ ਵਿਚ ਹੀ ਪਲਟਾ ਮਾਰਿਆ ਕਰਦੀ ਹੈ, ਏਹੋ ਹੀ ਕਾਰਣ ਹੈ ਜਿਸ ਕਰਕੇ ਏਸ ਰੁਤ ਨੂੰ ਕਾਮ ਦੇਵ ਦੀ ਰਾਜਧਾਨੀ ਭੀ ਕਵੀ ਲੋਕ ਮੰਨਦੇ ਹਨ। ਕਾਬਯਾ ਸ਼ਾਸਤ੍ਰ ਵਿਖੇ ਹੀ ਏਸ ਦੀ ਮਹੱਤ ਐਸਾ ਵਰਨਣ ਨਹੀ ਕੀਤਾ ਹੋਯਾ ਸਗਮਾਂ ਭਗਤੀ ਪ੍ਰਾਇਣ ਗ੍ਰੰਥਾਂ ਵਿਚ ਭੀ ਵਾਹ ਲਗਦੀ ਇਸ ਦੀ ਮਹਿਮਾਂ ਘੱਟ ਨਹੀਂ ਬਯਾਨ ਕੀਤੀ ਹੋਈ।

ਸਚ ਮੁਚ ਇਸ ਰੁਤ ਵਿਚ ਜੀਕੂੰ ਬਨਸਪਤੀਆਂ ਵਿਚ ਰਸ ਸੰਜੀਰ ੨ ਕੇ, ਫੁਟ ੨, ਚੋ ਚੋ ਪੈਂਦਾ ਦੀਂਦਾ ਹੈ, ਤੀਕੂੰ ਹੀ ਚੇਤਨ ਸ਼ਰੀਰਾਂ ਅੰਦਰ ਭੀ ਰਸ ਦੇ ਜੋਸ਼ ਖਾਣ ਨਾਲ ਲਹੂ ਦਾ ਗੇੜ ਰਗਾਂ ਰੇਸ਼ੇਂ ਵਿਚ ਸੰਚਾਰ ਪੌਣ ਲਗ ਪੈਂਦਾ ਹੈ। ਅਰ ਮਨਾ ਅੰਦਰ ਭੀ ਰਸੀਏ ਭਾਵਵਾਨ ਤਰੰਗਾਂ ਲਹਰੌਣ ਲਗ ਪੈਂਦੀਆਂ ਹਨ। ਸੰਸਾਰੀਆਂ ਨੂੰ ਸੰਸਾਰੀ ਉਮੰਗਾਂ ਵਿਚ, ਤੇ ਧਰਮੀ ਜੀਊੜਿਆਂ ਨੂੰ ਧਾਰਮਿਕ ਭਾਵ੍ਵਾਂ ਦੇ ਉਦੀਪਨ ਕਰਣ ਵਿਚ ਹਰ ਭਾਂਤ ਹੀ ਹਰ ਕਿਸੇ ਲਈ ਇਹ ਰੁਤ ਆਨੰਦ ਦਾਇਕ ਹੈ।

ਗੁਰੂ ਸਾਹਿਬ ਨੇ ਅਪਣੇ ਘਰ ਵਿਚ ਕਈਆਂ ਕਾਰਣਾ ਕਰਕੇ ਇਸ ਰੁਤ ਨੂੰ ਅਦਰ ਜੋਗ ਪ੍ਰਵਾਨਿਆ ਹੈ,ਤੇ ਹੁਣ ਤਕ ਭੀ ਬਸੰਤ ਪੰਚਮੀ ਦਾ ਦਿਨ ਬੜੇ ਸਤਿਕਾਰ ਨਾਲ ਛਿਹਰਟੇ ਸਾਹਿਬ ਨਾਮੀ ਗੁਰਦ੍ਵਾਰੇ ਅੰਦਰ ਮਨਾਇਆ ਜਾਂਦਾ ਹੈ। ਗੁਰੂ ਮਹਾਰਾਜ ਨੇ ਹਲਿੱਆਂ ਹੁਸ਼ਯਾਰੀਆਂ ਰਾਹੀਂ ਸਿਖਾਂ ਦੇ ਅੰਦਰੀਂ ਸ਼ਾਂਤ ਰਸ ਪੂਰਿਤ ਬੀਰ ਰਸ ਦੇ ਜਗਾਣ ਲਈ ਇਸ ਰੁਤ ਨੂੰ ਬਹੁਤ ਹੀ ਉਤਮ ਰੂਪ ਪ੍ਰਵਾਨਿਆ ਹੋਇਆ ਹੈ ਤੇ ਪੰਚਮੀ ਦੇ ਦਿਨ ਨੂੰ ਇਸ ਲਈ ਅਧਿਕ ਕਿ ਇਸ ਦਿਨ ਤਕ ਇਹ ਰੁਤ ਅਰੰਭ ਹੋਕੇ ਪੂਰੇ ਸੁਹਾਉ ਵਿਚ ਪ੍ਰਗਟ ਹੋ ਆਇਆ ਕਰਦੀ ਹੈ। ਜੀਕੂੰ ਮਨੁਖੀ ਜੀਵਨ ਅੰਦਰ ਬਾਲਕ ਅਵਸਥਾ ਦੀ ਸੁੰਦਰਤਾ ਸਭ ਚਿੱਤਾਂ ਨੂੰ ਹੀ ਮੋਹ ਲੈਂਦੀ ਹੈ, ਤੀਕੂੰ ਹੀ ਬਸੰਤ ਪੰਚਮੀ ਦਾ ਦਿਹਾੜਾ ਸਭ ਦਿਨਾਂ ਨਾਲੋਂ ਇਕ ਖਾਸ ਤਰਾਂ ਮੌਲ ਦਾ ਨਮੂਨਾਂ ਦਰਸ਼ਾਨ ਹਾਰਾ ਹੋਣ ਕਾਰਣ ਖਾਸ ਤੜ੍ਹਾਂ ਦਾ ਹੀ ਪ੍ਰਭਾਵ ਆਪਣੇ ਸਾਰੇ ਮੌਸਮ ਅੰਦਰ ਰਖਯਾ ਕਰਦਾ ਹੈ।

ਗੁਰੂ ਸਾਹਬਾਂ ਨੇ ਗੁਰੂ ਗ੍ਰੰਥ ਸਾਹਬ ਅੰਦਰ

ਇਸ ਰੁਤ ਦੇ ਵਿਗਾਸ ਕਾਰੀ ਪ੍ਰਭਾਵ ਨੂੰ ਧਯਾਨ ਅੰਦਰ ਰਖਕੇ ਗੁਰਮੁਖਾਂ ਦੇ ਹਿਰਦਿਆਂ ਅੰਦਰ ਅਨੁਭਵ ਵਿਗਾਸ ਖਾਤਰ ਬਸੰਤ ਪਤਿਆਂ ਉਪ੍ਰ ਬਸੰਤ ਰਾਗ ਦਿਆਂ ਸਮੂਹ ਭਾਵਾਂ ਨੂੰ ਅਪਣੀ ਧੁਰਾਹੂੰ ਬਾਣੀ ਦਾਰੇ ਮਹਾਨ ਉਚੱ ਅਧਯਾਤਮ ਕੋਟੀ ਵਿਚ ਗਾਇਨ ਕਰਕੇ ਇਸ ਗੱਲ ਦਾ ਸਬੂਤ ਦਿਤਾ ਹੈ।

ਜਿਸ ਦੀ ਬਾਰੀਕੀ ਉਪਰ ਵਿਚਾਰ ਕਰਦਿਆਂ ਹੋਇਆਂ ਮੇਰੇ ਅੰਦਰ ਇਸ ਦਾ ਭਾਵ ਇਹ ਪ੍ਰਗਟ ਹੁੰਦਾ ਹੈ ਕਿ "ਬਸੰਤ" ਰਾਗ ਰਾਹੀ ਗੁਰੂ ਮਹਾਰਾਜ ਨੇ ਬਾਰੰ ਬਾਰ ਮਨੁਖ ਨੂੰ ਇਉ ਸਚਿਚੇਤ ਕਰਣ ਤੇ ਸੰਬੋਧਨ ਕਰਣ ਦਾ ਜਤਨ ਕੀਤਾ ਹੈ ਕਿ ਹੇ ਭਾਈ! ਤੇਰਾ ਬਾਸਾ ਸਭ ਜੂਨਾਂ ਦੀ ਅੰਤਲੀ ਮਾਨੁਖੀ ਜੂਨ ਵਿਚ ਹੋਇਆ ਹੈ, ਸੋ ਸਮਝ ਤੇ ਸਵਾਧਾਨ ਹੋ, ਤਾਕਿ ਇਸ ਸੰਸਾਰ ਵਿਚ ਦੇ ਬਾਸ ਦਾ ਅਗੇ ਲਈ ਤੇਰੇ ਵਾਸਤੇ ਅੰਤ ਹੋ ਜਾਵੇ, ਯਾ ਇਸ ਵਰਤਮਾਨ ਸਰੀਰ ਵਿਖੇ ਬਸਨ ਉਪਰ ਹੀ ਅੰਤ ਕਰ ਦੇਹ ਅਰੁ ਮੁੜ ਅਗੇ ਲਈ ਜਿਸ ਤਰਾਂ ਹੋਰ ਸਰੀਰ ਕੋਈ ਨਾ ਧਾਰਣਾ ਪਵੇ ਉਹ ਯਤਨ ਹੁਣੇ ਹੀ ਕਰ ਲੈ ਜਿਹਾਕਿ "ਕਲੂ ਆਇਓ ਰੇ ਆਇਓ ਇਕ ਨਾਮ ਬੋਵਹੁ ਬੋਵਹੁ। ਆਨ ਰੁਤ ਨਾਹੀ ਨਾਹੀ ਮਤ ਭੂਲਹੁ ਭੂਲਹੁ" ਬਚਨ ਤੋ ਸਪਸ਼੍ਰ ਹੈ ॥ ਇਹ ਬਚਨ ਇਸੇ ਬਸੰਤ ਰਾਗ ਵਿਚ ਹੀ ਉਚਾਰਣ ਦਾ ਪ੍ਰਯੋਜਨ ਕੇਵਲ ਏਹੋ ਹੀ ਜਾਪਦਾ ਹੈ। ਜਿਸ ਕਰਕੇ ਉਚਿਤ ਹੈ ਕਿ ਅਸੀਂ ਇਸ ਬਸੰਤ ਪੰਚਮੀ ਰੂਪ ਕੇਂਦ੍ਰੀਆ ਦਿਹਾੜੇ ਬਸੰਤ ਰੁਤ ਦੇ ਦਿਨ ਪ੍ਰਣ ਕਰੀਏ ਕਿ ਸ੍ਵਾਸ ਸ੍ਵਾਸ ਨਾਮ ਜਪਕੇ ਇਸੇ ਜਨਮ ਵਿਚ ਹੀ ਅਪਣੇ ਜੀਵਨ ਨੂੰ ਸਫਲਾ ਲਈਏ ਤੇ ਇਉਂ ਸਤਿਗੁਰਾਂ ਦੀਆਂ ਖੁਸ਼ੀਆਂ ਦੇ ਪੂਰਣ ਅਧਿਕਾਰੀ ਬਣਕੇ ਦੇਹ ਤਿਆਗ ਉਪ੍ਰੰਤ ਓਸ ਦੀ ਗੋਦੀ ਵਿਚ ਸਦੀਵ ਕਾਲ ਵਾਸਤੇ ਸਮਾ ਜਈਏ ॥

ਬਾਸਨਾਂ ਅਨੰਤ ਸਾਨੂੰ ਕੀਤਾ ਹੈ ਖੁਆਰ ਅਤਿ
ਮਾਰ ਮਾਰ ਕਹੇ ਮਾਇਆ ਰਾਤ ਦਿਨ ਮਾਰਦੀ।
ਠੱਗਾਂ ਦੇ ਠੱਗਾਏ ਵਿਸਰਾਏ ਸਾਰੇ ਨੇਕ ਕੰਮ
ਸੋਚਾਂ ਸੋਚ ਕੂੜੀਆਂ ਨਾਂ ਮਤਿ ਕਿਵੇਂ ਹਾਰਦੀ।
ਨੇਹੁੰ ਝੂਠੇ ਲਾਇਲਾਇ ਆਪ੍ਰ ਵਿਚ ਲਾਇਮਾਰੀ
ਸਿਖਯਾ ਨ ਸੁਣੀ ਸਤਿਸੰਗੋ ਮੂਲ ਸਾਰਦੀ।
ਜਮਾਂ ਘੇਰਾ ਘੱਤਨਾਂ ਨਾਂ ਕਿਵੇ ਬਚ ਸਕਨਾਂਈ
ਇਕੋ ਰਹੇ ਛੁੱਟਾਂ ਲਾਲੈ ਧੁਨੀ ਕਰਤਾਰ ਦੀ।
ਰਤਨ ਜਨਮ ਲੱਧਾ ਹਥ ਫੇਰ ਔਣਾ ਨਹੀਉ
"ਸਮੇਂ ਨੂੰ ਸੰਭਾਲ" ਗੁਰੂਬਾਨੀ ਹੈ ਉਚਾਰ ਦੀ।
ਮੰਤ ਭੀ ਸੁਣੌਂਦੇ ਕੂਕ ਕੂਕਕੇ ਅਲੋਂਦੇ ਸਾਧ
ਆਧਿ ਬਯਾਧ ਰੂਪ ਧਾਰ ਮੌਤ ਭੀ ਪੁਕਾਰਦੀ।
ਪਾਕੇ ਸਿਕਦਾਰੀ ਚਾਰ ਖਾਣਿ ਜੂਨ ਸਾਰੀ ਕੇਹੀ
ਭੁਲਕੇ ਮਹੱਤ ਨਿਜ ਹੋਇ ਰਹਿਓਂ ਦਾਰਦੀ।
ਹੋਸ ਕਰ ਬੰਦਿਆ ਚਿਤਾਰ ਅੱਠੇ ਪਹਰ ਹਰੀ
ਵੇਲਾ ਛਲੀ ਜਾਂਦਾ ਲਾਲੈ ਧੁਨੀ ਕਰਤਾਰ ਦੀ।
ਸੰਸਜਾਂ ਦੀ ਖਾਣਿ ਇਹ ਸੰਸਾਰ ਲਗੇ ਚੰਗਾ ਤੈਨੂੰ
ਰਾਤ ਦਿਨ ਦੁਖੀ ਮਤਿ ਤਜੇਂ ਨ ਹੰਕਾਰ ਦੀ।
ਫੁੱਲ ਫੁੱਲ ਫਿਰੇ ਕੂੜਾ ਨੇਹੁੰ ਲਾ ਸਨ੍ਹੇਆਂਨਾਲ
ਵਰਤਨੀ ਖਿਜਾਂ ਨ ਰਹਨੀ ਰੁੱਤ ਹੈ ਬਹਾਰਦੀ।
ਧਰਕੇ ਵੈਰਾਗ ਭਾਗ ਸੰਤਾਂ ਦੇ ਸੁਸੰਗ ਵੱਲ
ਸਿੱਕ ਲੈ ਜਗਾਇ ਜਾਕੇ ਗੁਰਾਂ ਦੇ ਦੀਦਾਰ ਦੀ।
ਗੁਰਮੁਖਾਂਦੇਟੋਲੇ ਰਲਿਸਾਧਲੈਓਇਰਾਹ ਤਾਂਈਂ
ਭੁਲਕੇ ਨ ਖੁੰਝ ਲਾਲੈ ਧੁਨੀ ਕਰਤਾਰ ਦੀ।



# ਪਜਾਰੇ ਚੀਨੀ ਵਾਲੇ ਮਾਹੀ ਦੇ ਪ੍ਰੇਮ ਪ੍ਰਵਾਨੇ ਬੈਂਕੌਕ (ਸਿਆਮ) ਨਿਵਾਸੀ ਕਵੀਆਂ ਦੇ ਦਿਲ ਤ੍ਰੰਗ

(ਵਲੋਂ ਸੂ: ਕ੍ਰਿਪਾਲ ਸਿੰਘ ਜੀ "ਰਮਲੀ" ਬੈਂਕੌਕ ਸਿਆਮ)

ਮਚੀ ਅੰਧ ਧੁੰਧ ਲੋਕ ਧਰਮ ਤੋ ਅਧਰਮ ਹੋਏ
ਐਸ਼ੇ ਸਮੇ ਪ੍ਰਿਥਮੀ ਤੇ ਮਚੀ ਹਾਹਾ ਕਾਰ ਸੀ
ਸਮੇ ਕਲੂ ਕਾਲ ਵਿਚ ਬੁਧੀਆਂ ਮਲੀਨ ਹੋਯਾਂ
ਦਿਸਦਾ ਨਾਂ ਐਸ਼ੇ ਸਮੇ ਸਚਾ ਪੈਰੋ ਕਾਰ ਸ਼ੀ
ਭੂਲ ਸਚਾ ਰਾਹ ਤੋ ਕੁਰਾਏ ਪੈ ਗਏ ਲੋਕ ਸੁਭ
ਜਾਲਮਾਂ ਨੇ ਆਨਕੇ ਮਚਾਯਾ ਧੁੰਦੂ ਕਾਰ ਸੀ
ਦੁਖੀ ਹੋਕੇ ਪ੍ਰਿਥਵੀ ਨੇ ਜਾਏ ਕੇ ਅਕਾਲ ਪਾਸ
ਹਥ ਜੋੜ ਪ੍ਰਭੂ ਅਗੇ ਕੀਤੀ ਜਾ ਪੁਕਾਰ ਸੀ
ਪਾਪਨ ਮਿਟਾਵਨ ਕੋ ਧਰਮ ਪ੍ਰਗ--ਟਾਵਨ ਕੋ
ਭੇਜੋ ਮਹਾ ਬੀਰ ਮੇਰੇ ਉਤੇ ਜੋ ਦਤਾਰ ਜੀ
ਜਾਲਮਾਂ ਸਤਾਯਾ ਮੇਰੀ ਦਿਸਾ ਘਬਰਾਈ ਅਤ
ਹੋਈ ਅਤਧੀਤ ਦਖੀ ਲਵੋ ਆਕੇ ਸਾਰ ਜੀ
ਜਾਤੀ ਹੂੰ ਰਿਸਾਤਲਾ ਮੇ ਬੂਡਤੀ ਹੂੰ ਪ੍ਰਭੂ ਮੇਰੇ
ਕਰੋ ਮੇਰੀ ਰਖਿਆ ਨਾ ਲਾਵੋ ਰਤੀ ਬਾਰ ਜੀ
ਦੀਨ ਹੋਏ ਪੁਕਾਰੀ ਐਸੀ ਬਾਨੀ ਜਬ ਪ੍ਰਿਥਵੀ ਨੇ
ਤਬੀ ਗੁਰੂ ਰਾਮ ਸਿੰਘ ਸੁਨੀ ਆ ਪੁਕਾਰ ਜੀ
ਪੰਚ ਬਟੀ ਆਨਕੇ ਬਸਾਈ ਜੁਗ ਤੀਸਰੇ ਕੀ
ਧਾਰ ਜਾਮਾਂ ਬਾਰਵਾ ਆ ਲੀਨੀ ਫਿਰ ਸਾਰ ਜੀ

ਪਿਤਾ ਜਸਾ ਸਿੰਘ ਮਾਤ ਸਦਾ ਕੌਰ ਜੀਦੀ ਕੁਖੋਂ
ਬਾਢੀਆਂ ਦੀ ਕੁਲ ਮਾਹਿ ਲੀਨੋ ਅਵਤਾਰ ਜੀ
ਕੀਨੇ ਉਪਕਾਰ ਬਧੇ ਧਾਰ ਗੁਰੂ ਰਾਮ ਸਿੰਘ
ਗਿਨਤੀ ਨਾਂ ਆਵੇ ਹੈ ਬੇਅੰਤ ਬੇ ਸ਼ੁਮਾਰ ਜੀ
ਮੇਰੀ ਏਕ ਜਿਹਬਾ ਤੇ ਬੇਅੰਤ ਗੁਨ ਤੇਰੇ ਪ੍ਰਭੂ
ਜਾਂਕੀ ਹੈ ਸਹੰਸ ਫਨ ਪਾਵੇ ਨਹੀ ਪਾਰ ਜੀ
ਸਤਿਜੁਗ ਬਾਵਨ ਸਰੂਪ ਧਾਰ ਬਲ ਕੋ ਤੈਂ
ਪਕੜ ਪਤਾਲ ਮੇ ਪਠਾਯਾ ਤੂਹੀ ਆਨ ਕੇ
ਦੁਵਾਪਰ ਮੁਰਾਰੀ ਗਿਰ ਧਾਰੀ ਰੂਪ ਧਾਰ ਕਰ
ਦੈਤਨ ਕੋ ਬਲ ਦੂਰ ਕੀਓ ਕੰਸ ਹਾਨ ਕੇ
ਰਾਮ ਰੂਪ ਧਾਰ ਫੇਰ ਤਾਰਿਆ ਅਹਲਿਆ ਨੂ
ਸਿਲਾ ਰੂਪ ਧਾਰ ਜੋ ਸੀ ਬੈਠੀ ਤਪ ਠਾਨ ਕੇ
ਫੇਰ ਕਲੂ ਕਾਲ ਕੋ ਉਧਾਰਨੇ ਸੰਭਾਰਨੇ ਕੋ
ਲੀਓ ਅਵਤਾਰ ਬਾਢੀ ਬੰਸ ਮਾਹਿ ਆਨਕੇ
ਘੋਰ ਕਲੂ ਕਾਲ ਕੀ ਧੁੰਬਾਰ ਮੇ ਥੇ ਬੂਡਤੇ ਕੋ
ਬਾਹੋ ਫੜ ਬੰਨੇ ਰੁੜੇ ਜਾਂਦਿਆ ਨੂ ਲਾਯਾ ਕਿਨ ?
ਭਾਰਤ ਕੀ ਦਿਸਾ ਅਤ ਹੋਈ ਸੀ ਤਰਸ ਯੋਗ
ਐਸੇ ਸਮੇ ਆਨਕੇ ਹਲੂਣਾ ਦੇ ਜਗਾਯਾ ਕਿਨ ?
ਕੀਓ ਪ੍ਰਚਾਰ ਆਨ ਏਕਤਾ ਕਾ ਧਰਾ ਪਰ
ਜੂਠ ਝੂਠ ਪਰੇ ਆਨ ਜਗ ਤੋ ਹਟਾਯਾ ਕਿਨ ?
ਸ੍ਰੀ ਗੁਰੂ ਰਾਮ ਸਿੰਘ ਦੀਨਾਂ ਕੇ ਦਿਆਲ ਬਿਨਾਂ
ਐਸਾ ਉਪਕਾਰ ਜਗ ਆਨ ਕੇ ਕਰਾਯਾ ਕਿਨ ?
ਸਿਖੀ ਪੰਥ ਵਾਲਾ ਬੂਟਾ ਸੁਕ ਮੁਰਝਾਯਾ ਹੋਯਾ
ਫੇਰ ਹਰਾ ਕਰ ਫਲ ਉਸ ਨੂ ਲਗਾਯਾ ਕਿਨ ?
ਭੁਲੀ ਹੋਈ ਰੀਤ ਸ੍ਰੀ ਗੁਰੂ ਦਸਮੇਸ ਵਾਲੀ
ਫੇਰ ਆਕੇ ਨਵੇ ਸਿਰੇ ਪ੍ਰਗਟ ਕਰਾਯਾ ਕਿਨ ?
ਗੋਰ ਮੜੀ ਪੂਜਤੇ ਨਾਂ ਸੂਝਤੇ ਥੇ ਬਾਨੀ ਗੁਰੂ
ਬਾਨੀ ਬਨ ਆਨ ਫੇਰ ਬਾਨੀ ਕੋ ਜਪਾਯਾ ਕਿਨ?

## ਪੰਥ ਦਰਦੀ ਸ੍ਰੀਮਾਨ ਸਰਦਾਰ ਦਾਨ ਸਿੰਘ ਜੀ 'ਤਾਂਘੀ" ਬੰਕੋਕ ਵਾਸੀ

ਜਿਨਾ ਨੇ ਅਖ਼ਬਾਰ "ਸਤਿਜੁਗ" ਨੂੰ ਇਕ ਸਾਲ ਵਾਸਤੇ ੨੫) ਰੁਪੈ ਮਾਹਵਾਰ ਸਹੈਤਾ ਦੇਨੀ ਪ੍ਰਵਾਨ ਕੀਤੀ ਹੈ।



ਚਮਕੇ ਲਾਲ ਬੰਕੋਕ ਵਿਚ "ਸਤਿਜੁਗ" ਦਾ ਪਯਾਰਾ।
ਦਾਨ ਦਯਾ ਦਾ ਰੂਪ ਹੈ ਨਿਰਮਾਨ ਸਤਾਰਾ॥
ਕੌਮੀ ਸੇਵਾ ਕਰ ਰਿਹਾ ਇਹ ਪਯਾਰਾ "ਤਾਂਘੀ"।
ਪੰਥ, ਦੇਸ਼, ਅਖਬਾਰ, ਤੇ ਹੈ ਤਨ ਮਨ ਵਾਰਾ॥
"ਧੀਰ" ਇਹੋ ਹੁਣ ਮੰਗ ਹੈ ਰੈਹ "ਸਤਿਜੁਗ" ਚਲਦਾ।
ਚੜ੍ਹੇ ਮਹੀਨੇ ਸੂਰਮਾਂ ਰੈਹ ਦਮੜੇ-ਘਲਦਾ॥

"ਧੀਰ"

ENGRAVED AND PRINTED BY F. W. & CO. LAHORE.

ਸ੍ਰੀ ਗੁਰੂ ਰਾਮ ਸਿੰਘ ਦੀਨਾਂ ਕੇ ਦਿਆਲ ਬਿਨਾ
ਐਸਾ ਉਪਕਾਰ ਜਗ ਆਨਕੇ ਕਰਾਯਾ ਕਿਨ ?
ਗੋ ਗਰੀਬ ਰਖਯਾ ਕੇ ਕਾਰਨੇ ਉਬਾਰਨੇ ਕੋ
ਸਚਾ ਉਪਦੇਸ ਬੇ ਧੜਕ ਹੋ ਸੁਨਾਯਾ ਕਿਨ ?
ਆਪਾ ਕੁਰਬਾਨ ਕਰ ਦੇਸ ਤੋ ਬਿਦੇਸ਼ ਗਏ
ਵਿਚ ਪ੍ਰਦੇਸ਼ ਦਸੋ ਡੇਰਾ ਹੋਰ ਲਾਯਾ ਕਿਨ ?
ਤੀਨ ਲੋਕ--ਵਾਲੀ ਪਾਲੀ ਪੰਥਕ ਦੇ ਪ੍ਰਭੂ ਮੇਰੇ
ਸਚੇ ਉਪਕਾਰੀ ਬਿਨ ਦੁਖੜਾ ਉਠਾਯਾ ਕਿਨ ?
ਸ੍ਰੀ ਗੁਰੂ ਰਾਮ ਸਿੰਘ ਦੀਨਾਂ ਕੇ ਦਿਆਲ ਬਿਨਾਂ
ਐਸਾ ਉਪਕਾਰ ਜਗ ਆਨਕੇ ਕਰਾਯਾ ਕਿਨ ?

[ਵਲੋਂ ਸ੍ਰ: ਭਗਤ ਸਿੰਘ ਜੀ "ਪ੍ਰੇਮੀ" (ਸੇਖਮਾ ਵਾਲਾ) ਹਾਲ ਬੈਂਕਾਕ ਸਿਆਮ]

ਜਦੋਂ ਜਦੋਂ ਸ੍ਰਿਸ਼ਟ ਤੇ ਭ੍ਰਿਸ਼ਟਤਾਈ ਵਰਤਦੀ ਏ
ਤਦੋਂ ਤਦੋਂ ਮੇਹਰ ਵਾਨ ਦਰਸ ਦਿਖਾਇਆ ਆਨ
ਜਦੋਂ ਜਦੋਂ ਰਾਖਸ਼ੋਂ ਕਾ ਜੋਰ ਪਵੇ ਦੇਸਨ ਮੇ
ਹਰੀ ਰੂਪ ਧਰਾ ਧਰ ਜੁਲਮ ਮਿਟਾਇਆ ਆਨ
ਦਯਾ ਧਰਮ ਸੁੱਚ ਸੋਧ ਜਦੋਂ ਜਦੋਂ ਲੋਪ ਹੋਵੇ
ਤਦੋਂ ਤਦੋਂ ਮੰਡਲ ਮੇ ਧਰਮ ਵਰਤਾਇਆ ਆਨ
ਜਦੋਂ ਜਦੋਂ ਭਗਤੋਂ ਕੇ ਦੁਖ ਤੇ ਕਲੇਸ਼ ਬਨੇ
ਭਗਤ ਹਿਤਕਾਰੀ ਰੂਪ ਜਗ ਪ੍ਰਗਟਾਇਆ ਆਨ
ਸਤਿਜੁਗ ਮਾਹਿੰ ਪ੍ਰਹਿਲਾਦ ਦੇ ਉਧਾਰ ਲਈ
ਜਗ ਉਤੇ ਨਰ ਸਿੰਘ ਰੂਪ ਪ੍ਰਗਟਾਇਆ ਆਨ
ਧਰਮ ਦ੍ਰੋਹੀ ਪਾਪੀ ਮੰਦ ਬੁੱਧੀ ਹਰਨਾਖਸੇ ਨੂੰ
ਨਖਨ ਸੇ ਪੇਟ ਪਾੜ ਮਾਰਕੇ ਮੁਕਾਇਆ ਆਨ
ਤ੍ਰੇਤੇ ਮਾਹਿ ਰਾਮ ਰੂਪ ਧਰਾ ਧਰ ਰਾਵਨੇ ਨੂੰ
ਸਹਿਤ ਸਰਬੰਸ ਜਮ ਪੁਰੀ ਮੇ ਪਠਾਇਆ ਆਨ
ਨਲ ਨੀਲ ਅੰਗਦ ਸੁਗ੍ਰੀਵ ਜਾਮਾ ਵੰਤ ਆਦਿ
ਹਨੂ ਮਾਨ ਬੀਰ ਭੇਜ ਲੰਕ ਨੂੰ ਲੁਟਾਇਆ ਆਨ

ਦੁਆਪਰ ਮੇ ਕਾਹਨ ਗਿਰਧਾਰੀ ਰੂਪ ਧਰਾ ਧਰ
ਜਾਏ ਕੇਤੇ ਪਾਪੀ ਕੰਸ ਕੇਸੀ ਪਟਕਾਇਆ ਆਨ
ਜੁਧ ਮਹਾ ਭਾਰਥ ਕਾ ਪਾਂਡਵੋਂ ਸੇ ਛੇੜ ਕਰ
ਕੈਰਵੋਂ ਕਾ ਆਨ ਸ਼ਾਨ ਖਾਕ ਮੇ ਰੁਲਾਇਆ ਆਨ
ਸਮੇ ਸਿਰ ਬੀਤ ਦਿਆਂ ਤਿਨ ਜੁਗ ਬੀਤ ਗਏ
ਜਗ ਉਤੇ ਫੇਰ ਕਲੂ ਕਾਲ ਫੇਰਾ ਪਾਇਆ ਆਨ
ਨਾਨਕ ਨਿਰੰਕਾਰ ਰੂਪ ਕਲੂ ਕਾਲ ਮਾਂਹਿ ਧਰ
ਵਾਹਿਗੁਰੂ ਕਾ ਨਾਮ ਦਸ ਮੁਕਤ ਕਰਾਇਆ ਆਨ
ਧਾਰ ਗੁਰੂ ਗੋਬਿੰਦ ਮਰਗਿੰਦ ਜੀ ਦਾ ਰੂਪ ਫੇਰ
ਸਭ ਸੇ ਨਿਰਾਲਾ ਪੰਥ ਖਾਲਸਾ ਸਜਾਯਾ ਆਨ
ਖੰਡੇ ਦੀ ਛਕਾਏ ਪਾਹੁਲ ਗੀਦੀਓਂ ਬਨਾਯਾ ਸ਼ੇਰ
ਬਾਹੀ ਬਲ ਨਾਲ ਰੁੜ੍ਹੀ ਹਿੰਦ ਨੂ ਬਚਾਯਾ ਆਨ
ਏਦੂੰ ਬਾਦ ਸ੍ਰੀ ਗੁਰੂ ਬਾਲਕ ਮ੍ਰਿਗਿੰਦ ਰੂਪ
ਹਜਰੋ ਕੇ ਮਾਹਿ ਨਾਮ ਗੁਪਤ ਜਪਾਯਾ ਆਨ
ਕਹੇ ਕਵ ਸ੍ਰੀ ਗੁਰੂ ਬਾਲਕ ਮਰਗਿੰਦ ਜਗ
ਨਾਨਕ ਨਿਰੰਕਾਰੀ ਰੂਪ ਗਿਆਰਵਾ ਕਹਾਇਆ ਆਨ
ਇਤੇ ਗੁਰੂ ਗਦੀ ਵਾਲੀ ਕਾਰ ਗੁਪਤ ਚਲ ਰਹੀ
ਉਤੇ ਜਗ ਜਾਲਮਾ ਨੇ ਜੁਲਮ ਮਚਾਯਾ ਆਨ
ਸਭੀ ਨਰ ਨਾਰ ਸੰਦਾ ਕਰਮ ਧਰਮ ਭ੍ਰਿਸ਼ਟ ਹੋਯਾ
ਕਲੂ ਕਾਲ ਜਗ ਉਤੇ ਫੇਰ ਜੋਰ ਪਾਯਾ ਆਨ
ਰਾਜਿਆਂ ਮਹਾ ਰਾਜਿਆ ਨੇ ਕੀਤੀਆਂ ਅਨੀਤੀਆਂ ਆ
ਬਰ੍ਹਮਣਾ ਨੇ ਨਿਜ ਕਰਮ ਚਿਤ ਤੋ ਭੁਲਾਯਾ ਆਨ
ਮਾਸ ਤੇ ਸ਼ਰਾਬ ਪੀਣਾਂ ਜਗ ਵਰਤ ਮਾਨ ਹੋਯਾ
ਕੂੜ ਤੇ ਕੁਸਤ ਸੰਦੀ ਪਈ ਖੂਬ ਛਾਯਾ ਆਨ
ਦੁਨਯਾਂ ਦੀ ਹਾ ਹਾ ਕਾਰ ਸੁਨ ਦੀਨ ਦਿਆਲ ਪ੍ਰਭੂ
ਹੋਏ ਮਿਹਰ ਵਾਨ ਝਟ ਦਰਸ ਦਿਖਾਯਾ ਆਨ
ਸ੍ਰੀ ਭੈਨੀ ਸਾਹਿਬ ਗੁਰੂ ਰਾਮ ਸਿੰਘ ਦੇਹ ਧਾਰ
ਆਪਨਿਆ ਸੇਵਕਾ ਨੂ ਗਲੇ ਸੇ ਲਗਾਯਾ ਆਨ

ਸੁਚ ਸੋਧ ਦਾਨ ਪੁੰਨ ਕਰਮ ਧਰਮ ਕੌਮ ਕਰ
ਕਲੂ ਕਾਲ ਮਾਹਿ ਝੰਡਾ ਧਰਮ ਦਾ ਝੁਲਾਯਾ ਆਨ
ਸ੍ਰੀ ਗੁਰੂ ਰਾਮ ਸਿੰਘ ਪਤਤ ਪਾਵਨ ਸੂਰ
ਸ੍ਰੀ ਰਾਮ ਦਾਸ ਪੁਰੇ ਦਰਸ ਦਖਾਯਾ ਆਨ
ਕੀਓ ਪ੍ਰਚਾਰ ਦੌਰਾ ਦੇਸ ਮੇ ਲਗਾਏ ਕਰ
ਕਲਜੁਗ ਮਾਹਿ ਸਤਿਜੁਗ ਮੁੜ ਲਾਯਾ ਆਨ
ਸਿਖੀ ਰੁੜੀ ਜਾਂਦੀ ਗੁਰੂ ਗੋਬਿੰਦ ਮਰਗਿੰਦ ਵਾਲੀ
ਫੇਰ ਨਵੇ ਸਿਰੇ ਸਿਖੀ ਪੰਥ ਨੂ ਬਚਾਯਾ ਆਨ
ਨਿਰ ਲੋਭ ਨਿਰ ਵੈਰ ਅਤੇ ਨਿਰ ਭੈ ਵਾਲਾ
ਸਚਾ ਸੁਚਾ ਪੰਥ ਨਾਮਧਾਰੀ ਆ ਸਜਾਯਾ ਆਨ
ਸ੍ਰੀ ਗੁਰੂ ਰਾਮ ਸਿੰਘ ਪਤਤ ਪਾਵਨ ਸੂਰ
ਸ੍ਰੀ ਭੈਣੀ ਸਾਹਿਬ ਮੇ ਦਰਸ ਦਿਖਾਯਾ ਆਨ
ਤੂਹੀ ਮਛ ਤੂਹੀ ਕਛ ਬਾਵਨ ਬਰਾਹ ਤੂਹੀ
ਹਰੀ ਰੂਪ ਧਾਰ ਹੋਯਾ ਗਰੜ ਅਸਵਾਰ ਤੂੰ
ਤੂੰਹੀ ਹੰਸ ਤੂੰਹੀ ਬੋਧ ਨਰ ਸਿੰਘ ਰੂਪ ਤੂਹੀ
ਧਾਰ ਅਵਤਾਰ ਕੀਨਾਂ ਦੈਤਨ ਸੰਘਾਰ ਤੂੰ
ਤੁਹੀ ਪ੍ਰਿਥੂ ਪਰਸ ਰਾਮ ਨਰ ਤੇ ਨਰਾਇਨ ਤੂੰਹੀ
ਤੁਹੀ ਵੇਦ ਵਿਆਸ ਆਯਾ ਮੋਹਨੀ ਦੇਹ ਧਾਰ ਤੂੰ
ਤੂੰਹੀ ਤੂੰਹੀ ਤੂੰਹੀ ਤੂੰਹੀ ਤੂੰਹੀ ਗੁਰੂ ਰਾਮ ਸਿੰਘਾ
ਜੁਗੋ ਜੁਗ ਜੁਗੋ ਜੁਗ ਧਰਾ ਅਵਤਾਰ ਤੂੰ
ਸੰਭਵ ਰਿਖਵ ਯਗ ਸਨਕ ਸਨੰਦ ਤੂਹੀ
ਤੂਹੀ ਦਤਾ ਤ੍ਰੈ ਤੁਹੀ ਵਿਸ਼ਨੂ ਅਕਾਰ ਤੂੰ
ਤੂਹੀ ਹੈ ਗਰੀਬ ਤੂਹੀ ਗੋਪਤਾ ਸਰੂਪ ਧਰਾ
ਰਾਮ ਰੂਪ ਧਾਰ ਭਯਾ ਦਸਰਥ ਕੁਮਾਰ ਤੂੰ
ਜਬੀ ਅਤ ਚਾਈ ਆਨ ਜਾਲਮੋ ਦੁਵਾਪਰ ਮੇ
ਧਾਰ ਅਵਤਾਰ ਆਯਾ ਕ੍ਰਿਸ਼ਨ ਅਵਤਾਰ ਤੂੰ
ਤੂੰਹੀ ਤੂੰਹੀ ਤੂੰਹੀ ਤੂੰਹੀ ਤੂੰਹੀ ਗੁਰੂ ਰਾਮ ਸਿੰਘਾ
ਜੁਗੋ ਜੁਗ ਜੁਗੋ ਜੁਗ ਧਰਾ ਅਵਤਾਰ ਤੂੰ

ਕਲੂ ਕਾਲ ਮਾਹਿ ਜਬ ਧਰਮ ਸੇ ਅਧਰਮ ਹੋਯਾ
ਨਾਨਕ ਸਰੂਪ ਧਾਰ ਤਾਰਿਆ ਸੰਸਾਰ ਤੂੰ
ਫੇਰ ਰੂਪ ਧਾਰ ਸ੍ਰੀ ਗੋਬਿੰਦ ਮ੍ਰਿਗਿੰਦ ਜੀ ਦਾ
ਹਥ ਫੜ ਤੇਗ ਕੀਤਾ ਜਾਲਮਾਂ ਸੰਘਾਰ ਤੂੰ
ਹਜਰੋ ਮੇ ਧਾਰ ਰੂਪ ਬਾਲਕੇ ਮ੍ਰਿਗਿੰਦ ਤੂਹੀ
ਆਯਾ ਜੋ ਸ਼ਰਨ ਕੀਤਾ ਤਿਸਦਾ ਉਧਾਰ ਤੂੰ
ਤੂਹੀ ਤੂਹੀ ਤੂਹੀ ਤੂਹੀ ਤੂਹੀ ਗੁਰੂ ਰਾਮ ਸਿੰਘਾ
ਜੁਗੋ ਜੁਗ ਜੁਗੋ ਜੁਗ ਧਰਾ ਅਵਤਾਰ ਤੂੰ

(ਵਲੋਂ ਸ੍ਰੀ ਮਾਨ ਸਰਦਾਰ ਈਸਰ ਸਿੰਘ ਜੀ "ਦਲੇਰ" ਬੈਂਕੋਕ (ਸਿਆਮ)

ਦਸਮ ਗੁਰੂ ਦੇ ਬਾਦ ਕਮਲਾ ਗਈ ਸੀ ਵਾੜੀ ਮਹਿਕ ਭਿਨੀ ਗੁਰੂ ਆਦ ਵਾਲੀ
ਸਿਖੀ ਪੰਥ ਦਾ ਗੁਲ ਨਿਸ਼ਾਨ ਹੋਇਆ ਰਾਹ ਭੁਲ ਗਏ ਗੁਰੂ ਦੇ ਬਾਦ ਵਾਲੀ
ਧਰਮ ਕਰਮ ਭਰਸ਼ਟ ਹੋ ਗਏ ਸਾਰੇ ਆਗੂ ਚਲਦੇ ਚਾਲ ਬਰਬਾਦ ਵਾਲੀ
ਦੁਖੀ ਹੋਇਕੇ ਧਰਤ ਪੁਕਾਰ ਕੀਤੀ ਮੇਰੀ ਸੁਨੀਐ ਫਰਯਾਦ ਹੈ ਦਾਦ ਵਾਲੀ

—:o:—:o:—

ਨਾਲ ਪਾਪਾ ਦੇ ਮੈ ਲਾਚਾਰ ਹੋਈ ਗਊ ਗਰੀਬ ਦੇ ਰੋਜ ਨੇ ਪ੍ਰਾਨ ਲੈਂਦੇ
ਜਗ ਹੋਮ ਨਾ ਕਰਦੇ ਮੂਲ ਕਿਧਰੇ ਸਾਧ ਸੰਤ ਨੂ ਉਲਟੇ ਖਾਨ ਪੈਂਦੇ
ਮੇਰੀ ਪੇਸ਼ ਨਾ ਜਾਵਦੀ ਮੂਲ ਰਬਾ ਮੇਰੇ ਉਤੇ ਨੇ ਰੋਜ ਤੁਫਾਨ ਰੈਂਦੇ
ਕਰ ਰਹਮ ਤੇ ਰਖ ਲੈ ਮੁਝ ਤਾਈ ਤੁਝ ਤਾਈ ਨੇ ਕੁਲ ਰਹਮਾਨ ਕੈਂਦੇ

—:o:—:o:—

ਕੂਕ ਸੁਨ ਕੇ ਧਰਤ ਫਰਮਾਨ ਵਾਲੀ ਦਿਆ ਆ ਗਈ ਦਵਾਦਸ ਅਵਤਾਰ ਤਾਈ
ਜਨਮ ਆਨ ਲੀਤਾ ਮਾਘ ਖਸ਼ਟਮੀ ਨੂੰ ਕੀਤਾ ਆਨ ਉਪਕਾਰ ਉਧਾਰ ਤਾਈ
ਖਾਤਰ ਧਰਮ ਦੀ ਛਡ ਤਪਸਿਆ ਨੂੰ ਆ ਪਕੜਿਆ ਸਚ ਪਰਚਾਰ ਤਾਈ
ਹਥ ਜੋੜਕੇ ਅਰਜ "ਦਲੇਰ" ਕਰਦਾ ਨਮਸਕਾਰ ਹੈ ਦਵਾਦਸ ਅਵਤਾਰ ਤਾਈ

—:o:—:o:—

ਜਿਨੇ ਰਖਿਆ ਆਨਕੇ ਨਾਮ ਸਿਖੀ ਨਾਹੀ ਤੇ ਲਭਦਾ ਸਿਖੋ ਨਿਸ਼ਾਂਨ ਕੋਈ ਨਾ
ਕਰਦੀ ਦਿਆ ਤੇ ਵਾਰ ਸੂ ਆਸੀ ਟੁਕੜੇ ਤੁਲ ਇਸਦੇ ਹੋਰ ਪ੍ਰਮਾਨ ਕੋਈ ਨਾ
ਆਪਾ ਵਾਰ ਕੇ ਰਖਿਆ ਪੰਥ ਰੁੜਦਾ ਦੁਵਾਦਸ ਗੁਰੂ ਜਿਹਾ ਮਿਹਰਬਾਨ ਕੋਈ ਨਾ
ਅਜ ਪੁਰਬ ਮਨਾਓ "ਦਲੇਰ" ਹੋਕੇ ਜਿਦੇ ਜਗ ਸਮਾਨ ਹੈ ਸ਼ਾਨ ਕੋਈ ਨਾ

( ਵਲੋਂ ਸ੍ਰੀ ਮਾਨ ਸ੍ਰ: ਖਜ਼ਾਨ ਸਿੰਘ ਜੀ "ਇਨਸਾਫ" ਬੈਂਕੋਕ )

ਸਿਸਰ ਖਿਸਰ ਗਈ ਖਿਜ਼ਾਂ ਦੇ ਦਿਨ ਪੁੱਨੇ ਆਈ ਰੁਤ ਬਸੰਤ ਸੁਹਾਵਨੀ ਏਂ ॥
ਸੁੰਦਰ ਸਾਂਨ ਬੂਟੇ ਪਤੇ ਝੜੇ ਜਿਨ੍ਹਾਂ ਸਬਜ਼ ਸੋਹਣੀ ਸ਼ਕਲ ਵਟਾਵਨੀ ਏਂ ॥
ਡਾਲੋ ਡਾਲ ਕਰੂੰਬਲੀਆਂ ਜਨਮ ਲੈਕੇ ਨਵਯੋਬਨੀ ਚਮਕ ਦਿਖਾਵਨੀ ਏਂ ॥
ਐਸੇ ਸਮੇਂ ਸੁੰਦਰ ਰਮਣੀਕ ਅੰਦਰ ਰਾਂਮ ਸਿੰਘ ਸਤਿਗੁਰੂ ਦੀ ਆਵਨੀ ਏਂ ॥

—:o:—:o:—

ਬਨਾਸ ਪਤ ਸਾਰੇ ਜਿਨੇ ਵਿਚ ਦੁਨੀਆਂ ਮਾਨੋਂ ਨਵੀ ਪੁਸ਼ਾਕ ਸਜਾਵਨੀ ਏਂ ॥
ਰੰਗ ਰੰਗ ਦੇ ਫੁਲਾਂ ਬਹਾਰ ਲਾਕੇ ਖਾਤ੍ਰ ਪਿਆਰੇ ਸੁਗੰਧ ਫੈਲਾਵਨੀ ਏਂ ॥
ਰਲ ਮਿਲ ਜਾਣਾਂ ਸਈਯਾਂ ਬਾਗ ਅੰਦਰ ਫੁਲਾਂ ਟੋਕਰੀ ਭਰ ਲਿਆਵਨੀ ਏਂ ॥
ਰਾਮ ਸਿੰਘ ਸਤਿਗੁਰੂ ਦੇ ਬੈਠਣੇ ਨੂੰ ਸਹਿਤ ਪੁਸ਼ਪਾਂ ਸੇਜ ਵਿਛਾਵਨੀ ਏਂ ॥

—:o:—:o:—

ਕਿਸੇ ਸਬਦ ਦਾ ਹਾਰ ਸ਼ਿੰਗਾਰ ਲਾਂਣਾਂ ਕਿਸੇ ਨਾਮ ਰੂਪੀ ਔਂਵਣ ਪਾਵਨੀ ਏਂ ॥
ਭੂਖਣ ਪੈਹਰਨੇ ਕਿਸੇ ਪ੍ਰੇਮ ਵਾਲੇ ਕਿਨੇ ਭਜਨ ਦੀ ਝੜੀ ਲਗਾਵਨੀ ਏਂ ॥
ਕਿਧਰੇ ਪਾਠ ਅਖੰਡ ਦੇ ਭੋਗ ਪੈਂਣੇ ਕਿਨੇ ਲੰਗਰ ਦੀ ਦੇਗ ਵਰਤਾਵਨੀ ਏਂ ॥
ਖੁੱਲੇ ਕੇਸ ਗਲੀਂ ਕਈਆਂ ਭੌਰਿਆ ਦੇ ਹੋਨਾਂ ਮਸਤ ਨਾਂ ਸੁਰਤ ਰਹਾਵਨੀ ਏਂ ॥

—:o:—:o:—

ਕਵੀ ਜਨਾਂ ਤੇ ਵਿਦਯਾ ਵਾਨ ਕਈਆਂ ਯੱਸ ਗੁਰਾਂ ਲਈ ਕਲਮ ਉਠਾਵਨੀ ਏ ॥
ਧਰਤ ਮਾਤ ਬਸੰਤ ਦਾ ਧਾਰ ਬਾਣਾ ਜੀ--ਆਇਆਂ--ਨੂੰ ਮੁੱਖੋਂ ਅਲਾਵਨੀ ਏ ॥
ਗਊ ਮਾਤ ਨੂੰ ਖੁਸ਼ੀ ਬੇਅੰਤ ਹੋਣੀ ਰਖਕ ਜਿਨਾਂ ਦੀ ਜੋਤ ਪ੍ਰਗਟਾਵਨੀ ਏਂ ॥
ਭਾਰਤ ਮਾਤ ਜੀ ਕੂਕਦੀ ਚਿਰਾਂ ਦੀ ਨੂੰ "ਚੀਨੀ ਵਾਲੇ" ਆਜ਼ਾਦ ਕਰਾਵਨੀ ਏਂ ॥

—:o:—:o:—

ਬ੍ਰਹਮਾਂ ਵਿਸ਼ਨ ਵੀ ਚੜ੍ਹ ਅਕਾਸ ਆਕੇ ਜੈ ਜੈ ਕਾਰ ਦੀ ਗੂੰਜ ਗੂੰਜਾਵਨੀ ਏਂ ॥
ਵਰਖਾ ਫੁਲਾਂ ਦੀ ਦੇਵਤੇ ਕਰਨ ਆਪੇ ਰਾਜੇ ਇੰਦ੍ਰ ਨੇ ਮੇਘ ਬਰਸਾਵਨੀ ਏਂ ॥
ਸ਼ੇਸ਼ ਨਾਗ ਵੀ ਜਿਹਾ ਉਚਾਰ ਮੁਖੋਂ ਧਰਮ ਸੁੱਭਤੀ ਜੋਤ ਪ੍ਰਗਟਾਵਨੀ ਏਂ ॥
ਹੋਈ ਖੁਸ਼ੀ ਸਾਰੇ ਦੇਵ ਲੋਕ ਅੰਦਰ ਨਰ ਸਿੰਘੇ ਔ ਤੁਰੀ ਵਜਾਵਨੀ ਏਂ ॥

—:o:—:o:—

ਤਾੜੀ ਸ਼ਿੱਵਾਂ ਦੀ ਖੁਲੀ ਹੈਰਾਨ ਹੋਏ ਨਾਰਦ ਮੁਨੀ ਵੀ ਬੀਨ ਬਜਾਵਨੀ ਏਂ ॥
ਚੀਨੀ-ਵਾਲੇ ਸਤਿਗੁਰੂ ਦੇ ਆਵਨੇ ਦੀ ਭਿੰਨ ਭਿੰਨ ਕਰ ਖੁਸ਼ੀ ਮਨਾਵਨੀ ਏਂ ॥
ਉਠੇ ਗੂੰਜ ਅਕਾਸ ਪਤਾਲ ਸਾਰਾ ਥਿੱਤ ਖਸ਼ਟਮੀਂ ਜਦੋਂ ਲਗਾਵਨੀ ਏਂ ॥
ਤੁਛ ਬੁੱਧੀ "ਇਨਸਾਫ" ਏਹ ਚਾਰ ਅੱਖਰ ਚੀਨੀ ਵਾਲੇ ਦੀ ਭੇਟ ਝੜਾਵਨੀ ਏਂ ॥

(ਵਲੋਂ ਸ੍ਰੀ ਮਾਨ ਕਵੀ ਦਿਆਲ ਸਿੰਘ ਜੀ ਨੈਰੋਬੀ ਅਫਰੀਕਾ)

ਦਾਵੇ ਨਾਲ ਆਖਦਾ ਹਾਂ ਵੀਰ ਸਚ ਸਾਰਿਆਂ ਨੂੰ,
ਜੇ ਨਾ ਗੁਰੂ ਰਾਮ ਸਿੰਘ ਔਦੇ ਵਿਚ ਦੇਸਦੇ ॥
ਬੋਚ ਬੋਚ ਪੈਰ ਅਗੇ ਰਖਦੇ ਫਰੰਗੀ ਨਾਈ,
ਪਿੰਡ ਪਿੰਡ ਬੁਚੜ ਖਾਨੇ ਹੁੰਦੇ ਵਿਚ ਦੇਸ਼ਦੇ ॥
ਪਾਦਰੀ ਈਸਾਈ ਹੁੰਦੇ ਦੇਸਦੇ ਵਸਿੰਦੇ ਸਾਰੇ,
ਮੋਮਨ ਤੇ ਆਰੀਆ ਜੋ ਸਿੱਖ ਉਪਦੇਸ਼ਦੇ ॥
ਮੰਦਰ ਗਿਰਾਏ ਕੇ ਮਸੀਤਾਂ ਬਨਵਾਏ ਲੈਂਦੇ,
ਦੇਖਨੇ ਹੀ ਪੈਂਦੇ ਸਾਰੇ ਰਿਲਜੇ ਹਮੇਸ਼ਦੇ ॥
ਬੇਦਤੇ ਪੁਰਾਨ ਨਾ ਕੁਰਾਨ ਤੇ ਗਰੰਥ ਹੁੰਦਾ,
ਨਲਕਿਆ ਸਮਾਨ ਹੀ ਇੰਜੀਲ ਹੁੰਦੇ ਦੇਸਦੇ ॥
ਰਾਗੀ ਨਾ ਰਬਾਬੀ ਕੋਈ ਹੋਵਦਾ ਦੀਵਾਨ ਨਾਹੀ,
ਹੋਵਦੇ ਤਮਾਮ ਏ ਫਰੰਗੀਆਂ ਦੇ ਭੇਸਦੇ ॥
ਧਾਰ ਅਵਤਾਰ ਮਹਾਰਾਜ ਗੁਰੂ ਰਾਮ ਸਿੰਘ,
ਠਾਰਾਂ ਸੌ ਸਤਾਰਾਂ ਵਿਚ ਜੇ ਨਾ ਉਪਦੇਸਦੇ ॥
ਕਹਿਤ ਹੈ ਦਿਆਲ ਸਿੰਘ ਇਸ ਮੈ ਨਾ ਝੂਠ ਜਾਨੋ,
ਜੇਨਾ ਗੁਰੂ ਰਾਮ ਸਿੰਘ ਔਦੇ ਵਿਚ ਦੇਸਦੇ ॥

(ਹਰਿ ਕ੍ਰਿਸ਼ਨ ਨਗਰਥ "ਕਿੰਕਰ" ਗੁਜਰਾਂ ਵਾਲਾ ਹਾਲ ਬੈਂਕੋਕ ਸਿਆਮ)

ਚੀਨੀ ਵਾਲੜੇ ਸਤਿਗੁਰੂ ਰਾਮ ਸਿੰਘ ਜੀ ਸੁੱਤੇ ਪੰਥ ਨੂੰ ਆਨ ਜਗਾਨ ਆਏ।
ਅੰਧਕਾਰ ਸੀ ਫੈਲਿਆ ਜਗ ਅੰਦਰ ਘਰ ਘਰ ਨਾਮ ਦੀ ਜੋਤ ਜਗਾਨ ਆਏ।
ਜੀਵ ਜਾ ਰਹੇ ਰਾਹ ਕਵਲੜੇ ਸਨ ਕਰਕੇ ਮੇਹਰ ਸਿਧੇ ਰਸਤੇ ਪਾਨ ਆਏ।
ਖਾਨ ਪਾਨ ਦੀ ਰੀਤ ਭਰਸ਼ਟ ਹੋਈ ਸੁਚ ਸੋਧ ਦੀ ਕਾਰ ਚਲਾਨ ਆਏ ॥ ੧ ॥
ਹਰ ਕੋ ਭਜੇ ਜੋ ਹਰ ਕਾ ਹੋਏ ਸੋਈ ਊਚ ਨੀਚ ਦਾ ਭੇਦ ਮਿਟਾਨ ਆਏ।
ਸੰਗਤ ਫਿਰੇ ਪਰੇਮ ਦੇ ਵਿਚ ਕਮਲੀ ਐਸੀ ਰਸ ਭਰੀ ਬੀਨ ਬਜਾਨ ਆਏ।
ਕਲਜੁਗ ਵਿਚ ਸਤਿਜੁਗ ਵਰਤਾਊ ਆਕੇ ਤਭੀ ਬਾਰਵਾਂ ਬਪ ਕਹਾਨ ਆਏ।
ਹਿਸਾ ਪਾਪ ਪਖੰਡ ਦਾ ਨਾਸ ਕਰਕੇ ਝੰਡਾ ਧਰਮ ਦਾ ਆਨ ਝੁਲਾਨ ਆਏ ॥ ੨ ॥
ਫਲਦਾ ਫੁਲਦਾ ਪਿਆ ਉਹ ਅਜ ਪੌਦਾ ਜੇਹੜਾ ਬੀਜ ਸਵਰਾਜ ਦਾ ਲਾਇਓਨੇ।
ਹੋਕੇ ਹਿੰਦ ਅਜਾਦ ਜਰੂਰ ਰੈਹਸੀ ਐਸਾ ਗੀਤ ਅਜਾਦੀ ਦਾ ਗਾਇਓਨੇ।
ਵਰੇ ਵਰੇ ਸੀ ਸਠ ਕਰੋੜ ਜਾਂਦਾ ਖਦਰ ਪਾਨਾਂ ਆਨ ਸਿਖਾਇਓਨੇ।
ਦਿਨੇ ਰਾਤ ਨਾ ਚੈਨ ਨਸੀਬ ਹੋਸੀ ਐਸਾ ਦੋਖੀਆਂ ਨੇ ਭੜਥੂ ਪਾਇਓਨੇ ॥ ੩ ॥

ਪਿਆਰਾ ਹਿੰਦ ਅਜਾਦ ਕਰਾਨ ਖਾਤਰ ਡੇਰਾ ਪਾਰ ਸਮੁੰਦਰੋਂ ਲਾਇਓਨੇ।
ਸਾਨੂੰ ਛਡ ਨਮਾਨਿਆਂ ਰੋਂਦਿਆਂ ਨੂ ਛੋਟੇ ਬਚਿਆਂ ਵਾਂਗ ਵਰਾਇਓਨੇ।
ਲਾਕੇ ਖੰਭ ਉਡਾਰੀਆ ਮਾਰ ਮਿਲੀਏ ਨਹੀ ਅਪਨਾ ਪਤਾ ਬਤਾਇਓਨੇ।
ਹੋਏ ਵਿਚ ਵਿਜੋਗ ਦੇ ਦੁਖੀ"ਕਿੰਕਰ"ਵਾਂਗ ਜਲ ਬਿਨਾ ਮੀਨ ਤੜਫਾਇਓਨੇ ॥ ੪ ॥

—:o:—:o:—

# ਦਵਾਦਸ ਸਰੂਪ ਧਾਰ ਲੀਆ ਅਵਤਾਰ ਆਜ

(ਵਲੋਂ ਸ੍ਰ: ਸੁੰਦਰ ਸਿੰਘ ਜੀ"ਸੇਵਕ"ਪਿੰਡ ਸੇਖਵਾ ਜਿਲਾ ਸੇਖੂਪੁਰਾ ਹਾਲ (ਬੈਂਕੋਕ) ਸਿਆਮ)

ਲੀਆ ਅਵਤਾਰ ਸੁਭ ਪੰਚਮੀ ਬਸੰਤ ਆਜ ਤਾਹੀਓਂ ਨਰ ਨਾਰ ਮਿਲ ਖੁਸੀ ਹੀ ਮਨਾਈ ਹੈ।
ਖੁਸੀ ਹੀ ਅਕਾਸ ਤੇ ਪਤਾਲ ਸਭ ਜੀਆ ਜੰਤ ਮਿਲ ਦੇਵੀ ਦੇਵ ਸਭ ਫੁਲ ਬਰਖਾਈ ਹੈ।
ਦੁਸਟਨ ਸੰਘਾਰਨੇ ਕੋ ਸੰਤਨ ਉਬਾਰਨੇ ਕੋ ਰਬੀ ਜੋਤ ਆਨ ਜਗ ਕਰੀ ਰੋਸ਼ਨਾਈ ਹੈ।
ਆਵਨਾ ਜੇ ਮਾਹੀ ਮੇਰੇ ਦਰਸ ਦਖਾਵਨਾ ਜੇ ਸੰਤ ਖਾਲਸੇ ਕੋ ਮੇਰੀ ਬਹੁਤ ਹੀ ਵਧਾਈ ਹੈ।

—:o:—:o:—

ਮਾਤਾ ਸਦਾ ਕੌਰ ਜੀ ਤੇ ਪਿਤਾ ਜੱਸਾ ਸਿੰਘ ਘਰ ਗੁਰੂ ਰਾਮ ਸਿੰਘ ਜੀ ਨੇ ਜੋਤ ਪ੍ਰਗਟਾਈ ਹੈ।
ਗਰਾਮ ਭੈਣੀ ਸਾਹਿਬ ਵਿਚ ਧਰ ਅਵਤਾਰ ਅਜ ਬਾਡੀ ਬੰਸ ਤਾਈ ਗੁਰਾ ਦਿਤੀ ਵਡਿਆਈ ਹੈ।
ਤਾਰਿਆ ਜਹਾਨ ਮਿਲ ਕੀਤਾ ਹੈ ਉਧਾਰ ਸਭ ਪਾਪੀਆ ਕੇ ਪਾਪਨ ਕੋ :ਲਥੀ ਮਲ ਸਾਰੀ ਹੈ।
"ਸੇਵਕ"ਵਧਾਈ ਚੀਨੀ ਵਾਲੇ ਗੁਰੂ ਆਵਨੇ ਦੀ ਕੁਲ ਆਲਮੇ ਕੋ ਮੇਰੀ ਬਹੁਤ ਹੀ ਵਧਾਈ ਹੈ।

—:o:—:o:—

ਧਰ ਅਵਤਾਰ ਹਰਨਾਖਸ਼ੇ ਕੋ ਮਾਰ ਕਰ ਭਗਤ ਪ੍ਰਹਿਲਾਦ ਜੀ ਕੋ ਆਨਕੇ ਬਚਾਯਾ ਕਿਨ।
ਤੂੰਹੀ ਰਾਮ ਰੂਪ ਧਾਰ ਜਗ ਮੇ ਪ੍ਰਕਾਸਕੀਆ ਰਾਵਨ ਕੋ ਮਾਰ ਰਾਜ ਭਭੀਛਨੇ ਦਵਾਯਾ ਕਿਨ।
ਕ੍ਰਿਸ਼ਨ ਮੁਰਾਰੀ ਧਰ ਖੇਲ ਕੀਨ ਗੋਪੀਆਂ ਸੇ ਕੰਸਨੇ ਕੋ ਮਾਰ ਉਗਰ ਸੈਨ ਕੋ ਛਡਾਯਾ ਕਿਨ।
ਨਾਨਕ ਨਿਰੰਕਾਰੀ ਕਲੂ ਕਾਲ ਅਵਤਾਰ ਆਯਾ ਧਰਤ ਕੀ ਪੁਕਾਰ ਭਾਰ ਆਨਕੇ ਲੁਹਾਂਯਾ ਕਿਨ।

—:o:—:o:—

ਸਿੱਖੀ ਦਸਮੇਸ ਵਾਲੀ ਹੋਈ ਸੀ ਅਲੋਪ ਸਾਰੀ ਕਰ ਉਪਦੇਸ਼ ਝੰਡਾ ਨਾਮ ਦਾ ਝੁਲਾਯਾ ਕਿਨ।
ਸੁਚ ਸੋਧ ਦਸ ਆਕੇ ਸਾਰੇ ਸੰਸਾਰ ਤਾਈ ਆਦਿ ਗੁਰੂ ਗਰੰਥ ਬਾਨੀ ਪੜਨਾ ਸਖਾਯਾ ਕਿਨ।
ਬੜੀ ਮੰਝਧਾਰ ਫਾਬੀ ਘੁਮਨਾ ਦੇ ਵਿਚ ਸਾਰੀ ਰੁੜੀ ਜਾਂਦੀ ਤਾਈ ਪਾਰ ਆਨਕੇ ਲਗਾਯਾ ਕਿਨ।
"ਸੇਵਕ" ਅਵਤਾਰਧਾਰ ਆਏ ਗੁਰੂ ਰਾਮ ਸਿੰਘ ਬੁਚੜਾ ਕੋ ਮਾਰ ਗਊ ਮਾਂ ਆਨਕੇ ਬਚਾਯਾ ਕਿਨ।

—:o:—:o:—

# ਮਹਾਂ ਪੁਰਸ਼ ਸ੍ਰੀ ਮਾਨ ਬਾਬਾ ਕੇਸਰ ਸਿੰਘ ਜੀ ਠਾਕਰ (ਮਹਾਵੇ ਵਾਲੇ)

(ਵਲੋਂ ਸੰਗੀਤਾ--ਚਾਰਯ ਭਾਈ ਹਰਨਾਮ ਸਿੰਘ ਜੀ)

ਸ੍ਰੀ ਮਾਨ ਪ੍ਰੇਮ ਪੂਜਯ ਭਾਈ ਗੁਰਦਾਸ ਜੀ ਸਤਿਗੁਰੂ ਦੇ ਦਰਬਾਰ ਦੀ ਵਡਿਆਈ ਕਰਦੇ ਹੋਏ ਲਿਖ ਦੇ ਹਨ। "ਪਾਰਜਾਤ ਲੱਖ ਬਾਗ ਵਿਚ, ਪਾਰਸ ਦੇ ਪਰਬਤ ਅਪਾਰਾ। ਲਖਮੀਆਂ ਲਖ ਗੋਲੀਆਂ ਕਾਮਧੇਨ ਦੇ ਵਗ ਹਜਾਰਾਂ" ਭਾਈਜੀ ਦੇ ਇਸ ਵਾਕ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਾਗ ਦੇ ਅਨੰਤ ਪਾਰਜਾਤ (ਕਲਪਬ੍ਰਿਛ) ਵਿਚੋਂ ਕੇਵਲ ਇਕ ਦਾ ਹੀ ਕੁਝ ਵਰਨਨ ਕਰਕੇ ਦਸਦੇ ਹਾਂ! ਏਹ ਓਹ ਕਲਪਬ੍ਰਿਛ ਹੈ ਜਿਸਦਾ ਸ਼ੁਭਨਾਮ ਸ੍ਰੀ ਠਾਕਰ ਜੀ ਜਾਂ ਬਾਬਾ ਕੇਸਰ ਦੇ ਨਾਮ ਤੇ ਵਿਦਮਾਨ ਹੈ, ਆਪ ਜੀ ਦਾ ਜਨਮ ਸੰਮਤ ੧੯੦੧ ਬਿਕ੍ਰਮੀ ਮਹੀਨਾਂ ਚੇ ... ਨਗਰ ਮਹਾਵਾ ਜਿਲਾ ਅੰਮ੍ਰਿਤਸਰ ਵਿਖੇ ਬਾਬਾ ਚੰਦਾ ਸਿੰਘ ਜੀ ਮਾਨ ਗੋਤ੍ਰ ਜਿਮੀਦਾਰ ਦੇ ਅੰਸ ਬੀਂ ਹੋਯਾ ਸੀ। ਬਾਬਾ ਚੰਦਾ ਸਿੰਘ ਜੀ ਜੋ ਬਾਬਾ ਦਯਾ ਸਿੰਘ ਜੀ ਸਤਿਲਾਣੀ ਵਾਲਿਆਂ ਦ ਨਿਜ ਭਗਤਾਂ ਵਿਚੋਂ ਸਨ ਅਤੇ ਆਪ ਪੂਰੇ ਸੰਤ ਸੇਵੀ ਸਨ। ਠਾਕਰ ਜੀ ਦੇ ਜਨਮ ਸਮੇ ਮਹਾਵੇ ਦੀ ਧਰਮਸਾਲ ਵਿਚ ਭਾਈ ਪ੍ਰੇਮ ਸਿੰਘ ਜੀ ਨਾਮੀ ਗ੍ਰੰਥੀ ਸਨ ਅਤੇ ਆਪ ਜੋਤਸ਼ ਵਿਦਯਾ ਦੇ ਗਯਾਤਾ ਸਨ। ਠਾਕਰਾਂ ਦੀ ਜਨਮ ਪਤ੍ਰੀ ਬਨਾਣੇ ਲਈ ਬਾਬਾ ਪ੍ਰੇਮ ਸਿੰਘ ਜੀ ਨੂ ਆਖਿਆ ਭਾਈ ਪ੍ਰੇਮ ਸਿੰਘ ਜੀ ਨੇ ਲਗਨ ਸਗਨ ਸੋਧਕੇ ਆਖਿਆ ਭਾਈ ਚੰਦਾ ਸਿੰਘ ਜੀ ਤੇਰਾ ਪੁਤ੍ਰ ਤਾਂ ਕੋਈ ਗੋਬਿੰਦ ਲੋਕ ਪ੍ਰਗਟ ਹੋਯਾ ਹੈ। ਭਾਈ ਚੰਦਾ ਸਿੰਘ ਜੀ ਆਖਣ ਲਗੇ, "ਭਲਾ ਹੋਯਾ ਘਰ ਸਾਧੂ ਆਏ ਮੇਰਾ ਭਯਾ ਸੁਹਾਵਾ ਅੰਗਣਾ"

ਆਪ ਜਦੋਂ ੩ ਸਾਲ ਦੇ ਹੋਏ ਤਾਂ ਆਪ ਜੀ ਦੀ ਮਾਈ ਚੜਾਈ ਕਰਗਈ। ਜਦੋਂ ਏਹ ਖਬਰ ਬਾਬਾ ਦਯਾ ਸਿੰਘ ਜੀ ਸਤਿਲਾਣੀ ਵਾਲਿਆਂ ਸੁਣੀ ਤਾਂ ਆਪ ਬਾਬੇ ਚੰਦਾ ਸਿੰਘ ਜੀ ਕੋਲ ਪ੍ਰਚਾਵਣੀ ਲਈ ਆਏ। ਆਪ ਜੀ ਨੇ ਜਦੋਂ ਠਾਕਰਾਂ ਵਲ ਡਿਠਾ ਤਾਂ ਆਖਣ ਲਗੇ ਭਾਈ ਸਿਖਾ ਏਹ ਬਚਾ ਤਾਂ ਤੇਰਾ ਕੋਈ ਗੋਬਿੰਦ ਲੋਕ ਹੈ। ਇਸ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨ ਔਣ ਤੋਂ ਪਹਿਲਾਂ ਆਪ ਜੀ ਨੂ ਆਮ ਲੋਕੀ ਗੋਬਿੰਦ ਲੋਕ ਹੀ ਆਖਿਆ ਕਰਦੇ ਸਨ।

ਆਪ ਜੀ ਦਾ ਸੰਪੂਰਨ ਜੀਵਨ ਲਿਖਣ ਲਗਿਆਂ ਤਾਂ ਇਕ ਪੁਸਤਕ ਤਿਆਰ ਹੋ ਸਕਦਾ ਏ ਪਰ ਅਜ ਤਾਂ ਅਸਾਂ ਇਸ ਸਮੁੰਦਰ ਵਿਚੋਂ ਬੂੰਦ ਮਤ੍ਰ ਕਥਨ ਕਰਨਾ ਹੈ। ਮੈ ਜੋ ਕੁਝ ਲਿਖਯਾ ਹੈ ਓਹ ਸ੍ਰੀ ਠਾਕਰ ਜੀ ਤੋਂ ਸੁਣਕੇ ਅਤੇ ੨੨ ਸਾਲ ਆਪ ਜੀ ਦੇ ਪਾਵਨ ਚਰਨਾਂ ਵਿਚ ਰਹਿਕੇ ਅਖੀਂ ਡਿਠਾ ਹਾਲ ਸਹੀ ਸਹੀ ਲਿਖਯਾ ਹੈ। ਸਮਾਂ ਮਿਲਨ ਤੇ ਮੈ ਬਹੁਤ ਸ਼ੀਘ੍ਰ ਆਪ ਜੀ ਦਾ ਮੁਕੱਮਲ ਜੀਵਨ ਪੁਸਤਕ ਰੂਪ ਵਿਚ ਪਾਠਕਾਂ ਦੀ ਸੇਵਾ ਵਿਖੇ ਉਪਸਥਿਤ ਕਰਾਂਗਾ। ਅਜ ਤੇ ਮੈ ਸ੍ਰੀ ੧੦੮ ਹਜੂਰ ਅਟੱਲ ਪ੍ਰਤਾਪੀ ਸ੍ਰੀ ਮਹਾਰਾਜ ਜੀ ਵਾਲੀਏ ਪੰਥ ਅਤੇ ਆਪਣੇ ਪਰਮ ਮਿਤ੍ਰ ਸ੍ਰੀ



ਸ੍ਰੀਮਾਨ ਮਹਾਨ ਆਤਮਾ ਯੋਗੀਰਾਜ ਬਾਬਾ ਕੇਸਰਸਿੰਘ ਜੀ ਠਾਕੁਰ (ਕੇਸਰ ਕਿੱਲੀ)
ਮੁਹਾਵੇ ਵਾਲੇ

PRINTED BY HALFTONE PRESS. LAHORE.

ਮਾਨ ਸੰਤ ਚਕ੍ਰਵਰਤੀ ਜੀ ਦੀ ਪ੍ਰੇਰਨਾਂ ਕਰਕੇ ਸਿੰਧੂ ਵਿਚੋਂ ਸਿਰਫ ਬਿੰਦੂ ਹੀ ਦਸਣ ਦਾ ਯਤਨ ਕਰਾਂਗਾ।

ਸ੍ਰੀ ਠਾਕੁਰ ਜੀ ਜਦੋਂ ੫ ਸਾਲ ਦੇ ਹੋਏ ਤਾਂ ਜੇ ਕੋਈ ਆਪ ਜੀ ਦੇ ਨਗਰ ਸਾਧੂ ਆ ਉਤ੍ਰਿਆ ਕਰੇ ਤਾਂ ਆਪ ਉਸਦਾ ਸਤਿਸੰਗ ਕਰਨ ਅਤੇ ਉਸਦੇ ਤੁਰ ਜਾਣ ਤੇ ਆਪ ਓਸੇ ਤਰਾਂ ਹੀ ਖੇਡਾਂ ਕਰਿਆ ਕਰਨ। ਆਪ ਜੀ ਦੀ ਏਹ ਬਿਰਤੀ ਦੇਖਕੇ ਸਾਰੇ ਲੋਕ ਆਖਣ ਲਗ-ਪਏ ਜੋ ਏਹ ਗੋਬਿੰਦ ਲੋਕ ਤਾਂ ਕੋਈ ਸਾਧ ਹੈ। ਆਪ ਜਦੋਂ ੬ ਸਾਲ ਦੇ ਸਨ ਤਾਂ ਇਕ ਦਿਨ ਏਨਾਂ ਦੇ ਪਿਤਾ ਨੇ ਕਹਿਆ ਕਿ ਅਜ ਬੱਛੇ ਖੂਹ ਤੇ ਲਿਆਈਂ ਪਰ ਆਪ ਨਾਂ ਲਗਏ ਅਗਲੇ ਦਿਨ ਫਿਰ ਪਿਤਾ ਜੀ ਨੇ ਕਹਿਆ ਕਿ ਜੇ ਅਜ ਵੀ ਬੱਛੇ ਨਾਂ ਆਂਦੇ ਤਾਂ ਤੈਨੂ ਸਧਾਂਗੇ। ਪਿਤਾ ਜੀ ਦਾ ਏਹ ਬਚਨ ਸੁਣਕੇ ਆਪ ਸੰਤ ਪ੍ਰੇਮ ਸਿੰਘ ਜੀ ਪਾਸ ਚਲੇਗਏ ਕਿਉਂਕਿ ਸੰਤ ਆਪ ਜੀ ਨੂ ਬਹੁਤ ਹੀ ਪਿਆਰ ਕੀਤਾ ਕਰਦੇ ਸਨ। ਉਸ ਦਿਨ ਤੋਂ ਆਪ ਜੀ ਦਾ ਏਹ ਕੰਮ ਹੋਗਿਆ ਜੋ ਘਰ ਦਾਦੀ ਕੋਲੋਂ ਰੋਟੀ ਖਾ ਜਾਣੀ ਤੇ ਪੜ੍ਹਦੇ ਰਹਿਣਾ ਆਪ ਇਕ <u>ਆਲ੍ਹਾ ਲਿਖਾਰੀ</u> ਅਤੇ ਸ੍ਰੀ ਗੁਰੂਗ੍ਰੰਥ ਸਾਹਿਬ ਦੇ ਅਖੰਡ ਪਾਠੀ ਹੋ ਗਏ। ਜੁਵਾਨ ਅਵਸਥਾ ਵਿਚ ਇਕ ਓਅੰਕਾਰ ਤੋਂ ➔ ਲੈਕੇ ਸੂਹੀ ਰਾਗ ਤੀਕ ਹਮੇਸ਼ਾ ਪਾਠ ਕਰਨਾਂ ਅਤੇ ਦੋਏ ਵੇਲੇ ਅਖਾੜੇ ਵਿਚ ਜੋਰ ਕਰਨਾਂ।

ਨੇੜਟੇ ਪਿੰਡ ਇਕ ਬਾਗਵਾਨ ਪੁਰੇ ਦਾ ਮੌਲਵੀ ਰਹਿੰਦਾ ਸੀ ਉਸਤੋਂ ਆਪ ਗੁਲਿਸਤਾਂ ਬੋਸਤਾਂ ਬਹਾਰ ਦਾਨਸ਼, ਕਰੀਮਾਂ ਪੜ੍ਹੇ, ਏਨਾਂ ਦੇ ਸ਼ੇਜਰ, ਆਮ ਪੜ੍ਹਿਆ ਕਰਦੇ। ਆਪ ਜੀ ਪਾਸੋਂ ਸੰਤ ਪ੍ਰੇਮ ਸਿੰਘ ਜੀ ਨੇ ਕਬੀਰ ਜੀ ਦੀ ਜਨਮ ਸਾਖੀ ਲਿਖਵਾਈ ਸੀ ਓਸਨੂ ਪੜ੍ਹਕੇ ਆਪਜੀ ਨੇ ਰਾਮ ਨਾਮ ਜਪਨਾ ਸ਼ੁਰੂ-ਕੀਤਾ ਸੀ। ਪਰ ਦਿਲ ਵਿਚ ਸੰਦੇਹ ਰਹੇ ਅਤੇ ਰਾਮਾਂ ਨੰਦ ਜੇਹੇ ਪੂਰੇ ਗੁਰੂ ਦੀ ਤਾਂਘ ਰਵੇ। ਕਈ ਵਾਰ ਆਪ ਮਸਤਾਨੇ ਹੋ ਚੁਪ ਚਾਪ ਰਹਿੰਦੇ ਏਨਾਂ ਦੇ ਪਿਤਾ ਜੀ ਆਖਿਆ ਕਰਨ ਜੋ ਏਨਾਂ ਨੂ ਕੋਈ ਦੱਬਾ ਪੈਂਦਾ ਹੈ ਪਰ ਏਨਾਂ ਕੁਝਵੀਨਾਂ ਦਸਣਾ ਆਪ ਜੀ ਦੀ ਦੋਂਹ ਕੰਮਾਂ ਵਿਚ ਵਿਸ਼ੇਸ਼ ਰੁਚੀ ਸੀ ਜਾਂ ਭਗਤੀ ਜਾਂ ਕੁਸ਼ਤੀ ਪਰ ਜਦ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕਰਦੇ ਤਾਂ ਸੁਣਨ ਵਾਲੇ ਮੋਹਤ ਹੋ ਜਾਂਦੇ। ੨੦,੨੧ ਸਾਲ ਦੀ ਉਮਰਾ ਵਿਚ ਮਾਪਿਆਂ ਨੇ ਆਪ ਜੀ ਦੀ ਸ਼ਾਦੀ ਕਰ ਦਿਤੀ। ਭਾਵੇ ਆਪ ਜੀ ਦੀ ਸ਼ਾਦੀ ਵਲ ਕੋਈ ਵਸ਼ੇਸ਼ ਰੁਚੀ ਨਹੀਂ ਸੀ ਪਰ ਪਿਤਾ ਦੀ ਆਗਿਆ ਉਲੰਘਨ ਨਾ ਕਰ ਸਕੇ। ਕੁਝ ਚਿਰ ਮਗਰੋਂ ਪਿਤਾ ਜੀ ਚੜ੍ਹਾਈ ਕਰਗਏ ਤੇ ਆਪ ਨੇ ਭਰਾਵਾਂ ਨਾਲ ਵਾਹੀ ਦੀ ਕਿਰਤ ਅਰੰਭ ਕਰ ਦਿਤੀ। ਆਪ ਜੀ ਫਰਮਾਯਾ ਕਰਦੇ ਸਨ ਕਿ ਸਾਡਾ ਦਿਲ ਦੁਖੀ ਹੋਜਾ ਕਰੇ ਕਿ ਕਿਤੇ ਗ੍ਰਿਸਤ ਪ੍ਰਬਲ ਹੀ ਨਾਂ ਪੈ ਜਾਵੇ। ਏਨਾਂ ਦਿਨਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਗਟ ਹੋ ਚੁਕੇ ਸਨ ਤੇ ਆਪ ਜੀ ਦਾ ਪਵਿਤ੍ਰ ਨਾਮ ਸੰਤਾਂ ਦੀ ਕੰਨੀ ਪੈ ਚੁਕਿਆ ਸੀ। ਦੀਪਮਾਲਾ ਦੇ ਮੇਲੇ ਤੇ ਸ੍ਰੀ ਸਤਿਗੁਰ ਜੀ ਅੰਮ੍ਰਿਤਸਰ ਆਏ। ਸੰਤ ਪ੍ਰੇਮ ਸਿੰਘ ਜੀ ਨੇ ਸਤਿਗੁਰਾਂ ਦਾ ਦ੍ਰਸਨ ਕੀਤਾ। ਪਿੰਡ ਆਕੇ ਰਾਤੀ ਧਰਮ ਸਾਲਾ ਵਿਚ ਗੱਲਾਂ ਕਰਨ ਲਗੇ ਕਿ ਅਸੀਂ ਕੂਕਿਆਂ ਦੇ ਗੁਰੂ ਨੂੰ ਤੇ ਕੂਕਿਆਂ ਨੂ ਅਖੀਂ ਦੇਖ ਆਏ ਹਾਂ ਸ਼ਕਲ ਸੂਰਤ ਤਾਂ ਸਭ ਸਿੰਘਾਂ ਵਾਲੀ ਹੀ ਹੈ ਪਰ ਉਨ੍ਹਾਂ ਦੀ ਮਾਲਾ ਅਤੇ ਉਨ ਵਿਚ ਮੰਤ੍ਰ ਇਸਦੀ ਕੁਝ

ਸਮਝ ਨਹੀਂ ਪੈਂਦੀ ਜਿਸ ਨੂ ਭਜਨ ਦਸਦੇ ਹਨ ਓਹ ਮਸਤ ਹੋਜਾਂਦਾ ਹੈ ਪਰ ਜੇ ਕੋਈ ਕੁਝ ਪੁਛੇ ਤਾਂ ਦਸਦਾ ਕੁਝ ਨਹੀਂ। ਸੰਤ ਪ੍ਰੇਮ ਸਿੰਘ ਜੀ ਪਾਸੋਂ ਏਹ ਬਚਨ ਸੁਨਕੇ ਆਪ ਜੀ ਦੇ ਦਿਲ ਵਿਚ ਸਤਿਗੁਰਾਂ ਦੇ ਦ੍ਰਸ਼ਨ ਦਾ ਚਾਉ ਪੈਦਾ ਹੋਗਿਆ। ਅਤੇ ਆਖਿਆ ਕਰਨ ਜੇ ਮਸਤੀ ਨਾਂ ਆਵੇ ਤਾਂ ਗੁਰੂ ਕੀ ਹੋਯਾ ਜੇ ਦੁਨੀਆਂ ਨਾਲੋਂ ਵਖ ਨਾਂ ਹੋਏ ਤਾ ਭਗਤੀ ਕੀ? ਇਸ ਲਈ ਸਾਨੂ ਜਾਪਦਾ ਹੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪ ਨਰੈਣ ਰੂਪ ਧਾਰਕੇ ਆਯਾ ਹੈ। ਆਪ ਜੀ ਦੇ ਦਿਲ ਵਿਚ ਸਤਿਗੁਰ ਦ੍ਰਸ਼ਨ ਦੀ ਲਾਲਸਾ ਤੀਬ੍ਰ ਹੋ ਉਠੀ ਇਸੇ ਤਰਾਂ ਦੋ ਮਹੀਨੇ ਲੰਘ ਗਏ। ਆਪ ਜੀ ਦੇ ਨਗਰ ਦਾ ਇਕ ਪਰਜਾ---ਪਤਿ ਸਿੰਘ ਭਜਨ ਪੁਛ ਆਯਾ ਇਸਦਾ ਘਰ ਪਿੰਡੋਂ ਦੂਜੇ ਬੰਨੇ ਸੀ ਪਰ ਸਾਰੇ ਪਿੰਡ ਵਿਚ ਰੌਲਾ ਪੈ ਗਿਆ ਕਿਉ ਕਿ ਇਸਨੇ ਘਰ ਔਂਦਿਆ ਹੀ ਸਭਦੇ ਹਥੋਂ ਖਾਣਾ ਛਡ ਦਿਤਾ ਲੋਕਾਂ ਇਸਨੂ ਇਟਾਂ ਢੀਮਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ ਲੋਕਾ ਦਾ ਅਕਾਯਾ ਹੋਯਾ ਠਾਕਰਾਂ ਕੋਲ ਖੂਹ ਤੇ ਪੁਜਾ ਠਾਕਰਾਂ ਇਸਦਾ ਆਦਰ ਸਤਿਕਾਰ ਕੀਤਾ। ਏਹ ਆਖਣ ਲਗਾ ਕੇਸਰ ਸਿੰਘ ਮੈਂ ਤੈਨੂ ਕੀ ਦਸਾਂ ਮੈਨੂ ਤੇ ਘਰੋਂ ਬਾਹਰੋਂ ਧਕੇ ਹੀ ਮਿਲਦੇ ਹਨ ਏਨ੍ਹਾ ਕਹਿਆ ਭਗਤਾ ਦਾ ਹਾਲ ਏਸੇ ਤਰਾਂ ਹੀ ਹੋਯਾ ਕਰਦਾ ਹੈ। ਆਖਣ ਲਗੇ ਭਾਈ ਤੂ ਸਾਨੂ ਏਹ ਤਾਂ ਦਸ ਜੋ ਤੇਰੇ ਕੰਨ ਵਿਚ ਓਨਾ ਕੀ ਦਸਿਆ ਹੈ ਓਹ ਆਖਣ ਲਗਾ ਜੀ ਮੈਨੂ ਤੇ ਹੁਕਮ ਨਹੀ ਪਰ ਜੇ ਤੈਂ ਪੁਛਣਾਂ ਹੈ ਤਾਂ ਰਣੀਂਕੀ ਸਾਧ ਸੰਗਤ ਨੇ ਕਠਿਆਂ ਹੋਣਾ ਹੈ ਫਗਣ ਮਹੀਨੇ ਵਿਚ ਓਥੇ ਬਾਬੇ ਬ੍ਰਹਮਾ ਸਿੰਘ ਜੀ ਨੇ ਔਣਾ ਹੈ ਤੁਸੀ ਓਥੇ ਚਲਣਾ। ਓਸ ਦਿਨ ਤੋਂ ਆਪ ਜੀ ਦਾ ਦਿਲ ਸਾਧ ਸੰਗਤ ਦੇ ਦ੍ਰਸਨਾਂ ਲਈ ਬਹੁਤ ਹੀ ਉਤਾਵਲਾ ਹੋ ਗਿਆ।

ਦਿਨ ਪੁਰੇ ਹੋ ਗਏ ਆਪ ਜੀ ਨੇ ਕਛਾਂ ਤਿਆਰ ਕਰਾ ਲਈਆ ਨਵੇਂ ਬਸਤ੍ਰ ਸਜਾ ਲਏ ਦਾਦੀ ਨੂ ਆਖਣ ਲਗੇ ਸਾਨੂ ਪ੍ਰਸ਼ਾਦ ਤਿਆਰ ਕਰਦੇ। ਦਾਦੀ ਆਖਣ ਲਗੀ ਕਿ ਬਸ ਏਹ ਤੇ ਹੁਣ ਕੂਕਾ ਹੋਗਿਆ। ਆਪ ਰਣੀਂਕੀ ਪੁਜ ਗਏ ਆਪ ਜੀ ਨੂ ਸਾਰੇ ਕੂਕਾ ਹੀ ਸਮਝਣ ਲਗ ਪਏ। ਜਦ ਆਪ ਸ੍ਰੀ ਗ੍ਰੰਥ ਸਾਹਬ ਦੀ ਤਾਬਿਆ ਬੈਠਕੇ ਪਾਠ ਕਰਨ ਲਗੇ ਤਾਂ ਸੁਣਕੇ ਸਭ ਮਸਤ ਹੋ ਗਏ। ਆਪ ਘਰ ਨੂ ਟੁਰ ਆਏ ਕਿਉਂ ਕਿ ਰਣੀਂਕੇ ਤੇ ਮਹਾਵਾ ਨੇੜੇ ਨੇੜੇ ਹੀ ਹਨ। ਜਦ ਸੰਗਤ ਭੋਗ ਪਾਣ ਲਗੀ ਤਾਂ ਏਨਾ ਨੂ ਯਾਦ ਕੀਤਾ ਪਰ ਏਹ ਨਾ ਮਿਲੇ ਭਾਈ ਚੰਦਾ ਸਿੰਘ ਜੀ ਰਣੀ ਕਿਆਂ ਵਾਲਿਆ ਜਿਨ੍ਹਾ ਮੇਲਾ ਕੀਤਾ ਸੀ ਕਹਿਆ ਓਹ ਸਿੰਘ ਮਹਾਵੇ ਦਾ ਹੈ ਸਤਿਸੰਗੀ ਹੈ ਸਾਰੇ ਲੋਕੀ ਉਸਨੂ ਗੋਬਿੰਦ ਲੋਕ ਆਖਦੇ ਹਨ

ਬਾਬਾ ਬ੍ਰਹਮ ਸਿੰਘ ਜੀ ਏਥੇ ਭੋਗ ਪਾਕੇ ਅਗਲੇ ਦਿਨ ਮਹਾਵੇ ਨੂ ਟੁਰ ਪਏ ਕਿਉ ਕਿ ਓਨਾ ਨੇ ਨਾਰਲੀ ਭੜਾਣੇ ਆਦਿ ਪਿੰਡਾਂ ਦਾ ਦੌਰਾ ਕਰਨਾ ਸੀ। ਏਧਰ ਠਾਕਰ ਜੀ ਵੀ ਆਪਣੇ ਪਿੰਡੋਂ ਤੁਰਕੇ ਰਣੀਕਿਆਂ ਵਲ ਨੂ ਆ ਰਹੇ ਸਨ। ਰਸਤੇ ਵਿਚੋਂ ਵਗਦੇ ਖੂਹ ਤੇ ਸਣੇ ਕੇਸੀਂ ਅਸ਼ਨਾਨ ਕਰ ਲਿਆ ਜਾਪ ਦਾ ਪਾਠ ਕਰਨ ਲਗ ਪਏ ਓਧਰੋਂ ਬਾਬਾ ਜੀ ਆਗਏ ਰਸਤੇ ਵਿਚ

ਕਠੇ ਹੋਗਏ। ਠਾਕਰਾਂ ਨੇ ਬਾਬਾ ਬ੍ਰਹਮਾ ਸਿੰਘ ਜੀ ਦੇ ਚਰਨਾਂ ਤੇ ਨਮਸ਼ਕਾਰ ਕੀਤੀ। ਬਾਬਾ ਜੀ ਨੇ ਪੁਛਿਆ ਭਾਈ ਤੈਂ ਭਜਨ ਪੁਛਿਆ ਹੈ ਕਿ ਨਹੀਂ ਠਾਕਰਾਂ ਕਹਿਆ ਜੀ ਮੈਂ ਭਜਨ ਪੁਛਣ ਲਈ ਹੀ ਆਯਾ ਹਾਂ ਬਾਬਾ ਜੀ ਨੇ ਓਸ ਅਕੰਤ ਅਸਥਾਨ ਵਿਚ ਹੀ ਆਪ ਜੀ ਨੂ ਭਜਨ ਦਸ ਦਿਤਾ। ਅਤੇ ਸਿਖਯਾ ਦਿਤੀ ਭਾਈ ਪਰਾਯਾ ਹਕ ਨਹੀ ਖਾਨਾ ਹਿੰਸਾਂ ਨਹੀ ਕਰਨੀ ਪਾਣੀ ਆਪਣਾ ਭਰਨਾਂ। ਅਸ਼ਨਾਨ ਸਣ ਕੇਸੀਂ ਕਰਨਾਂ ਮਾਸ ਸ਼ਰਾਬ ਨਹੀ ਖਾਣਾ ਭਜਨ ਕਿਸੇ ਨੂ ਨਹੀ ਦਸਣਾਂ ਅਤੇ ਇਕ ਵਾਰ ਸਤਿਗੁਰਾਂ ਤੋਂ ਮੋਹਰ ਛਾਪ ਲਵਾ ਲੈਣੀ। ਆਪ ਜੀ ਨੇ ਇਸ ਸਿਖ਼ਯਾ ਤੇ ਅਜੇਹਾ ਅਮਲ ਕੀਤਾ ਜੇਹਾ ਕਿ ਭਾਈ ਗੁਰਦਾਸ ਨੇ ਲਿਖਯਾ ਹੈ:-

"ਸਿੱਪ ਸੁਵਾਂਤੀ ਬੂੰਦ ਲੈ ਪਾਤਾਲ ਸਿਧਾਣਾ।
ਮੋਤੀ ਬਣਿਅਮ ਮੋਲਵਾਂ ਸਭਨਾ ਮਨ ਭਾਣਾ।
ਚੜਿਆ ਵਾਹੇ ਸੀਸਪੁਰ ਹੋਇ ਸਭਕਾ ਰਾਣਾ"
ਤਿਰੇਂ ਈਸਰਬਨਿਆਕੇਸਤੋਂਸਭਲੋਕਾਂਜਾਣਾਂ।

ਬਸ ਸਭ ਸੰਸੇ ਦੂਰ ਹੋ ਗਏ ਭਗਤੀ ਅਤੇ ਉਪਾਸ਼ਨਾ ਵਿਚ ਅਜੇਹੇ ਲੀਨ ਹੋਏ ਜੋ ਅਭੇਦ ਹੀ ਹੋ ਗਏ ਹਿੰਸਾ ਤੋਂ ਅਜੇਹੇ ਰਹਿਤ ਹਏ ਦਾਤਣ ਵੀ ਸੁਕੇ ਡਕੇ ਦੀ ਕੀਤਾ ਕਰਨ ਕੁਝ ਮਹੀਨਿਆਂ ਮਗਰੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਠੱਟੇ ਨਗਰ ਵਿਖੇ ਆਏ ਜੋ ਲੋਪੋਕਿਆਂ ਪਾਸ ਹੈ ਏਨਾ ਭੀ ਮੋਹਰ ਛਾਪ ਲਵਾਨ ਲਈ ਠਟੇ ਜਾਣ ਦੀ ਤਿਆਰੀ ਕੀਤੀ। ਬਚਨ ਕਰਦੇ ਹੁੰਦੇ ਜੋ ਅਸੀ ਦਿਨ ਢਲੇ ਤੁਰੇ ਸ਼ਾਮ ਨੂ ਠਟੇ ਪੁਜੇ ਠਟੇ ਭਾਈ ਚੰਦਾ ਸਿੰਘ ਜੀ ਰਣੀਂ ਕਿਆਂ ਵਾਲਿਆਂ ਦੇ ਸੋਹਰੇ ਸਨ। ਏਹ ਏਥੇ ਹੀ ਵਸਦਾ ਸੀ ਦੀਵਾਨ ਵਿਚ ਪੁਜ ਨਮਸ਼ਕਾਰ ਕਰਕੇ ਬੈਠ ਗਏ। ਰਾਤ ਨੂ ਚੰਦਾ ਸਿੰਘ ਜੀ ਨੂ ਕਹਿਆ ਕਿ ਮੈਨੂ ਮੋਹਰ ਛਾਪ ਲੁਆ ਦੇਹ ਆਸਾਦੀ ਵਾਰਦੀ ਸਮਾਪਤੀ ਪਿਛੋਂ ਭਾਈ ਚੰਦਾ ਸਿੰਘ ਜੀ ਨੇ ਆਪਨੂ ਸਤਿ-ਗੁਰਾਂ ਦੇ ਪੇਸ਼ਕੀਤਾ ਸਤਿਗੁਰਾਂ ਮਸਤਕ ਤੇ ਹਥ ਰਖਕੇ ਭਜਨ ਦਸ ਦਿਤਾ ਫਰਮਾਯਾ ਕਰਦੇ ਕਿ ਬਚਾ ਸਾਨੂ ਤਿੰਨ ਵੇਰਾਂ ਦੀ ਤਾਂ ਖਬਰ ਹੈ ਫਿਰ ਤੇ ਮੈ ਬੇਸੁਧ ਹੋਕੇ ਸਤਿਗੁਰਾਂ ਦੇ ਅਗੇ ਢੈਹ ਪਿਆ ਕੁਝ ਚਿਰ ਪਿਛੋਂ ਮੈਨੂ ਇਉਂ ਭਾਸਿਆ ਜਿਵੇਂ ਮੁੱਤੇ ਪਿਆਂ ਉਤੇ ਕੋਈ ਹਥ ਫੇਰ ਰਹਿਆ ਹੈ। ਜਦ ਮੈਨੂ ਹੋਸ਼ ਆਈ ਸਤਿਗੁਰਾਂ ਕਹਿਆ ਭਾਈ ਦਾਤਨ ਕਰਦਾ ਹੁੰਦਾਏ ਮੈ ਅਰਜ ਕੀਤੀ ਜੀ ਕਿਸੇ ਦਿਨ ਨਹੀ ਭੀ ਹੁੰਦੀ। ਸਤਿਗੁਰਾਂ ਕਹਿਆ ਕਿ ਭਾਈ ਦਾਤਨ ਜਰੂਰ ਕਰਿਆ ਕਰ ਦਾਤਨ ਦਾ ਪਾਪ ਨਹੀ ਤੈਨੂ ਮਾਰ ਲੈਂਦਾ। ਸਤਿਗੁਰਾਂ ਬਚਨ ਕੀਤਾ ਭਾਈ। ਸਿਖ ਤੇ ਅਜੇਹਾ ਚਾਹੀਦਾ ਹੈ ਵੇਖੋ ਏਹ ਗੋਬਿੰਦ ਲੋਕ ਅਜੇਹਾ ਅਹਿੰਸਾ-ਵਾਦੀ ਹੈ ਜੋ ਸੁਕਾ ਡਕਾ ਮਿਲੇ ਤਾਂ ਦਾਤਨ ਕਰਦਾ ਹੈ। ਸਤਿਗੁਰਾਂ ਨੂ ਏਹ ਬਚਨ ਕਿਸੇ ਨੇ ਦਸਿਆ ਨਹੀ ਸੀ। ਬਲਕਿ ਠਾਕਰਾਂ ਤੋਂ ਬਿਨਾਂ ਹੋਰ ਕੋਈ ਵੀ ਏਸ ਬਚਨ ਨੂ ਨਹੀ ਸੀ ਜਾਣਦਾ। ਏਥੋਂ ਸਤਿਗੁਰਾਂ ਦੇ ਦਰਸਨ ਕਰਕੇ ਅਤੇ ਮੋਹਰ ਛਾਪ ਲੁਆਕੇ ਆਪ ਆਪਣੇ ਨਗਰ ਮਹਾਵੇ ਆ ਗਏ ਏਥੇ ਆਕੇ ਆਪ ਜੀ ਨੇ ਅਜੇਹਾ ਉਗ੍ਰ ਤਪ ਧਾਰਨ ਕੀਤਾ ੪੦ ਪਾਠ ਜਪ ਸਾਹਬ ਦੇ ਅਤੇ ੧ ਲਖ ਪਾਠ ਗੁਰ ਮੰਤ੍ਰ ਦਾ ਕਰਨਾ ਸਿਦੀਵ ਕਥਾ ਕਰਨੀ ਅਤੇ ਜੋ

ਕਿਸੇ ਕਹਿਣਾ ਕਿ ਮੈ ਸਤਿਗੁਰਾਂ ਨਮਿਤ ਪਾਠ ਕਰਾਣਾ ਹੈ ਤਾਂ ਘਰ ਦੇ ਸਾਰੇ ਵਿਹਾਰ ਛਡਕੇ ਉਸ ਦਾ ਪਾਠ ਕਰਨਾ ਪੂਜਾ ਨਹੀ ਲੈਣੀ ਘਰ ਆਏ ਸਿਖ ਦੀ ਤਨੋਂ ਮਨੋਂ ਸੇਵਾ ਕਰਨੀ। ਆਪ ਜੀ ਨੇ ਨਾਮਧਾਰੀ ਪੰਥ ਵਿਚ ਸਤਿਗੁਰਾਂ ਨਮਿਤ ਬਹੁਤ ਸਾਰੇ ਪ੍ਰਯੋਗ ਮਾਲਾ ਵਰਤਨੀਆਂ ਅੱਖੰਡ ਪਾਠ ਖੁਲੇ ਪਾਠ ਕੀਤੇ ਅਤੇ ਕਰਾਏ ਹਨ। ਪੁਤ੍ਰਾਂ ਨੂ ਕੰਮਕਾਜ ਸੋਂਭਾ ਕੇ ਫਿਰਆਪਸਦੀਵਤਪੱਸਿਆ ਤੇਹੀ ਹੋ ਗਏ ੧੦ ਪਾਠ ਸਤਿਗੁਰਾਂ ਨਮਿਤ ਅਤੇ ੧੦ ਮਾਲਾ ਰੋਜ ਫੇਰਨੀਆਂ। ਆਪ ਜੀ ਦੇ ਇਸ ਉਗੱਰ ਤਪ ਨੂ ਦੇਖਕੇ ਬਹੁਤ ਸਾਰੇ ਸਜਨ ਏਨਾ ਦੀ ਸਰਨੀ ਆਏ। ਕਰਮ ਸਿੰਘ ਕੁਸ਼ਾਲ ਸਿੰਘ ਸੰਤਾ ਸਿੰਘ ਗੁਪਾਲ ਸਿੰਘ ਨੋਸ਼ਟੇ ਵਾਲਾ ਸ਼ਾਹੂਕਾਰ ਅਤੇ ਹੋਰ ਬਹੁਤ ਸੇਵਕ ਉਸ਼ਨਾਕ ਸਿੰਘ ਰਾਮ ਪੁਰੀਏ ਮੁਦਾਰ ਵਾਲੇ ਸੰਤ ਰਿਖੀ ਸਿੰਘ ਜੀ ਏਨਾਂ ਨੂ ਮਿਲੇ ਠਾਕਰਾਂ ਕਹਿਆ ਕਿਸੇ ਦਿਨ ਇਸ ਦੇਹੀ ਵਿਚ ਗੋਬਿੰਦ ਪ੍ਰਗਟੇਗਾ ਇਨਾ ਦਿਨਾ ਵਿਚ ਹੀ ਬਾਬਾ ਬੁਢਾ ਸਿੰਘ ਜੀ ਵਾਂ ਵਾਲਿਆਂ ਹੋਕਾ ਦਿਤਾ ਕਿ ਏਹ ਕੇਸਰ ਸਿੰਘ ਵਿਚ ਅਕਾਲ ਪੁਰਖ ਪ੍ਰਗਟ ਹੋਵੇਗਾ।

੫੦ ਸਾਲ ਦੀ ਉਮਰ ਵਿਚ ਆਪ ਅਤੀ ਵਰਾਗ ਵਾਨ ਹੋ ਗਏ ਅੰਨ ਆਦਿ ਵੀ ਤਯਾਗ ਦਿਤਾ। ਅਤੇ ਬੰਦਗੀ ਵਿਚ ਅਜੇ ਹੇ ਲੀਨ ਹੁੰਦ ਜੋ ਸੰਗ੍ਰਾਂਦ, ਪੂਰਨ ਮਾਸੀ, ਅਤੇ ਮਸਿਆ, ਐਤਵਾਰ ਸੂਰਜ ਉਦੇ ਨਾਲ ਜੋਤ ਜਗਾਕੇ ਧੂਪ ਧੁਖਾਕੇ ਕੁੰਭ ਰਖਕੇ ਪਹਿਰੂ ਬਠਾਕੇ ਸਾਰਾ ਦਿਨ ਬੰਦਗੀ ਕਰਨੀ ਫਿਰਤੇ ਸ਼ਾਖਯਾਤ ਦ੍ਰਸਨ ਦੇ ਅਰਤਾਰ ਹੋਣ ਲਗੇ ੪ ਸਾਲ ਇਸੇ ਰੰਗ ਵਿਚ ਗੁਜਰੇ। ਰੰਗ ਜਰਦ ਹੋ ਗਿਆ। ਅਰਕਾਂ ਤਕ ਬਾਹਾਂ ਅਤੇ ਗੋਡਿਆਂ ਤੀਕ ਲਤਾਂ ਮਰਿਆ ਸਾਮਾਨ ਹੋ ਗਈਆਂ। ਫਿਰ ਤੇ ਆਪ ਵੈਰਾਗੀ ਹੋਕੇ ਆਖਿਆ ਕਰਨ ਕਿ ਸਾਖਯਾਤ ਦ੍ਰਸਨ ਤਾਂ ਨਾ ਹੋਯਾ ਪਰ ਸ੍ਰੀਰ ਵਸ ਹੋ ਗਿਆ। ਇਸੇ ਤਰਾਂ ਕਰਦਿਆਂ ਸੰ: ੧੯੫੪ ਦੇ ਅਰੰਭ ਵਿਚ ਅਰਥਾਤ ੧ ਚੇਤ੍ਰ ਨੂ ਉਸ਼-ਨਾਕ ਸਿੰਘ ਆ ਗਿਆ ਰਾਤ ਬੀਤੀ ਸੁਭਾ ਹੁਕਮ ਦਿਤਾ ਕਿ ਕੁੰਭ ਦੀਪ ਸਭ ਤਿਆਰ ਕਰੋ ਆਪ ਬਾਹਰ ਚਲੇ ਗਏ ਅਸ਼ਨਾਨ ਪਾਣੀ ਕਰਕੇ ਆਏ ਜਦ ਸੂਰਜ ਦੀ ਟਿੱਕੀ ਦਿਸੀ ਤਾ ਪਹਿਰੇ ਬਠਾਕੇ ਉਸਨਾਕ ਸਿੰਘ ਨੂ ਆਪ ਅੰਦ੍ਰ ਬੜ ਗਏ ਜਦ ਅੰਦਰ ਗਏ। ਬਚਨ ਕਰਦੇ ਕਿ ਓਸ ਦਿਵਸ ਨੂ ਅਜੇਹਾ ਡਰ ਆਯਾ ਪਰ ਅਸਾਂ ਨਿਸਚੇ ਕਰ ਲਿਆ ਕਿ ਸਰੀਰ ਤਾ ਭਾਵੇ ਲਗ ਜਾਵੇ ਪਰ ਪਿਛੇ ਨਹੀ ਹਟਨਾਂ।

ਜਦ ਫਿਰ ਆਸਣ ਲਾਕੇ ਬੈਠੇ,ਸਜੇ ਹਥ ਵਿਚ ਮਾਲਾ ਸੋਹੇਂ ਜੋਤਿ,ਇਕ ਬੰਨੇ ਧੂਪ, ਦੂਜੇ ਬੰਨੇ ਜਲਦਾ ਗੜਵਾ ਰਖ ਕੇ ਜਦ ਗੁਰ ਮੰਤ੍ਰ ਦੀ ਪਹਿਲੀ ਮਾਤ੍ਰਾ ਉਚਾਰਨ ਕੀਤੀ ਤਦ ਐਉ ਜਾਪੀ ਜਿਵੇ ਸੋਨਾਂ ਅਗਨੀ ਨਾਲ ਸੁਰਖ ਹੁੰਦਾ ਹੈ ਅਤੇ ਉਚਾਰਨ ਦੇ ਨਾਲ ਹੀ ਅਖਰ ਅੰਦਰ ਪ੍ਰਵੇਸ਼ ਕਰ ਗਿਆ ਇਸੇ ਤ੍ਰਾਂ ਦੂਜੀ ਮਾਤ੍ਰਾ ਇਸੇ ਤ੍ਰਾਂ ਤੀਜੀ ਬਸ ਚੌਥੀ ਮਾਤ੍ਰਾ ਉਚਾਰਣੀ ਨਹੀ ਮਿਲੀ ਇਕ ਦਮ ਓਥੇ ਜਾ ਪੁਜੇ ਜਿਥੇ ਯੋਗੀਆਂ ਦੀ ਪਹੁੰਚ ਲਿਖੀ ਏ। ਤਲੋਮਕ ਆਦਿ ਰਿਸ਼ੀਆ ਨੇ ਨਿਰੂਪਨ ਕੀਤਾ ਏ ਕਿ ਉਪਾਸ਼ਕ ਦੀ ਉਪਾਸ਼ਨਾ ਤਦੇ ਪੂਰੀ ਮੰਜਲ ਤੇ

ਪੁਜਦੀ ਏ ਜਦੋਂ ਉਸਦਾ ਮੁਖ ਮੰਡਲ ਅਜੇਹਾ ਦਿਪਤ ਹੋ ਜਾਵੇ ਜੇਹੋ ਜੇਹਾ ਹਾੜ ਦੇ ਮਹੀਨੇ ਦਪੈਹਰਾਂ ਵੇਲੇ ਸੂਰਜ ਦਾ ਤੇਜ ਹੁੰਦਾ ਏ। ਅਤ ਇਸ ਦੀ ਪਰੀਖਯਾ ਰਿਸ਼ੀਆਂ ਨੇ ਇਉਂ ਦਸੀ ਏ ਕਿ ਦੀਵਾ ਬਾਲਕੇ ਸੋਹੇ ਰਖ ਦਈਏ ਦੀਵਾ ਭਾਸੇ ਪਰ ਪ੍ਰਕਾਸ਼ ਨਾਂ ਹੋਵੇ ਇਵ ਆਪ ਅਭੇਦ ਹੋ ਗਏ ਭੇਦ ਭਾਵ ਦੂਰ ਹੋਗਿਆ ਪਹਿਰੇ ਵਾਲੇ ਨੂ ਇਸ ਪ੍ਰਕਾਸ਼-ਮਾਨ ਮੂਰਤਿ ਦਾ ਦ੍ਸਨ ਹੋਯਾ ਓਹ ਤੇ ਦ੍ਸਨ ਕਰਦਾ ਹੀ ਸੁਧ ਬੁਧ ਵਿਸਰ ਬੈਠਾ। ਬਸ ਫਿਰ ਤੇ ਬ੍ਰਿਤਿ ਮਹਾ ਅਨੰਦਤ ਹੋ ਗਈ। ਅਤੇ ਇਉਂ ਭਾਸਿਆ ਜਿਉ ਜਲਦੇ ਗੜਵੇ ਨੂ ਸਪੈਦ ਕੂਕਰ ਲਕਦਾ ਹੋਵੇ। ਪਹਿਰੂ ਦੀ ਗਫਲਤ ਸਮਝ ਕੇ ਨੇਤ੍ਰ ਉਗੜੇ ਕੂਕਰ ਤੇ ਨਜਰੀ ਨਾਂ ਪਿਆ ਜਦੋਂ ਉਸ਼ਨਾਕ ਸਿੰਘ ਪਹਿਰੂ ਵਲ ਡਿਠਾ ਤਾਂ ਓਸਦਾ ਮੂੰਹ ਖੁਲਾਏ ਤੇ ਅਖੀਆਂ ਮਿਤ੍ਰਕ ਸਮਾਨ ਹੋ ਗਈਆਂ ਹਨ। ਠਾਕਰ ਜੀ ਨੇ ਚਰਨ ਲਾਕੇ ਉਸ਼ਨਾਕ ਸਿੰਘ ਨੂ ਹੋਸ਼ ਵਿਚ ਆਂਦਾ ਅਤੇ ਓਸਦੇ ਮੁਹੋਂ ਰਾ.. ਰਾ.. ਰਾ.. ਪ੍ਰਕਾਸ਼ ਹੋਯਾ ਫਿਰਤੇ ਨਾਲ ਹੀ ਠਾਕਰ ਜੀ ਵੀ ਰਾ.. ਰਾ.. ਰਾ.. ਕਰਨ ਲਗ ਪਏ। ਰਾਰਾ ਸਬਦ ਦਾ ਉਚਾਰਨ ਕਰਦੇ ਹੋਏ ਜੋਤ ਦੇ ਦੁਆਲੇ ਪ੍ਰਕਰਮਾ ਕਰਨ ਲਗ ਪਏ। ਰੌਲਾ ਸੁਣਕੇ ਸਾਰਾ ਨਗਰ ਕਠਾ ਹੋ ਗਿਆ। ਜੋਤ ਦਾ ਘਿਉ ਮੁਕ ਜਾਣ ਤੇ ਬੀਬੀ ਨੂ ਅਸ਼ਾਰਾ ਕਰਕੇ ਘਿਉ ਪੁਆ ਲਿਆ ਅਠਾਰਾਂ ਦਿਨ ਏਸੇ ਬ੍ਰਿਤੀ ਵਿਚ ਰਹੇ। ਅਠਾਰਾਂ ਦਿਨ ਮਗਰੋਂ ਬਾਹਰ ਆਏ। ਸੰਗਤਾਂ ਦੀ ਭੀੜ ਲਗ ਗਈ। ਬਹੁਤ ਜੋੜ ਮੇਲਾ ਹੋਇਆ। ਯੱਗ ਕੀਤਾ ਅਤੇ ਆਪ ਜੀ ਦਾ ਨਾਮ ਠਾਕਰ ਪ੍ਰਸਿਧ ਕੀਤਾ। ਲੋਕੀ ਹੈਰਾਨ ਹੋਏ ਕਿ ਮਨੁਖ ਤੋਂ ਠਾਕਰ ਅਤੇ ਵਾਹਿਗੁਰੂ ਆਪਨੂ ਹੀ ਅਖਵਾਨ ਲਗ ਪਿਆ ਹੈ। ਜੇ ਠਾਕਰਾਂ ਦਾ ਸੰਪੂਰਨ ਜੀਵਨ ਲਿਖਯਾ ਜਾਵੇ ਮੈਂ ਪਹਿਲਾ ਹੀ ਦਸ ਆਯਾ ਹਾਂ ਕਿ ਇਕ ਪੁਸਤਕ ਤਿਆਰ ਹੋ ਸਕਦਾ ਏ। ਪਤ੍ਰ ਵਿਚ ਸਥਾਨਾਂਭਾਵ ਕਰਕੇ ਮੈਂ ਏਥੇ ਹੀ ਖਤਮ ਕਰਦਾ ਹਾਂ ਸਮਾਂ ਮਿਲਨ ਤੇ ਮਕੱਮਲ ਜੀਵਨ ਪੁਸਤਕ ਰੂਪ ਵਿਚ ਸਾਧ ਸੰਗਤ ਦੀ ਸੇਵਾ ਵਿਖੇ ਅਰਪਨ ਕਰਾਂਗਾ। ਅਤੇ ਦਸਾਂਗਾ ਜੋ ਕਿਸਤ੍ਰਾਂ ਇਸ ਕਲਪਤਰੂ ਹੇਠ ਆਕੇ ਲੋਕਾਂ ਮਨਿਬਾਛਿਤ ਫਲ ਪਾਏ। ਮੁਰਦੇ ਜਵਾਏ, ਰੋਗੀ ਕੋੜੀ ਆਦਿ ਰਾਜੀ ਕੀਤੇ, ਭੂਤਾਂ ਦਾ ਉਧਾਰ ਕੀਤਾ। ਦਵਤਿਆਂ ਮਾਤਲੋਕ ਵਿਚ ਆਕੇ ਕੇਸਰ ੨ ਉਚਾਰ ਆਪਣਾਂ ਜਨਮ ਸਫਲਾ ਕੀਤਾ। ਏਹ ਸਭ ਹਾਲ ਜੋ ਮੈਂ ਬਹੁਤ ਸਾਰੇ ਆਪਣੀ ਅਖੀਂ ਡਿਠੇ ਹਨ, ਸੀਘ੍ਰ ਹੀ ਪ੍ਰਕਾਸ਼ਤ ਕਰਨ ਦਾ ਯਤਨ ਕਰਾਂਗਾ।

—੩੦੪—

ਅੜਿਆ ਹੋਯਾ ਕੀ ਮੁਦਤਾਂ ਬੀਤ ਗਈਆ ਪਈਆਂ ਵਲ ਨਾ ਅਸਾਂ ਦੇ ਫੇਰੀਆਂ ਨੀ।
ਕਦੀ ਵੇਖ ਨਿਮਾਣੀ ਦਾ ਹਾਲ ਆਕੇ ਦਿਨੇ ਰਾਤ ਮੈਨੂ ਤਾਂਘਾ ਤੇਰੀਆਂ ਨੀ।
ਹਰਦਮ ਵਹਿੰਦੀਆਂ ਵਰਜੀਆਂ ਰਹਿੰਦਆਂ ਨਹੀ ਏਹ ਕਮਲੀਆਂ ਅਖੀਆਂ ਮੇਰੀਆਂ ਨੀ।
ਕੁਝ ਸੁਝਦਾ ਨਹੀਂ ਕੁਝ ਬੁਝਦਾ ਨਹੀਂ ਡਾਢੇ ਰੋਗ ਅਵਲੜੇ ਘੇਰੀਆਂ ਨੀ।
ਗਲ ਪਾ ਪਲੂ ਹਥ ਜੋੜ ਆਖਾਂ ਤੇਰੇ ਨਾਲ਼ ਗ੍ਰੀਬ ਦਾ ਜ਼ੋਰ ਨਾਹੀ।
ਤੂਹੀ ਮਾਣ ਮੇਰਾ ਤੂਹੀ ਤਾਣ ਮੇਰਾ ਤੇਰੇ ਬਾਝ ਕੋਈ ਆਸਰਾ ਹੋਰ ਨਾਹੀ।

"ਚਕ੍ਰਵਰਤੀ"

# ਭੈਣੀ ਸਾਹਿਬ ਤੋਂ ਏਲਾਨ ਜੰਗ

( ਵਲੋਂ ਸੂ: ਰਾਮ ਸਿੰਘ ਜੀ ਧਾਤੋ ਵਾਲੀਆ )

ਫੈਸ਼ਨ ਤੇ ਫਜੂਲ ਖਰਚੀ ਦਾ ਰਾਜ ਦੁਨੀਆਂ ਵਿਚ ਜੋਰ ਫੜ ਰਿਹਾ ਹੈ,ਇਸ ਰਾਜ ਦੇ ਅਸਰ ਹੇਠ ਦੁਨੀਆਂ ਤਬਾਹੀ ਤੇ ਬਰਬਾਦੀ ਦੇ ਸਮੁੰਦ੍ਰ ਵਿਚ ਗਰਕ ਹੋ ਰਹੀ ਹੈ,ਇਸ ਰਾਜ ਦੇ ਕਾਰਨ ਦੁਨੀਆਂ ਦੇ ਕਿਸੇ ਹਿੱਸੇ ਵਿਚ ਵੀ ਸ਼ਾਂਤੀ ਤੇ ਆਰਾਮ ਦੀ ਲਹਿਰ ਦਿਖਾਈ ਨਹੀ ਦਿੰਦੀ,ਇਸਦੇ ਹਥੋਂ ਕ੍ਰੋੜਾਂ ਰੱਬ ਦੇ ਬੰਦੇ ਤੰਗ ਤੇ ਦੁਖੀ ਹੁੰਦੇ ਹੋਏ ਤ੍ਰਾਹ ਤ੍ਰਾਹ ਕਰ ਰਹੇ ਹਨ, ਸਿਆਣੇ ਸੋਚ ਚੁਕੇ,ਅਕਲਾਂ ਦੁੜਾ ਚੁਕੇ, ਪਰ ਹੁਣ ਤਕ ਕੋਈ ਇਲਾਜ ਇਸ ਭਿਆਨਕ ਤੇ ਦੁਖਦਾਈ ਰਾਜ ਦੇ ਅਸਰ ਨੂੰ ਦੂਰ ਕਰਨ ਵਿਚ ਲਾਭ ਦਾਇਕ ਸਾਬਤ ਨਹੀਂ ਹੋਇਆ। ਬੜੇ ਬੜੇ ਸੋਸ਼ਲ ਪਰਚਾਰਕ ਇਸ ਰਾਜ ਤੋਂ ਹਾਰ ਖਾ ਚੁਕੇ,ਬੜੇ ਬੜੇ ਕੁਰੀਤੀ ਸੁਧਾਰਕ ਇਸ ਦੇ ਮੂੰਹ ਦੇ ਭਾਰ ਡਿਗ ਚੁਕੇ,ਅਤੇ ਹੁਣ ਕਿਸੇ ਸੋਸ਼ਲ ਪ੍ਰਚਾਰਕ ਤੇ ਕੁਰੀਤੀ ਸੁਧਾਰਕ ਨੂੰ ਅਮਲੀ ਤੌਰ ਤ ਇਸਦੇ ਵਿਰੁਧ ਗਲ ਤਕ ਕਰਨ ਦਾ ਵੀ ਹੌਸਲਾ ਨਹੀ ਪੈਂਦਾ, ਕਿਉਂਕਿ ਇਸਦਾ ਹਮਲਾ ਸਿਧਾ ਘਰ ਵਿਚ ਹੋਕੇ ਅਕਲ ਤੇ ਦਿਮਾਗ ਦੇ ਕਿਲੇ ਨੂੰ ਢਾਹ ਦਿੰਦਾ ਹੈ,ਇਸ ਹਾਲਤ ਵਿਚ ਜੋ ਅਸਥਾਨ ਇਸ ਭਿਆਨਕ ਤੇ ਦੁਖਦਾਈ ਰਾਜ ਦੇ ਅਸਰ ਤੋਂ ਬਿਲਕੁਲ ਸਾਫ ਬਚਿਆ ਹੋਇਆ ਦਿਖਾਈ ਦਿੰਦਾ ਹੈ ਉਸਦਾ ਨਾਮ ਹੈ **ਭੈਣੀ ਸਾਹਿਬ।**

ਭੜਕੀਲੇ ਤੇ ਫੈਸ਼ਨ ਭਰੇ ਵਦੇਸ਼ੀ ਕਪੜ ਤੇ ਹਿੰਦੁਸਤਾਨ ਦੇ ਅਸਲੀ ਕਪੜੇ ਖੱਦਰ ਨੂੰ ਹਰ ਮੈਦਾਨ ਵਿਚੋਂ ਬਾਹਰ ਕਢ ਦਿਤਾ ਤੇ ਯੂਰਪੀ ਕੰਬਲਾਂ ਨੇ ਪੰਜਾਬ ਦੇ ਅਸਲੀ ਭੂਰਿਆਂ ਲਈ ਕੋਈ ਥਾਂ ਬਾਕੀ ਨਹੀਂ ਛਡੀ। ਜਿਧਰ ਦੇਖੋ ਵਦੇਸ਼ੀ ਕਪੜੇ ਦੀ ਲੁਟ ਦਾ ਬਾਜ਼ਾਰ ਗਰਮ ਹੈ।

ਹਿੰਦੁਸਤਾਨ ਦੀ ਆਮਦਨੀ ਫੈਸ਼ਨ ਦੇ ਅਸਰਹੇਠ ਬਦੇਸ਼ੀ ਮੁਲਕਾਂ ਵਲ ਖਿੱਚੀ ਦੀ ਚਲੀ ਜਾ ਰਹੀ ਹੈ ਤੇ ਹਿੰਦੁਸਤਾਨ ਦੀ ਕਮਾਈ ਨੂੰ ਬਦੇਸ਼ੀ ਕਪੜਾ ਬੜੀ ਬੇਤਰਸੀ ਨਾਲ ਲੁਟੀ ਜਾ ਰਿਹਾ ਹੈ,ਕਈ ਸੋਸ਼ਲ ਪ੍ਰਚਾਰਕ ਇਸ ਹਾਲਤ ਨੂੰ ਦੇਖਦੇ ਹੋਏ ਜ਼ਬਾਨ ਤੋਂ ਕੁਛ ਕਹਿਣਾ ਚਾਹੁੰਦੇ ਹਨ, ਪਰ ਆਪਣੇ ਘਰ ਵਿਚ ਹੀ ਸੌ ਰੁਪੈ ਦੀ ਸਾੜ੍ਹੀ, ਮਰੀਨੇ ਦੇ ਦੁਪੱਟੇ,ਮਖ਼ਮਲੀ ਅਤਲਸੀ ਸੂਟ ਦੇਖਕੇ ਅਖਾਂ ਨੀਵੀਆਂ ਹੋ ਜਾਂਦੀਆਂ ਤੇ ਦਿਲ ਬੈਠ ਜਾਂਦਾ ਹੈ,ਠੀਕ ਤੇ ਸਚ ਮੁਚ ਜਿਨ੍ਹਾਂ ਪਰਚਾਰਕਾਂ ਤੇ ਸੁਧਾਰਕਾਂ ਦੇ ਅਪਣੇ ਘਰਾਂ ਵਿਚ ਹੀ ਬਹੁਮੁਲੀਆਂ ਤੇ ਬਦੇਸ਼ੀ ਸਾੜ੍ਹੀਆਂ ਤੇ ਬਹੁਮੁਲੇ ਬਦੇਸ਼ੀ ਘਗਰੇ ਵਰਤੀ ਦੇ ਹੋਣ ਉਨ੍ਹਾ ਨੂ

ਫੈਸ਼ਨ ਤੇ ਫਜ਼ੂਲ ਖਰਚੀ ਦੀ ਹਨੇਰ ਗਰਦੀ ਦੇ ਵਿਰੁਧ ਬੋਲਨ ਦਾ ਹੋਸਲਾ ਵੀ ਕਿਦਾਂ ਪੈ ਸਕਦਾ ਹੈ ? ਇਸਦੇ ਵਿਰੁਧ ਪਰਚਾਰ ਦਾ ਝੰਡਾ ਦਲੇਰੀ ਤੇ ਦਿਲੀ ਪਕਿਆਈ ਨਾਲ ਓਨਾ ਸੂਰਮਿਆਂ ਦੇ ਹਥ ਹੀ ਫੜ ਸਕਦੇ ਸਨ, ਜੋ ਆਪ ਸਦਗੀ ਦੇ ਪੁਤਲੇ ਹੋਣ ਤੇ ਓਨ੍ਹਾ ਦੇ ਘਰ ਵੀ ਇਸ ਫੈਸ਼ਨ ਤੇ ਫਜ਼ੂਲ ਖਰਚੀ ਦੇ ਹਨੇਰੀ ਤੋਂ ਬਿਲਕੁਲ ਸਾਫ ਬਚੇ ਹੋਏ ਹੋਣ !

ਘਰੋਗੀ ਜੀਵਨ ਵਿਚ ਇਸ ਤਰਾਂ ਦੇ ਸਾਦਗੀ ਦੇ ਪੁਤਲੇ ਜੇ ਹਜ਼ਾਰਾਂ ਦੀ ਗਿਣਤੀ ਵਿਚ ਦੇਖਣਾ ਚਾਹੁੰਦੇ ਹੋ ਤਾਂ ਭੈਣੀ ਸਾਹਿਬ ਜਾਕੇ ਦੇਖ ਲਵੋ, ਭੈਣੀ ਸਾਹਿਬ ਦੇ ਹਲਕੇ ਵਿਚ ਹੀ ਭੜਕੀਲੇ ਤੇ ਫੈਸ਼ਨ ਭਰੇ ਬਦੇਸ਼ੀ ਕਪੜੇ ਨੂ ਪਵਿਤ੍ਰ ਖਦਰ ਦੇ ਮੁਕਾਬਲੇ ਵਿਚ ਹਾਰ ਪਰਾਪਤ ਹੋਈ ਹੈ, ਭੈਣੀ ਸਾਹਿਬ ਦੇ ਹਲਕੇ ਵਿਚ ਹੀ ਯੂਰਪੀ ਕੰਬਲ ਦੇਸੀ ਭੂਰਿਆਂ ਦੇ ਮੁਕਾਬਲੇ ਵਿਚ ਕੋਈ ਥਾਂ ਹਾਸਲ ਨਹੀ ਕਰ ਸਕੇ ਅਜ ਮੁਲਕ ਨੂ ਭੜਕੀਲੇ ਤੇ ਫੈਸ਼ਨ ਭਰੇ ਵਲਾਇਤੀ ਕਪੜੇ ਤਿਆਗ ਕੇ ਪਵਿਤ੍ਰ ਖਦਰ ਧਾਰਨ ਕਰਨ ਦੀ ਘਰੋਗੀ ਜੀਵਨ ਵਿਚ ਸਦਗੀ ਦੇ ਪੁਤਲੇ ਬਣਨ ਦੀ ਜੋ ਸਿਖਿਆ ਮਹਾਤਮਾਂ ਗਾਂਧੀ ਵਲੋਂ ਮਿਲ ਰਹੀ ਹੈ, ਏਹੀ ਸਿਖਿਆ ਅਜ ਤੋਂ ੭੦ ਸਾਲ ਪਹਿਲਾਂ ਭੈਣੀ ਸਾਹਿਬ ਦੀ ਗੱਦੀ ਦ ਮਾਲਕ ਵਲੋਂ ਸੰਸਾਰ ਦੇ ਸਾਮਨੇ ਰਖੀ ਗਈ, ਤੇ ਮੁਲਕ ਦੇ ਸੁਖ ਲਈ ਮੁਲਕ ਦੇ ਅਰਾਮ ਲਈ ਮੁਲਕ ਦੀ ਸੁਤੰਤ੍ਰਤਾ ਲਈ, ਜੋ ਪਰੋਗਰਾਮ ਅਜ ਮਹਾਤਮਾਂ ਗਾਂਧੀ ਦੀ ਜ਼ਬਾਨ ਵਿਚੋਂ ਨਿਕਲ ਰਿਹਾ ਹੈ, ਉਹੀ ਪਰੋਗਰਾਮ ਭੈਣੀ ਸਾਹਿਬ ਦੀ ਗਦੀ ਦੇ ਮਾਲਕ ਵਲੋਂ ਅਜ ਤੋਂ ੭੦ ਸਾਲ ਪੈਹਲਾਂ ਮੁਲਕ ਦੇ ਸਾਮਨੇ ਰਖਿਆ ਗਿਆ, ਇਸ ਪਰੋਗਰਾਮ ਤੇ ਇਸ ਸਿਖਆ ਦਾ ਹੀ ਏਹ ਨਤੀਜਾ ਹੈ ਕਿ ਅਜ ਹਜ਼ਾਰਾਂ ਦੀ ਗਿਣਤੀ ਵਿਚ ਪੰਜਾਬ ਵਿਚ ਬਣੇ ਹੋਏ ਦੇਸੀ ਭੂਰਿਆਂ ਦੇ ਆਸ਼ਕ ਸ਼ੁੱਧ ਤੇ ਪਵਿਤ੍ਰ ਖਦਰ ਦੇ ਧਰਨੀ ਅਤੇ ਫਜ਼ੂਲ ਖਰਚ ਕੁਰੀਤੀਆਂ ਦ ਤਿਆਗੀ ਭੈਣੀ ਸਾਹਿਬ ਦੇ ਹਲਕੇ ਵਿਖੇ ਮੌਜੂਦ ਦਿਸ ਦੇ ਹਨ, ਜਿੰਨਾਂ ਨੂ ਆਮ ਮੁਲਕ ਵਾਸੀ ਦਾਂਨੇ ਤੇ ਮਸਤਾਨੇ ਆਖਦੇ ਅਤੇ ਸਮਝਦੇ ਹਨ।

ਐ ਭੈਣੀਸਾਹਿਬ ਦੇ ਦਾਨਿਓ ਤੇ ਮਸ-ਤਾਨਿਓ ! ਇਸ ਖਿਆਲ ਨੂ ਦਿਲਾਂ ਦੇ ਲਾਗੇ ਨ ਆਉਣਾਂ ਦੇਣਾ, ਕਿ ਤੁਸਾਂ ਆਪਣੇ ਸ਼ਰੀਰਿਕਾਂ ਤੇ ਘਰੋਗੀ ਜੀਵਨ ਦੀ ਹਦ ਅੰਦਰ ਭੜਕੀਲੇ ਤੇ ਫੈਸ਼ਨ ਭਰੇ ਯੂਰਪੀ ਕਪੜਿਆਂ ਦਾ ਪੂਰਨ ਤਿਆਗ ਕਰਕੇ ਅਸ-ਲੀ ਤੌਰਤੇ ਦੇਸੀ ਕਪੜੇ ਧਾਰਨ ਕਰਦਿਆਂ ਹੋਇਆਂ ਆਪਣਾ ਫਰਜ਼ ਪੂਰਾ ਕਰ ਦਿਤਾ ਹੈ, ਕੰਮ ਦਾ ਤੇ ਫਰਜ਼ ਦਾ ਬੜਾ ਲੰਮਾ ਚੋੜਾ ਤੇ ਖੁਲਾ ਮੈਦਾਨ ਅਜੇ ਤਕ ਆਪ ਦੇ ਸਾਮਨੇ ਹੈ, ਜਿਸ ਵਿਚ ਆਪਨੇ ਫੈਸ਼ਨ ਤੇ ਫਜ਼ੂਲ ਖਰਚੀ ਦੇ ਭਿਆਨਕ ਰਾਜ ਦੇ ਵਿਰੁਧ ਏਲਾਨ ਜੰਗ ਕਰਨਾਂ ਹੈ, ਤੇ ਵਰਤ ਮਾਂਨ ਅਵਸਥਾ ਵਿਚ ਅਮਲੀ ਤੌਰਤੇ ਇਸ ਏਲਾਨ ਜੰਗ ਲਈ ਸਭ ਤੋਂ ਜ਼ਿਆਦਾ ਕਾਮ ਯਾਬ ਤੇ ਵਜ਼ਨ ਦਾਰ ਅਸਥਾਨ ਭੈਣੀ ਸਾਹਿਬ ਹੀ ਹੋ ਸਕਦਾ ਹੈ, ਇਸ ਲਈ ਭੈਣੀ ਸਾਹਿਬ ਦੇ ਪਰਵਾਨਿਓ ! ਉਠੋ !! ਆਪਣੇ ਸਚ ਰੈਹ-ਬਰ ਤੇ ਪਰਸਿਧ ਮਹਾਂ ਪੁਰਸ਼ ਦੀ ਪਵਿਤ੍ਰ ਸਿਖਿਆ ਦੇ ਝੰਡੇ ਨੂ ਹਥ ਵਿਚ ਲੈਕੇ ਇਸ

ਜੰਗ ਲਈ ਕਮਰ ਕਸੇ ਕਰ ਲਵੋ, ਸ਼ੁਧ ਤੇ ਪਵਿਤ੍ਰ ਦੇਸ਼ੀ ਖਦਰ ਦੇ ਹਮਲੇ ਨੂ ਭੜਕੀਲਾ ਤੇ ਫੈਸ਼ਨ ਭਰਿਆ ਯੂਰਪੀ ਕਪੜਾ ਝਲ ਨਹੀ ਸਕੇਗਾ ਅਤੇ ਦੇਸੀਭੂਰਿਆਂ ਦੇ ਮੁਕਾਬਲੇ ਵਿਚ ਯੂਰਪੀ ਕੰਬਲ ਮੈਦਾਨ ਛਡ ਜਾਣਗੇ, ਤਰਸ ਯੋਗ ਅਵਸਥਾ ਪੁਕਾਰ ਪੁਕਾਰ ਕੇ ਕੈਹ ਰਹੀ ਹੈ, ਕਿ ਫੈਸ਼ਨ ਤੇ ਫਜ਼ੂਲ ਖਰਚੀ ਦੇ ਭਿਆਨਕ ਤੇ ਦੁਖਦਾਈ ਰਾਜ ਦੇ ਅਸਰ ਨੂ ਦੂਰ ਕਰਕੇ ਸਾਦਗੀ ਦਾ ਰਾਜ ਕਾਇਮ ਕਰਨ ਦੀ ਲੋੜ ਹੈ, ਖਦਰ ਦੇ ਧਾਰਨੀ ਅਤੇ ਦੇਸੀ ਕੰਬਲ ਦੇ ਆਸ਼ਕੋ! ਦਸੋ ਇਸ ਲੋੜ ਨੂ ਪੂਰਾ ਕਰਨ ਲਈ ਮੈਦਾਨ ਵਿਚ ਕਦ ਨਿਕਲੋਗੇ? ਬੜੇ ਬੜੇ ਵਡੇ ਖਾਨਦਾਨ ਤੇ ਘਰਾਨੇ ਫੈਸ਼ਨ ਤੇ ਫਜ਼ੂਲ ਖਰਚੀ ਦੇ ਰਾਜ ਵਿਚ ਤਬਾਹ ਤੇ ਬਰਬਾਦ ਹੋ ਰਹੇ ਹਨ, ਫੈਸ਼ਨ ਤੇ ਫਜ਼ੂਲ ਖਰਚੀ ਦੀਆਂ ਜ਼ਬਰਦਸਤ ਸਟਾਂ ਨੇ ਮੁਲਕ ਬਾਸੀਆਂ ਦੇ ਲੱਕ ਤੋੜ ਦਿਤੇ ਹਨ, ਇਸ ਹਨੇਰ ਗਰਦੀ ਦੇ ਅਸਰ ਹੇਠ ਮੁਲਕ ਦਿਨੋਂ ਦਿਨ ਗਰੀਬੀ ਤੇ ਕੰਗਾਲੀ ਦੇ ਟੋਭਿਆਂ ਵਿਚ ਡਿਗਦਾ ਚਲਾ ਜਾ ਰਿਹਾ ਹੈ, ਏਹ ਨੁਕਸਾਨ ਪਚਾਊ ਹਨੇਰੀ ਹਿੰਦੁਸਤਾਨੀਆਂ ਦੀ ਆਮਦਨੀ ਤੇ ਕਮਾਈ ਨੂ ਉਡਾਕੇ ਦੂਸਰੇ ਮੁਲਕਾਂ ਵਿਚ ਸੁਟ ਰਹੀ ਹੈ, ਜਿਥੇ ਯੂਰਪ ਦੇ ਮੁਲਕ ਐਸ਼ ਕਰਦੇ ਤੇ ਮੌਜਾਂ ਲੁਟ ਦੇ ਹਨ, ਉਥੇ ਹਿੰਦੁਸਤਾਨ ਇਸ ਦੀਆਂ ਠੋਕਰਾਂ ਨਾਲ ਅਧਮੋਇਆ ਤੇ ਮੁਰਦਾ ਹੋ ਰਿਹਾ ਹੈ, ਇਸ ਹਾਲਤ ਵਿਚ ਮੈਂ ਨਹੀ ਪੁਛਦਾ, ਲੋਕ ਨਹੀ ਪੁਛਦੇ, ਸਗੋਂ ਸਮਾਂ ਪੁਛਦਾ ਹੈ ਤੇ ਪੁਕਾਰ ਪੁਕਾਰ ਕੇ ਪੁਛਦਾ ਹੈ, ਕਿ ਐ ਭੈਣੀ ਸਾਹਿਬ ਦੀ ਪਵਿਤ੍ਰ ਗੱਦੀ ਤੇ ਬਰਾਜ ਮਾਨ ਮਹਾਂ ਪੁਰਸ਼! ਫੈਸ਼ਨ ਤੇ ਫਜ਼ੂਲ ਖਰਚੀ ਦੇ ਮਹਾਂ ਭਿਆਨਕ ਤੇ ਦੁਖਦਾਈ ਰਾਜ ਦੇ ਵਿਰੁਧ ਏਲਾਨ ਜੰਗ ਹੋਣ ਵਿਚ ਦਿਤਨੀ ਦੇਰ ਕਿਉਂ ਹੋ ਰਹੀ ਹੈ, ?

—:o:—:o:—

# ਪ੍ਰਗਟ ਏਸ ਦਿਨ ਖਾਲਸਾ ਸੰਤ ਹੋਯਾ

(ਵਲੋਂ ਬਖਸ਼ੀਸ ਸਿੰਘ ਜੀ ਭੈਣੀ ਸਾਹਿਬ)

ਵਾਹ ਵਾ ਰੁਤ ਬਹਾਰ ਪਯਾਰ ਵਾਲੀ ਖਿੜੀ ਦਿਸਦੀ ਡਾਢੀ ਗੁਲਜ਼ਾਰ ਸੋਹਣੀ।
ਪਈ ਖੁਸ਼ੀ ਮਨਾਂਵਦੀ ਬੈਠ ਬੁਲ ਬੁਲ ਖਿੜੀ ਚੰਬੇ ਦੀ ਅਜਬ ਬਹਾਰ ਸੋਹਣੀ।
ਕਿਤੇ ਕੁਮਰੀਆਂ ਠੁਮਰੀਆਂ ਗਾਂਦੀਆਂ ਨੇ ਮਾਨੋ ਲਾਂਦੀਆਂ ਆਸਾ ਦੀ ਵਾਰ ਸੋਹਣੀ।
ਕੁਦ੍ਰਤ ਖੁਸ਼ੀ ਮਨਾਂਵਦੀ ਕੰਤ ਵਾਲੀ ਪੁਜੀ ਜਿਸਦੀ ਅਜ ਮੁਰਾਦ ਸੋਹਣੀ।
ਜਿਧਰ ਦੇਖੀਏ ਨਜ਼ਰ ਉਠਾ ਕੇਤੇ ਖੁਸ਼ੀ ਜਾਪਦਾ ਏ ਜੀਆ ਜੰਤ ਹੋਯਾ।
ਭਾਗਾਂ ਵਾਲੜਾ ਪੁਰਬ 'ਬਸੰਤ' ਦਾ ਏ ਪ੍ਰਗਟ ਏਸ ਦਿਨ ਖਾਲਸਾ ਸੰਤ ਹੋਯਾ।



(ਸ੍ਰੀਮਾਨ ਬਾਬਾ ਕਾਲਾਸਿੰਘ ਜੀ ਗਜਾਨੀ)

ਨੰਗਲ ਵੱਡਾ ਪਖੋਵਾਲ ਪਾਸ ਮੇਰਾ, ਭੈਣੀ ਸਾਹਿਬੋਂ ਸੋਲਾਂ ਕੋਹ ਧਾਮ ਹੈਜੀ
ਸੁੰਦਰ ਸਿੰਘ ਤੇ ਸਿੰਘ ਮਤਾਬ ਭਾਈ, ਨਾਮਾ ਬੰਸੀਆਂ ਦਾ ਸਾਡਾ ਜਾਮ ਹੈਜੀ
ਸਾਲ ਉਨੀ ਸੌ ਵਿੱਚ ਬਤਾਲੀਏ ਦੇ, ਅਸੀ ਪੁਛਿਆ ਗੁਰੂ ਦਾ ਨਾਮ ਹੈਜੀ
ਸਤਿਗੁਰੂ ਬਗੈਰ ਅੰਧੇਰ ਸਾਰੇ, ਓਹਦੀ ਬੰਦਗੀ ਵਿੱਚ ਅਰਾਮ ਹੈਜੀ

( ਪੈਂਤੀ ਅੱਖਰੀ ਰਚਿਤ ਬਾਬਾ ਕਾਲਾਸਿੰਘ )

PRINTED BY HALFTONE PRESS, LAHORE.

# ਸਾਹਿਤਕ-ਸਮਾਲੋਚਨਾ







## ਫੁਲਵਾੜੀ ਦਾ ਇਤਹਾਸ ਨੰਬਰ



ਸ੍ਰੀ ਮਾਨ ਪੰਥ ਰਤਨ ਗਯਾਨੀ ਹੀਰਾ ਸਿੰਘ ਜੀ "ਦਰਦ" ਇਕ ਪ੍ਰਸਿਧ ਸਿਖ ਵਿਦ-ਵਾਨ ਹਨ। ਆਪ ਜੀ ਨੇ ਜੋ ਸਾਹਿਤਕ ਸੇਵਾ ਫੁਲਵਾੜੀ ਦੁਆਰਾ ਮਾਤ ਭਾਸ਼ਾ ਪੰਜਾਬੀ ਦੀ ਕੀਤੀਏ, ਉਸਦੀ ਸਲਾਘਾ ਕਰਨੀ ਗਯਾ-ਨੀ ਜੀ ਤੇ ਕੋਈ ਉਪਕਾਰ ਜਾਂ ਐਹਸਾਨ ਨਹੀ, ਸਗੋਂ ਓਹ ਇਕ ਆਪਣਾ ਇਨਸਾਨੀ ਅਤੇ ਅਖਲਾਕੀ ਫਰਜ਼ ਅਦਾ ਕਰਨ ਮਾਤ੍ਰ ਹੀ ਹੈ। ਭਾਵੇ ਫੁਲਵਾੜੀ ੫ ਸਾਲਾਂ ਤੋਂ ਪ੍ਰਕਾਸ਼-ਤ ਹੋ ਰਹੀ ਹੈ ਪਰ ਜਿਹੋ ਜਿਹਾ ਕਮਾਲ ਇਸ ਨੇ ਆਪਣੇ ਹੁਣੇ ਜੇਹੇ ਪ੍ਰਕਾਸਤ ਹੋਏ "ਇਤ-ਹਾਸ ਨੰਬਰ" ਵਿਚ ਦਖਾਯਾ ਹੈ ਓਸਦੀ ਕਹਿਆਂ ਕੋਈ ਸੋਭਾ ਨਹੀ ਓਹ ਤੇ ਵੇਖਾ ਹੀ ਪ੍ਰਵਾਨ, ਹੈ। ਇਤਹਾਸ ਨੰਬਰ ਦਾ ਸੰਪਾਦਿਨ, ਪ੍ਰਸਿਧ ਇਤਹਾਸੱਗਜ਼ ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਨੇ ਕੀਤਾ ਹੈ। ਇਸ ਵਿਚ ੧੦ ਤ੍ਰੈ ਰੰਗੇ ਅਤੇ ਕਈ ਦਰਜਨਾਂ ਇਕ ਰੰਗੇ ਚਿਤ੍ਰਾਂ ਤੋਂ ਬਿਨਾ ਪ੍ਰਸਿਧ ਸਿਖ ਵਿਦਵਾਨਾ ਦੀ ਕਲਮ ਨਾਲ ਲਿਖੇ ਹੋਏ ਲੇਖ ਸਾਹਿਤਕ ਖੋਜ ਦਾ ਜੀਉਂਦਾ ਜਾਗਦਾ ਚਿਤ੍ਰ ਮੁੜ ਬੀਤੇ ਹੋਏ ਸਮੇ ਦੀ ਯਾਦ ਕਰਾਂਦਾ ਹੋਯਾ ਅਖੀਆਂ ਚੁੰਧਿਆ ਜਾਂਦਾ ਹੈ। ਸਰਦਾਰ ਕਰਮ ਸਿੰਘ ਜੀ ਨੇ ਆਪਣੀ ਅਪਾਰ ਮੇਹਨਤ ਤੇ ਖੋਜ ਨਾਲ ਏਹ ਸਿਧ ਕਰ ਵਖਾਯਾ ਹੈ ਕਿ ਸਿਖ ਇਤਹਾਸ ਅਜੇ ਅਸਲੋਂ ਹੀ ਅਧੂਰਾ ਹੈ। ਜਿਸਦੀ ਪੂਰਨਤਾ ਜੇ ਇਸ ਪਾਸੇ ਧਿਆਨ ਦਿਤਾ ਜਾਵੇ ਤਾਂ ਅਜੇ ਸੁਖੈਨ ਹੀ ਹੋ ਸਕਦੀ ਏ ਅਸੀ ਸਿਖ ਪੰਥ ਅਗੇ ਜ਼ੋਰਦਾਰ ਸ਼ਬਦਾ ਨਾਲ ਅਪੀਲ ਕਰਦੇ ਹਾਂ ਕਿ ਪੰਥ ਸਰਦਾਰ ਕਰਮ ਸਿੰਘ ਜੀ ਦੇ ਭਾਵਾਂ ਦੀ ਕਦਰ ਕਰਦਾ ਹੋਯਾ ਏਨਾ ਦੀ ਇਤਹਾਸਕ ਵਾਕਫੀਯਤ ਨੂ ਮੁਕੱਮਲ ਕਰਨ ਲਈ ਹਰ ਤਰਾਂ ਸਹਿਯੋਗ ਦੇਵੇ।

ਫੁਲਵਾੜੀ ਵਿਚ ਜੋ ਸਾਨੂ ਸਭ ਥੀਂ ਵਧੀਕ ਗੁਣ ਨਜ਼ਰ ਆਯਾ ਹੈ ਓਹ ਇਸ ਦੀ ਨਿਰਪਖਸ਼ਤਾ ਹੈ। ਜਿਥੇ ਵਰਤਮਾਨ ਅਕਾਲੀ ਅਖਬਾਰਾਂ ਫਿਰਕੂ ਪੁਣੇ ਦੇ ਤਯੱਸਬ ਨਾਲ ਅਸਲੋਂ ਹੀ ਘਾਂਉ ਮਾਂਉ ਹੁੰਦੀਆਂ ਹਨ ਓਥੇ ਏਹ ਇਸ ਬਿਮਾਰੀ ਤੋਂ ਸਿਦੀਵ

ਹੀ ਦੁਰੇਡੇ ਰਹਿੰਦੀ ਹੋਈ ਵਿਯਾਪਕ ਪੰਥ ਸੇਵਾ ਕਰ ਰਹੀ ਹੈ।

ਇਤਹਾਸ ਨੰਬਰ ਵਿਚ, ਸਰਦਾਰ ਗੁਰ-ਪਾਲ ਸਿੰਘ ਜੀ ਲੰਡਨ ਵਾਲਿਆਂ ਨੇ ਜੋ ਲੇਖ ਨਾਮਧਾਰੀ ਲਹਿਰ ਸਬੰਧੀ ਲਿਖਯਾ ਹੈ ਭਾਵੇਂ ਓਸ ਵਿਚ ਬਹੁਤ ਸਾਰੀਆਂ ਗਲਤ ਬਿਆਨੀਆਂ ਹਨ, ਕਿਉਂਕਿ ਆਪ ਜੀ ਨੇ ਏਹ ਲੇਖ ਖਾਸ ਕਰਕੇ 'ਕੂਕਾ ਆਊਟ ਬ੍ਰੇਕ' ਦੇ ਅਧਾਰ ਤੇ ਹੀ ਲਿਖਯਾ ਹੈ ਪਰ ਫਿਰ ਵੀ ਏਹ ਲੇਖ ਪੜ੍ਹਕੇ ਮਾਲੇਰ ਕੋਟਲੇ ਵਿਚ ਹੋਏ ਸ਼ਹੀਦਾ ਦੀ ਨਿਰ ਅਪ੍ਰਾਧਤਾ ਅਤੇ ਓਨਾਂ ਦੀ ਹਸ ਹਸ ਕੇ ਜਾਨਾਂ ਵਾਰਨ ਦੀ ਸੂਰਮਤਾ ਅਤੇ ਬ੍ਰਿਟਿਸ਼ ਨੌਕਰ ਸ਼ਾਹੀ ਦੇ ਅਨਿਆਉ ਦਾ ਚੰਗੀ ਤਰਾਂ ਪਤਾ ਲਗ ਜਾਂਦਾ ਹੈ। ਅਸੀਂ ਸਰਦਾਰ ਜੀ ਦੀ ਇਸ ਖੋਜ ਦੀ ਅਤੇ ਉਚੱ ਭਾਵਾਂ ਦੀ ਬਹੁਤ ਕਦਰ ਕਰਦੇ ਹਾਂ। ਸਰਦਾਰ ਕਰਮ ਸਿੰਘ ਜੀ ਨੇ ਸਰਦਾਰ ਗੁਰਪਾਲ ਸਿੰਘ ਜੀ ਦੇ ਲੇਖ ਅਗੇ ਇਕ ਛੋਟਾ ਜੇਹਾ ਨੋਟ ਲਿਖ ਕੇ ਏਹ ਸਿਧ ਕਰ ਦਿਤਾ ਹੈ ਕਿ ਹੁਣ ਸ਼ੀਘ੍ਰ ਹੀ ਪੰਥਕ ਜਥੇ ਬੰਦੀ ਦਾ ਖੇਰੂ ਖੇਰੂ ਹੋਯਾ ਸੀਰਾਜਾ ਅਜੇਹੇ ਸੁਭ ਭਾਵਾਂ ਨਾਲ ਮੁੜ ਇਕ ਮਿਕ ਹੋ ਜਾਇਗਾ। ਇਸ ਸਬੰਧੀ ਅਸੀਂ ਹੋਰ ਕੁਝ ਨਾ ਲਿਖਦੇ ਹੋਏ,ਸਫਾਰਸ ਕਰਦੇ ਹਾਂ ਕਿ ਮਾਤ ਭਾਸ਼ਾ ਪੰਜਾਬੀ ਦੇ ਚਾਹਵਾਨ ਸਜਨਾ ਨੂ ਫੁਲ-ਵਾੜੀ ਦੇ ਗ੍ਰਾਹਕ ਬਣਕੇ ਇਸ਼ਦੀ ਕਦਰ ਕਰਨੀ ਚਾਹੀਦੀਏ, ਤਾਕਿ ਪੰਜਾਬੀ ਭਾਸ਼ਾਂ ਦੇ ਪਤ੍ਰਾਂ ਦਾ ਨਾਉ ਵੀ ਦੁਨੀਆਂ ਦੀਆਂ ਸਜੀਵ ਭਾਸ਼ਾ ਦੀ ਲਿਸਟ ਵਿਚ ਅੰਕਤ ਹੋ ਸਕੇ।

ਫੁਲਵਾੜੀ ਦਾ ਸਾਲਾਨਾ ਚੰਦਾ ੫)ਹੈ। ਇਤ-ਹਾਸ ਨੰਬ੍ਰ ਦੀ ਕੀਮਤ ੨)ਰੁਪਯੇ ਹੈ ਪਤਾ-ਮੈਨੇਜਰ ਫੁਲਵਾੜੀ, ਹਾਲ ਬਾਜ਼ਾਰ ਅੰਮ੍ਰਿਤਸਰ

(ਦਾਸ ਸਹੇਲ ਸਿੰਘ "ਧੀਰ")

# ਰਣਜੀਤ ਨਗਾਰਾ

ਇਸ ਨਾਮ ਦਾ ਮਾਸਕ ਪਤ੍ਰ ਪੰਜਾਬ ਦੀ ਰਾਜਧਾਨੀ ਲਹੌਰ ਤੋਂ ਨਿਕਲਦਾ ਹੈ ਇਸਦੇ ਸੰਪਾਦਿਕ ਪ੍ਰਸਿਧ ਵਿਦਵਾਨ ਸਰ-ਦਾਰ ਕਰਤਾਰ ਸਿੰਘ ਜੀ "ਹਿਤਕਾਰੀ" ਹਨ ਜਿਥੋ ਤੀਕ ਸਾਡਾ ਖਯਾਲ ਹੈ "ਰਣਜੀਤ ਨਗਾਰੇ, ਦਾ,ਮੰਤਵ ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਹੋਈ ਸਾਹਿਤਯ ਪਰਨਾਲੀ ਦਾ ਉਥਾਨ ਕਰਨਾ ਹੈ, ਇਸ ਕਾਰਜ ਵਿਚ ਰਣਜੀਤ ਨਗਾਰੇ ਨੂ ਕਾਮਯਾਬੀ ਵੀ ਚੰਗੀ ਹੋਈ ਹੈ, ਅਸਲ ਵਿਚ ਪੱਤ੍ਰ ਕਾਰ ਦੀ ਯੋਗਤਾ ਇਸੇ ਵਿਚ ਹੀ ਹੈ ਕਿ ਓਹ ਪਤ੍ਰ ਦੇ ਅਸਲੀ ਮੰਤਵ ਨੂ ਸਦੀਵ ਹੀ ਆਪਣਾ ਲੱਖਸ਼ ਬਨਾਈ ਰਖੇ,ਅਤੇ ਅਜੇਹੇ ਪਤ੍ਰ ਹੀ ਸਾਹਿਤ੍ਯ ਦਾ ਗੌਰਵ ਹੁੰਦੇ ਹਨ, ਰਣਜੀਤ ਨਗਾਰਾ ਯਥਾ ਨਾਮ ਤਥਾ ਗੁਣ ਅਨੁਸਾਰ ਅਜ ਤੀਕ ਆਪਣੇ ਆਦ੍ਰਸ਼ ਤੋਂ ਲਾਂਭੇ ਨਹੀ ਹੋਯਾ। ਇਸਦੇ ਚਿਤ੍ਰ ਪਵਿਤ੍ਰ,ਸ਼ੁਧ ਪ੍ਰਭਾਵ ਸ਼ਾਲੀ, ਸੂਰ ਵੀਰਤਾ,ਗੁਰ ਸਿਖੀ ਵਿਚ ਸਿਦਕ ਪੈਦਾ ਕਰਨ ਵਾਲੇ ਹੁੰਦੇ ਹਨ, ਸਰਦਾਰ ਕ੍ਰਤਾਰ ਸਿੰਘ ਜੀ ਵਰਤਮਾਨ ਸਮੇਂ ਦੇ ਜੇ ਅਸੀ ਗਲ਼ਤੀ ਨਹੀ ਕਰ ਰਹੇ ਤਾਂ ਇਕ ਹੀ ਬ੍ਰਿਜ ਭਾਸ਼ਾ ਦੇ ਸਿਖ ਕਵੀ ਹਨ,ਆਪ ਜੀ ਦੀ ਕਵਿਤਾ ਵਿਚ ਓਜਹੈ, ਰਸ ਹੈ,ਮਾਧੁ-

ਰਤਾ ਹੈ,ਮਾਦਕਤਾ ਹੈ,ਸਾਡੀ ਇਸ ਗਲ ਦੀ ਸਚਾਈ,ਆਪ ਜੀ ਦੀ ਬਣਾਈ ਹੋਈ 'ਰਸ ਚਮਤਕਾਰ ਚੰਦ੍ਰਕਾ'ਨਾਮੀ ਪੁਸਤਕ ਵਿਚੋਂ ਆਪਣੇ ਆਪ ਹੀ ਮਿਲ ਜਾਂਦੀ ਏ।

ਸਿਖ ਪਤ੍ਰਾਂ ਵਿਚੋਂ ਮੇਰੇ ਦਿਲ ਤੇ ਜੇਹੋ ਜੇਹਾ ਅਸਰ ਰਣਜੀਤ ਨਗਾਰੇ ਦਾ ਹੋਯਾ ਹੈ ਅਜ ਤੀਕ ਓਹ ਜਗਾ ਹੋਰ ਕਿਸੇ ਨੂ ਵੀ ਪ੍ਰਾਪਤ ਨਹੀ ਹੋਈ,ਮੈ ਸਤਿਜੁਗ ਦੇ ਪਾਠਕਾ ਦੀ ਸੇਵਾ ਵਿਖੇ ਅਰਜ਼ ਕਰਦਾ ਹਾਂ ਕਿ ਓਹ ਰਣਜੀਤ ਨਗਾਰੇ ਦੇ ਗ੍ਰਾਹਕ ਬਣਕੇ ਇਸਦੀ ਕਦਰ ਕਰਦੇ ਹੋਏ ਗਯਾਨੀ ਜੀ ਦੀ ਜਰੂਰੀ ਹੀ ਹੌਸਲਾਂ ਅਫਜਾਈ ਕਰਨ,

# ਪ੍ਰੀਤਮ

ਇਸ ਪੱਤ੍ਰ ਦਾ ਜਨਮ ਉਸ ਸਮੇ ਹੋਯਾ ਸੀ ਜਦੋਂ ਪੰਜਾਬ ਵਿਚ ਮਾਸਕ ਪਤ੍ਰਾ ਦਾ ਉਕਾ ਹੀ ਅਭਾਵ ਸੀ,ਜਦੋਂ ਅਸੀ ਹਿੰਦੀ ਦੇ ਸਚਿਤ੍ਰ-ਸਾਹਿਤਕ ਮਾਸਕ ਪਤ੍ਰ ਵੇਖਦੇ ਸਾਂ ਤਾਂ ਖਯਾਲ ਔਂਦਾ ਸੀ ਕਿ ਕਦੀ ਸਾਡੀ ਮਾਦ੍ਰੀ ਭਾਸ਼ਾ ਪੰਜਾਬੀ ਨੂ ਵੀ ਏਹ ਮਾਣ ਪ੍ਰਾਪਤ ਹੋਵੇਗਾ ? ਪ੍ਰੀਤਮ ਦੇ ਪ੍ਰਬੰਧਕਾ ਪੰਜਾਬੀ ਦੇ ਇਸ ਘਾਟੇ ਨੂ ਪੂਰਾ ਕਰਕੇ ਪੰਜਾਬੀ ਨੂ ਗੌਰਵਾਂਤ ਕਰ ਦਿਤਾ ਹੈ ਅਜ ਭਾਂਵੇ ਪੰਜਾਬੀ ਦੇ ਕਈ ਮਾਸਕ ਪਤ੍ਰ ਹਨ,ਪਰ ਜਿੰਨਾ ਦਿਨਾ ਵਿਚ ਪ੍ਰੀਤਮ ਨੇ ਜਨਮ ਲਿਆ ਸੀ ਓਦੋਂ ਪੰਜਾਬੀ ਫੁਲਵਾੜੀ ਵਿਚ ਇਕ ਵੀ ਮਾਸਕ ਪਤ੍ਰ ਰੂਪ ਫੁਲ ਨਹੀ ਸੀ ਮਹਿ- ਕਿਆ।

ਪ੍ਰੀਤਮ ਅਠਾਂ ਸਾਲਾਂ ਤੋਂ ਲਗਾ ਤਾਰ ਇਕ ਰਸ ਪੰਜਾਬੀ ਦੀ ਸੇਵਾ ਕਰ ਰਿਹਾ ਹੈ, ਇਸ ਵਿਚ ਉਚ ਕੋਟੀ ਦੇ ਲੇਖ ਤੇ ਕਵਿ- ਤਾਵਾਂ ਤੋਂ ਬਿਨਾ ਦਰਜਨਾਂ ਤੇ ਰੰਗੀਨ ਭਾਵ ਪੂਰਤ ਚਿੱਤ੍ਰ ਅਤੇ ਕਈ ਰੰਗੇ ਚਿਤ੍ਰ ਬਿਲਾ ਨਾਗਾ ਛਪਦੇ ਹਨ, ਇਸਦੀਆਂ ਕਹਾਣੀਆਂ ਪੁਰ ਅਸਰ ਤੇ ਸਰਸ ਹੁੰਦੀਆਂ ਹਨ।

ਜਿਥੇ ਦੂਜੇ ਮਾਸਕ ਪਤ੍ਰਾ ਦਾ ਚੰਦਾ ਪੰਜ ਪੰਜ ਰੁਪਯੇ ਹੈ ਓਥੇ ਇਸਦਾ ਚੰਦਾ ਵੀ ਕੇਵਲ ੪)ਸਾਲਾਨਾ ਹੀ ਰਖਿਆ ਗਿਆ ਹੈ,ਹਰ ਇਕ ਗੁਰਮੁਖੀ ਪੜ੍ਹੇ ਲਿਖੇ ਸਜਨ ਤੇ ਮਾਦ੍ਰੀ ਭਾਸ਼ਾ ਦੇ ਪ੍ਰੇਮੀਆਂ ਨੂੰ 'ਪ੍ਰੀਤਮ, ਦੇ ਨਾਲ ਪਯਾਰ ਕਰਕੇ ਪ੍ਰਬੰਧਕਾਂ ਦੇ ਹੌਸਲੇ ਵਧਾਣੇ ਚਾਹੀਦੇ ਹਨ, ਮਿਲਨ ਦਾ ਪਤਾ—

ਮੈਨੇਜਰ ਪ੍ਰੀਤਮ ਹਾਲ ਬਾਜਾਰ
ਅੰਮਰਤਸਰ

# ਮੋਤੀਆ

ਇਸ ਨਾਮ ਦਾ ਪਤ੍ਰ ਬਾਲਾਂ ਵਿਚੱ ਸਦ ਗੁਣ ਪ੍ਰਚੁਰ ਕਰਨ ਵਾਸਤੇ, ਪ੍ਰੀਤਮ ਦੇ ਪ੍ਰਬੰਧਕਾ ਅਰਥਾਤ ਨਾਰੰਗ ਭਾਈਆਂ ਵਲੋਂ ਪ੍ਰਕਾਸ਼ਤ ਹਯਾ ਹੈ ਜਿਸਦੇ ਅਜ ਤੀਕ ਦੋ ਅੰਕ ਛਪ ਚੁਕੇ ਹਨ।

ਪਤ੍ਰ ਸਚਿਤ੍ਰ ਕਲਾ ਸਰਬਾਂਗ ਸੁੰਦ੍ਰ ਹੈ ਬਾਲ ਸਾਹਿਤਜ, ਦਾ ਪਥ ਪ੍ਰਦ੍ਰਸ਼ਕ ਹੈ, ਬਾਲਾ ਵਾਸਤੇ,ਗੁਆਂਢੀ ਉੱਨਤ ਸ਼ੀਲ ਕੌਮਾਂ ਦੇ ਜਿਥੇ ਕਈ ਦਰਜਨਾ ਪਤ੍ਰ ਪ੍ਰਕਾਸ਼ਤ ਹੋ ਰਹੇ ਹਨ ਓਥੇਪੰਜਾਬੀ ਦਾ ਇਕ ਪਤ੍ਰ ਵੀ ਨਾ ਪ੍ਰਕਾਸ਼ਤ ਹੋਣਾ ਇਕ ਅਜੇਹਾ ਸਾਹਿਤਕ ਘਾਟਾ ਸੀ ਜਿਸਨੂ ਪੂਰਾ ਕਰਕੇ ਨਾਰੰਗ ਭਾਈਆਂ ਨੇ ਇਕ ਮਸਾਲ ਕਾਇਮ

ਕਰ ਦਿਤੀ ਏ। ਨਾਰੰਗ ਭਾਈਆਂ ਵਰਗੇ ਉਤਸਾਹੀ ਸਜਨਾਂ ਦੀ ਪੰਜਾਬੀ ਸੰਸਾਰ ਜਿਤਨੀ ਕਦਰ ਕਰੇ ਥੋੜੀ ਹੈ,ਬਾਲਾ ਵਾਸਤੇ ਜਿਥੇ ਏਹ ਪਤ੍ਰ ਇਕ ਲਾਇਕ ਸਦਾ-ਚਾਰੀ ਮਾਸਟ੍ਰਦਾ ਕੰਮ ਦੇਵੇਗਾ ਓਥੇ ਬਚਿਆ ਵਾਸਤੇ ਇਕ ਸੁੰਦ੍ਰ ਖਿਲੌਣਾ ਅਤੇ ਵਧੀਆ ਸੁਗਾਤ ਹੈ,ਪਤ੍ਰ ਸਚਿਤ੍ਰ ਹੈ,ਜਿਸਦਾ ਸਾਲਾਨਾ ਚੰਦਾ ਕੇਵਲ ੧।)ਹੈ

ਪਤਾ:—

ਮੈਨੇਜਰ ਮੋਤੀਆ(ਨੰਬ੍ਰ ੧)ਹਾਲ ਬਾਜ਼ਾਰ
ਅੰਮ੍ਰਿਤਸਰ

# ਦਾਦਾ ਖ੍ਰੀਦੇ ਪੋਤਾ ਵਰਤੇ

ਕੀ ?

# ਲੋਹੇਦੀਆਂ ਦੁਧ ਕਾੜਨੀਆਂ

ਪਯਾਰੇ ਸਜਨੋਂ ਅਸੀ ਤੁਹਾਡੇ ਫੈਦੇ ਵਾਸਤੇ ਖਾਸ ਕਰਕੇ ਲੋਹੇ ਦੀਆ ਕਾੜ੍ਹਨੀਆ ਤਿਆਰ ਕੀਤੀਆਂ ਹਨ ਏਹ ਕਾੜ੍ਹਨੀਆਂ ਅਜੇਹੀਆਂ ਪਾਇਦਾਰ ਹਨ ਜੋ ੪੦ ਸਾਲ ਤਕ ਨਹੀ ਜਾਦੀਆਂ ਮਿਟੀ ਦੀ ਕਾੜਨੀ ॥)ਆਨੇ ਨੂ ਘਟ ਤੋਂ ਘਟ ਔਂਦੀ ਏ ਅਤੇ ੪)ਰੁਪੈਯੇ ਦਾ ਘਿਉ ਖਾਕੇ ਤਿਆਰ ਹੁੰਦੀ ਹੈ। ੪੦ ਸਾਲ ਵਿਚ ਘਟ ਤੋਂ ਘਟ ੨੦)ਰੁਪੈਯੇ ਦੀਆਂ ਮਿਟੀ ਦੀਆਂ ਕਾੜਨੀਆਂ ਲਗਦੀਆਂ ਹਨ ਅਤੇ ਜੇਹੜਾ ਘਿਉ ਖਾਂਦੀਆ ਹਨ ਵਾਧੂ ਦਾ।

ਇਸ ਘਾਟੇ ਨੂ ਅਨੁਭਵ ਕਰਕੇ ਅਸਾ ਲੋਹੇ ਦੀਆਂ ਕਾੜਨੀਆਂ ਤਿਆਰ ਕਰੀਆਂ ਹਨ, ਜਿੰਨਾ ਦੀ ਗ੍ਰੰਟੀ ੪੦ ਸਾਲ ਤਕ ਅਸੀਂ ਕਰਦੇ ਹਾਂ ਦੋ ਮਝਾਂ ਦਾ ਦੁਧ ਕੜਨ ਵਾਲੀ ਦੀ ਕੀਮਤ ੭)ਤ੍ਰੈ ਮਝਾਂ ਦੇ ਦੁਧ ਵਾਲੀ ਦਾ ੯)ਅਤੇ ਇਕ ਮਝ ਦੇ ਦੁਧ ਵਾਲੀ ਦੀ ੫)ਦਮੜੇ ਹੈ,ਏਨੀ ਘਟ ਕੀਮਤ ਦੇ ਹੁੰਦਿਆ ਸੁੰਦਿਆਂ ਵਾਧਾ ਏਹ ਹੈ ਜੋ ਏਹ ਦੁਧ ਰਿੜਕਨ ਦਾ ਕੰਮ ਵੀ ਦੇਂਦੀਆਂ ਹਨ ਏਨਾ ਦੇ ਹੁੰਦਿਆਂ ਚਾਟੀ ਦੀ ਲੋੜ ਨਹੀ,ਇਸ ਲਈ ਅਜ ਹੀ ਆਰਡ੍ਰ ਭੇਜਕੇ ੪੦ ਸਾਲ ਵਾਸਤੇ ਨਿਸਚਿੰਤ ਹੋ ਜਾਵੋ।

ਦਾਸ ਤੁਲਸਾ ਸਿੰਘ ਭਈਆ ਭੈਣੀ ਸਾਹਬ ਖਾਸ ਜਿਲਾ ਲੁਦੇਹਾਨਾ

# ਧੰਨ ਵਾਦ

ਸ੍ਰੀ ਮਾਨ ਸ੍ਰ: ਅਮਰ ਸਿੰਘ ਜੀ (ਸਾਲਿਆਂ ਪੁਰ) ਦਾ ਅਸੀਂ ਖਾਸ ਤੌਰ ਤੇ ਧੰਨ ਵਾਦ ਕਰਦੇ ਹਾਂ ਜਿਨਾ ਨੇ ਇਕ ਮਹੀਨਾ ਏਥੇ ਰਹਿਕੇ ਮੁਫਤ ਸੇਵਾ ਕੀਤੀ ਹੈ ਜਦੋਂ ਕਿ ਨੌਕਰ ਜਵਾਬ ਦੇ ਤੁਰ ਗਿਆ।



# ਚਿਤ੍ਰਪਦ ਦੋਹਿਰਾ


ਵਲੋਂ ਸ੍ਰ: ਗੁਪਾਲ ਸਿੰਘ ਜੀ
"ਸ੍ਵੈਤੰਤ੍ਰ"
ਸ੍ਰੀ
ਸ ਸ ਸ
ਤਿ ਰ ਤਿ ਮ ਤਿ
ਗੁ ਰ ਬ ਗੁ ਰ ਨ ਗੁ
ਰੂ ਰਿ ਦ ਧਾ ਰ, ਸ ਦ ਹ ਰ
ਰਾ ਮ ਧਿ ਆ ਨ ਰਾ ਜਿ ਤ ਤੁ ਮ ਰਾ
ਮ ਪਿ ਆ ਰ, ਧ ਰ ਮ ਸ ਕ ਲ ਹੀ ਦ ਮ
ਸਿੰ ਮ ਰ ਵਾ ਹਿ ਗੁ ਰੂ ਸਿੰ ਓ ਚਿ ਤ, ਪਿ ਰ ਆ ਸਿੰ
ਘ ਰ ਮੈਂ ਰ ਹੋ ਸੱ ਘ ਰੋ ਛੋ ਡੋ ਹਿ ਤ, ਘ
ਨਾਂ ਧ ਰ ਮ ਨੀ ਤਾ ਗ ਹ ਹੁ ਖ ਚੋ
ਮ ਨ ਹ ਰਿ ਰੇ ਜੰ ਤ, ਨ ਰਿ
ਧਾ ਰ ਹਿ ਜੀ ਅ ਹਿ ਕ
ਰੀ ਮ ਵੂ ਹ ਰੇ
ਕੰ ਜੰ ਸੰ
ਤ,

# ਚਿਤ੍ਰਪਦ ਦੋਹਰਿਆਂ ਦਾ ਵੇਰਵਾ

(੧)ਇਸਨੂੰ ਸਜੇ ਪਾਸੇ ਤੋਂ ਪੜੀਏ ਤਾਂ, ਸ੍ਰੀ ਸਤਿਗੁਰੂ ਰਾਮ ਸਿੰਘ ਨਾਮਧਾਰੀ ਕੇਤ,(੨) ਅਤੇ ਜੇ ਵਿਚਕਾਰੋਂ ਥਲੇ ਨੂ ਪੜੀਏ ਤਾਂ ਬਣਦਾ ਹੈ, ਸ੍ਰੀ ਸਤਿਗੁਰ ਰਾਮ ਸਿੰਘ ਤਾਰੇ ਜੀਵ ਜੰਤ (੩) ਅਤੇ ਜੇ ਖੱਬੇ ਪਾਸੇ ਨੂੰ ਹੇਠਾਂ ਨੂ ਪੜੀਏ ਤਾਂ, ਸੀ ਸਤਿਗੁਰ ਰਾਮ ਸਿੰਘ ਚੋਰ ਕਤੇ ਸੰਤ, ਬਣਦਾ ਹੈ।

(੪) ਅਤੇ ਜੇ ਏਸਨੂ ਪੰਗਤੀ ਕਰਮ ਅਨੁਸਾਰ ਪੜੀਏ ਏਹ ਤਿੰਨ ਦੋਹਰੇ ਬਣਦੇ ਹਨ।

ਸ੍ਰੀ ਸਸ ਸਤਿ ਰਤਿ ਮਤਿ ਗੁਰਬ, ਗੁਰਨ ਗੁਰੂ ਰਿਦ ਧਾਰ।<br>
ਸਦ ਹਰ ਰਾਮ ਧਿਆ ਨਰਾ, ਜਿਤ ਤੁਮ ਰਾਮ ਪਿਆਰ।<br>
ਧਰਮ ਸਕਲ ਹੀ ਦਮ ਸਿੰਮਰ, ਵਾਹਿਗੁਰੂ ਸਿੰਓ ਚਿਤ।<br>
ਪਿਤ ਆਸਿੰ ਘਰ ਮੈਂ ਰਹੋ, ਸੱਘਰੋ ਛੋਡੋ ਹਿਤ।<br>
ਘਨਾਂ ਧਰਮ ਨੀਤਾ ਗਹਹੁ, ਖਚੋ ਮਨ ਹਰਰੇ ਜੰਤ।<br>
ਨਰਿ ਧਾਰਹਿ ਜਾਅਹ ਕਰੀਮ, ਵੂਹਰੇ ਕੰਜੋਂ ਸੰਤ।



# ਕਬਿਤ

ਏਕ ਸਾਲ ਹੂੰਤੇ ਲੈਕੇ ਸ੍ਰੀ ਭੈਣੀ ਸਾਹਿਬ ਵਿਚ,ਪਾਠ ਜੋ ਅਖੰਡਨ ਕੀ ਰਚਨਾ ਰਚਾਈ ਗੁਰ।<br>
ਹੋਤ ਹੈ ਹਵਨ ਧੂਪ ਦੀਪ ਸੈਤ ਵਰਨੀਓ ਕੇ,ਸਾਰੇ ਸੰਸਾਰ ਮੈ ਸੁਗੰਧਤਾ ਫੈਲਾਈ ਗੁਰ।<br>
ਸਦਾ ਸਤਸੰਗ ਕਾ ਅਨੰਦ ਤਹਾਂ ਹੋਵਤ ਹੈ,ਧਰਤੀ ਤੇ ਆਪ ਸਚਖੰਡ ਹੈ ਬਨਾਈ ਗੁਰ।<br>
ਤੁਨੋ ਮਨੋ,ਚੀਨੀ ਅਸਵਾਰ,ਦੇ ਦੀਦਾਰ ਲਈ'ਸੰਗਤਾ ਸਮੇਤ ਏਹੋ ਅਰਜ ਸੁਨਾਈ ਗੁਰ।<br>
ਗੁਰਾਂਦੇ ਵਿਛੋੜੇ ਨਾਲ ਪਾਂਡੋ ਬਸੁ ਲੰਘੇ ਸਾਲ,ਦੁਖੀ ਹੋਏ ਵਾਲ ਵਾਲ ਅਜੇ ਭੀ ਨਾ ਆਸੀ ਹੁਨ।<br>
ਰਹੇ ਦਿਨੇ ਰਾਤ ਹੀ ਵਿੰਜੋਗ ਵਿਚ ਸੀਨਿਆ ਦੇ,ਸਬਰ ਤੇ ਪਿਆਂ ਸੰਨ ਲੰਘਿਆ ਛਿਆਸੀਹੁਨ।<br>
ਪੂਛਤਾ ਹੂ ਦੱਸੋ ਭਾਈ'ਸਤਿਗੁਰੂ ਰਾਮ ਹਤੀ'ਅਜੇ ਭੀ ਨਾ ਵਿਚ ਜੋ ਪੰਜਾਬ ਫੇਰਾ ਪਾਸੀ ਹੁਨ।<br>
ਜੇਨਾ ਏਸ ਸਾਲ ਮਾਹਿ ਦੇਵਸੀ ਦੀਦਾਰ ਆਨ,ਤੋ ਨਾਂ'ਸ੍ਵੈਤੰਤ੍ਰ'ਤਾ ਅਸਾਂ ਦੀ ਰਹਾਸੀ ਹੁਨ।

## "ਚਿਤ੍ਰ ਚਰਚਾ"

ਰੰਗੀਨ ੧ "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੂਬਿਆਂ ਅਤੇ ਸ਼ਹੀਦਾਂ ਸਹਿਤ" ਏਹ ਚਿਤ੍ਰ ਲੁਦੇਹਾਨੇ ਪ੍ਰਸਿਧ ਚਿਤ੍ਰ ਕਾਰ ਵਜੀਰ ਅਲੀ ਨੇ ਸਤਿਗੁਰਾਂ ਦੀ ਹਜ਼ੂਰੀ ਵਿਚ ਤਿਆਰ ਕੀਤਾ ਸੀ। ਅਗਲੇ ਬੰਨੇ ਮਾਲੇਰ ਕੋਟਲੇ ਵਿਚ ਹੋਏ ਸ਼ਹੀਦ ਸ੍ਰੀ ਮਾਨ ਬਾਬਾ ਹੀਰਾ ਸਿੰਘ ਜੀ ਅਤੇ ਬਾਬਾ ਲਹਣਾ ਸਿੰਘ ਜੀ ਤੇ ਬਾਬਾ ਭਾਗ ਸਿੰਘ ਜੀ ਅਨੂਪ ਸਿੰਘ ਜੀ ਮਿਤ ਸਿੰਘ ਜੀ ਆਦਿ ਸਕ੍ਰੌਦੀ ਵਾਲੇ ਹਨ ਘੋੜਿਆਂ ਤੇ ਬਾਬਾ ਲਖਾ ਸਿੰਘ ਜੀ ਤੇ ਬਾਬਾ ਸਾਹਬ ਸਿੰਘ ਜੀ ਸਤਿਗੁਰਾਂ ਦੇ ਸੂਬੇ ਹਨ,

### ੨ "ਸ੍ਰੀ ਮਾਨ ਮਹਾਰਾਜ ਸ਼ੇਰ ਸਿੰਘ ਜੀ"

ਏਹ ਚਿਤ੍ਰ ਸ੍ਰੀ ਮਾਨ ਗਜਾਨੀ ਹੀਰਾ ਸਿੰਘ ਜੀ ਦਰਦ ਐਡੀਟ੍ਰ ਫੁਲਵਾੜੀ ਕੋਲੋਂ ਪ੍ਰਾਪਤ ਹੋਯਾ ਹੈ ਇਸ ਚਿਤ੍ਰ ਨੂੰ ਦੇਖਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਸਿਖ ਪੰਥਦੀ ਮਰਯਾਦਾ ਤੋਂ ਸਿਖ ਸਰਦਾਰਾਂ ਦਾ ਨਾਂ ਫੁਰਮਾਨ ਹੋਣਾ ਚੰਗੀ ਤਰਾਂ ਸਿਧ ਹੋ ਰਿਹਾ ਹੈ।

### ੩ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ

ਏਹ ਚਿਤ੍ਰ ਸ੍ਰੀ ਮਾਨ ਭਾਈ ਜਸਵੰਤ ਸਿੰਘ ਜੀ ਸੁਪੁਤ੍ਰ ਸ੍ਰ: ਕਰਪਾਲ ਸਿੰਘ ਜੀ ਫੀਰੋਜਪੁਰ ਵਾਲਿਅ ਨੇ ਤਿਆਰ ਕੀਤਾ ਸੀ। ਅਫਸੋਸ ਕਿ ਆਪ ਜੁਵਾ ਅਵਸਥਾ ਵਿਚ ਹੀ ਸਚ ਖੰਡ ਜਾ ਬਰਾਜੇ ਹਨ, ਆਪ ਇਕ ਡਾਢੇ ਹੋਨ ਹਾਰ ਤੇ ਲਾਇਕ ਸਿਖ ਚਿਤ੍ਰ ਕਾਰ ਸਨ।

### ੪ ਸਤਿਗੁਰੂ ਦਰਸ਼ਨ

ਏਹ ਚਿਤ੍ਰ ਸ੍ਰੀ ਸਤਿਗੁਰੂ ਰਾਮ ਸਿੰ ਜੀ ਦੀ ਹਜ਼ੂਰੀ ਵਿਚ ਲਹੌਰ ਨਿਵਾਸੀ ਪ੍ਰਸਿਧ ਪੰਜਾਬੀ ਲੇਖਕ ਸ੍ਰ: ਅਰੂੜ ਸਿੰਘ ਜੀ ਦੇ ਦਾਦਾ ਜੀ ਨੇ ਤਿਆਰ ਕਰਾਯਾਸੀ ਜੋ ਅਜ ਤੀਕ ਸ: ਅਰੂੜ ਸਿੰਘ ਜੀ ਦ ਕੋਲ ਹੈ ਅਤੇ ਓਨਾਂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੋਯਾ ਹੈ।

### ੫ ਟਾਈਟਲ

ਇਸ ਤਸਵੀਰਦੇ ਖਿ ਜ ਲ ਸਤਿਜੁਗ ਦੇ ਆਪਣੇ ਹਨ ਅਤੇ ਇਸ ਨੂ ਸ੍ਰੀ ਮਾਨ ਬ੍ਰਿਜਲਾਲ ਜੀ ਚਿਤ੍ਰਕਾਰ ਕੋਲੋਂ ਅਸਾਂ ਤਿਆਰ ਕਰਾਯਾ ਹੈ, ਚਿਤ੍ਰ ਦੇਖਦਿਆਂ ਹੀ ਸਤਿਜੁਗੀ ਭਾਵ ਦਿਲਤੇ ਅੰਕਿਤ ਹੋ ਜਾਂਦ ਹਨ ਅਤੇ ਭਾਈ ਗੁਰਦਾਸ ਜੀ ਦਾ ਏਹ ਵਾਕ ਅਖੀਆਂ ਅਗੇ ਆ ਜਾਂਦਾ ਹੈ:---ਕਰਨ ਤਪੱਸਿਆ ਬਨ ਵਿਖੇ ਵਖਤ ਗੁਜਾਰਨ ਪਿੰਨਾ ਸਾਂਗੇ। ਲੱਖ ਵਰ੍ਹਿਆਂ ਦੀ ਆਰਜਾ ਕੋਠੇ ਕੋਟਨ ਮੰਦਰ ਸਾਜੇ। "ਇਕਰੰਗੇ"

੧ ਸ੍ਰੀ ਮਾਨ ਸੰਤ ਰਾਮਆਸਰਾਜੀ। ੨ ਸ੍ਰੀ ਮਾਨ ਮਹਾਨ ਆਤਮਾ ਸੰਤ ਕੇਸਰ ਸਿੰਘ ਜੀ ਚਿਵੰਡਾ ੩ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ੪ ਸ੍ਰੀ ਸਤਿਗੁਰੂਪ੍ਰਤਾਪ ਸਿੰਘ ਜੀ ਸੂਬਿਆਂ ਅਤੇ ਪੁਰਾਤਨ ਬਜ਼ੁਰਗਾਂ ਸਹਿਤ ੫ ਸਚਖੰਡ ਵਾਸੀ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ੬ ਸ੍ਰ: ਸ਼ੇਰ ਸਿੰਘ ਜੀ ਗੰਬਗੜੀਏ ੭ ਸ੍ਰ: ਦਾਨ ਸਿੰਘ ਜੀ "ਤਾਂਘੀ" ੮ ਸ੍ਰੀ ਮਾਨ ਸੰਤ ਕੇਸਰ ਸਿੰਘ ਜੀ ਠਾਕਰ (ਕੇਸਰ ਕਿਲੀ) ੯ ਸਚਖੰਡ ਵਾਸੀ ਆਦ ਕਵੀ ਬਾਬ ਕਾਹਲਾ ਸਿੰਘ ਜੀ ਨੰਗਲਾਂ ਵਾਲੇ

# ਇਸਤ੍ਰੀ ਸਿੱਖਯਾ ਦੇ ਪੁਸਤਕ, ਧਾਰਮਕ ਇਖਲਾਕੀ ਨਾਵਲ

| | |
|---|---|
| ਸੁਭਾਗ ਜੋੜੀ ਸੁਆਦਲਾ ਨਾਵਲ | ੧) |
| ਇਕ ਪਵਿਤ੍ਰ ਜੀਵਨ ਅਰਥਾਤ | |
| ਦੰਪਤੀ ਪਿਆਰ ਦਾ ਸੱਚਾ ਨਮੂਨਾਂ | ੨) |
| ਕ੍ਰਿਪਾਲ ਕੌਰ ਕਾਲਾ ਦੇਗੀ | |
| ਛੱਭ ਦੀ ਲੁਟ ਮੁਕੰਮਲ | ॥) |
| ਸਤਵੰਤ ਕੌਰ—ਮੁਕੰਮਲ ਦੋ ਭਾਗ | |
| ਰਚਿਤ ਭਾਃ ਸਾਃ ਵੀਰ ਸਿੰਘ ਜੀ | ੧॥) |
| ਸੁਸ਼ੀਲਾ ਪੰਜ ਭਾਗ | ॥=) |
| ਭਾਈ ਮਹਿੰਗਾ ਸੁਹਾਗ ਬਾਈ | ।) |
| ਰਾਜਿੰਦਰ ਕੌਰ ਇਖਲਾਕੀ | ।=) |
| ਘਰ ਦਾ ਨਿਰਬਾਹ ਮੁਕੰਮਲ | |
| ੭ਹਿਸੇ ਰਚਿਤ ਭਾਃ ਅਮਰ ਸਿੰਘ | ੫) |
| ਪ੍ਰੇਮ ਕੌਰ ਸੁਲੱਖੀ ਮਾਂ | ।=) |
| ਚੋਣਵੇਂ ਫੁਲ ਇਖਲਾਕੀ | ।=) |
| ਦੁਲਹਨ ਦੁਰਪਨ | ।=) |
| ਹੀਰੇ ਦੀਆਂ ਕਣੀਆਂ | ।=) |
| ਰਣਜੀਤ ਕੌਰ, ਧਰਮਕ | ॥) |
| ਦਲੇਰ ਕੌਰ ਮਕੰਮਲ | ।।।) |
| ਚੰਚਲ ਮੂਰਤੀ,ਧਾਰਮਕ | ॥) |
| ਸ੍ਰੀਰਕ ਰੱਖਿਆ ਬੜੀ ਉਮਦਾ | |
| ਪੁਸਤਕ ਵਧੀਆ ਮੁਜਿਲਦ | ੨।) |
| ਬੁਧੀ—ਮਾਨ ਦਾਈ | ੧॥) |
| ਇਸਤ੍ਰੀ ਚਕਿਤਸਾ | ।=) |
| ਬਾਲ ਚਕੀਤਸਾ | ।) |
| ਬਿਜਲਾ ਸਿੰਘ ਦਾ ਪ੍ਰਸੰਗ | ।=) |
| ਸੁੰਦਰੀ | ।≡) |
| ਬਿਜੈ ਸਿੰਘ | ।।।=) |
| ਸੁਲੱਖੀ ਧੀ | ।।।) |
| ਸੁਚੱਜੀ ਨੂੰਹ | ।।।) |
| ਸੁਲੱਖੀ ਮਾਂ | ।।।) |
| ਧਰਮ ਬੀਰ ਮੰਡਲ | ੧) |
| ਗੁਰਪੁਰਬਾਂ ਦੀ ਕਥਾ ਜੀਵਨ | |
| ਦਸ ਪਾਤਸ਼ਾਹੀ | ॥) |
| ਜੀਵਨ ਅਕਾਲੀ ਫੂਲਾ ਸਿੰਘ ਜੀ | ੧) |
| ਜੀਵਨ ਮਹਾਰਾਜਾ ਰਣਜੀਤ ਸਿੰਘ ਜੀ | |
| ਰਃ ਬਾਬਾ ਪ੍ਰੇਮ ਸਿੰਘ | ੧॥) |
| ਬੰਦਾ ਬਹਾਦਰ ਵਰਤਕ ਚੀਫ | |
| ਖਾਲਸਾ ਦੀਵਾਨ | ॥–) |
| ਹਾਰ ਮੋਨੀਅਮ ਉਸਤਾਦ | ॥) |
| ਰਸੋਈ ਸਿੱਖਿਆ ਕੰਮਲ | |
| ਤੀਸਰਾ ਐਡੀਸ਼ਨ | ੧।) |
| ਗੁਰੂ ਨਾਨਕ ਚਮਤਕਾਰ | ੪) |
| ਸੁਭੱਦਾਰਾ ਨਾਟਕ | ੧) |
| ਲਖਸ਼ਮੀ ਦੇਵੀ ਦੋ ਭਾਗ | ੨।=) |
| ਮਹਾਰਾਜਾ ਰਣਜੀਤ ਸਿੰਘ ਨਾਟਕ ਪਹਿਲਾ | |
| ਭਾਗ ੧।) ਦੂਜਾ ਭਾਗ | ੧॥) |
| ਘਰ ਦਾ ਦਰਜੀ ਵੱਡਾ ਮੁਕੰਮਲ | ।।।) |
| ਜੀਵਨ ਬ੍ਰਿਤਾਂਤ ਭਾਈ ਤਾਰੂ ਸਿੰਘ | |
| ਜੀ ਵਾਰਤਕ | ।) |
| ਗੁਰ-ਸਿਖ ਵਾੜੀ ਮੁਕੰਮਲ-ਗੁਰ | |
| ਸਿੱਖਾਂ ਦੇ ਪ੍ਰਸੰਗ | ੧॥) |
| ਸੁਭਾਗ ਜੀ ਦਾ ਸੁਧਾਰ ਹੱਥੀਂ | |
| ਬਾਬਾ ਨੌਧ ਸਿੰਘ ਜੀ ਮੁਜਿ: | ੨॥) |
| ਰਾਜਾ ਲਖਦਾਤਾ ਸਿੰਘ | ੧।) |

